ਦੀਏ ਹੈਂ ਅਰ ਸਿਰ ਸੁਮੇਰ ਵਤ ਮਹਾਂ ਸੁੰਦਰ ਸੋਭਨੀਕ ਸਰਬ ਇੰਦ੍ਰਿਓਂ ਕੇ ਊਪਰ ਕਰ ਦੀਆ ਹੈ। 'ਮਨ ਤਿਸੁ ਠਾਕੁਰ ਕੇ ਪੂਜਹੁ ਪੈਰਾ' ॥ ੫ ॥ ਤਾਂਤੇ ਹੇ ਮੇਰੇ ਮਨ ਤਿਸ ਐਸੇ ਵਾਸਦੇਵ ਜੀ ਕੇ ਚਰਨ ਕਮਲੋਂ ਕੋ ਸਰਬ ਕਾਲ ਨਮਸਕਾਰ ਕਰ ਅਰ ਧੂਪ ਦੀਪਾਦਿ ਪੁਸ਼ਪ ਕਰਕੇ ਆਠੋ ਪਹਿਰ ਤਿਨ ਕਉ ਪੂਜਹੁ। ਜਿਸ ਕਰ ਤੇਰਾ ਆਵਨਾ ਸੰਸਾਰ ਮੈਂ ਸੁਫਲ ਹੋਵੈ ॥ ੫ ॥ 'ਅਪਵਿਤ੍ਰ ਪਵਿਤ੍ਰ ਜਿਨਿ ਤੂ ਕਰਿਆ'। ਹੇ ਮੇਰੇ ਆਤਮਾ ਜਿਸ ਦੀਨ ਬੰਧੂ ਨੈ ਤੁਝੇ ਅਪਵਿਤ੍ਰ ਹਾਡ ਮੂਤ੍ਰ ਵਿਸਟਾ ਚਰਮ ਕਰ ਵੇਸਟਤ ਕਉ ਪਵਿਤ੍ਰ ਕਰ ਦੀਆ ਹੈ। ਪੁਨਾ। 'ਸਗਲ ਜੋਨਿ ਮਹਿ ਤੂ ਸਿਰਿ ਧਰਿਆ'! ਬਹੁੜ ਸਰਬ ਚੌਰਾਸੀ ਜੋਨ ਵਿਖੇ ਤੂੰ ਸਿਰੋਮਣ ਕੀਆ ਹੈਂ। ਔਰ ਸਰਬ ਜੂਨਾਂ ਤੇਰੇ ਅਧੀਨ ਕਰ ਦਈਆਂ ਹੈਂ। ਅਰ ਤੁਝਕੋ ਸਰਬ ਕਾ ਨਾਇਕ ਕੀਆ ਹੈ। 'ਅਬ ਤੂ ਸੀਝ ਭਾਵੈ ਨਹੀ ਸੀਝੈ'। ਤਾਂਤੇ, ਅਬ ਤੂੰ ਸਮਝ ਭਾਵੇਂ ਨਹੀਂ ਸਮਝ ਸ੍ਰੀ ਵਾਹਿਗੁਰੂ ਜੀ ਕੇ ਉਪਕਾਰਾਂ ਕਉ ਅਤੇ ਉਸਕੀ ਕਿਰਪਾ ਕਉ। 'ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ' ॥ ੬ ॥ ਹੇ ਮੇਰੇ ਨਿਜਾਤਮਾ ਅਬ ਤੋ ਤੇਰੇ ਕਾਰਜ ਤਬ ਸਵਰਨਗੇ ਦੋਨੋਂ ਲੋਕੋਂ ਕੇ ਜਬ ਤੂੰ ਮਨ ਚਿਤ ਲਗਾਇ ਕਰ ਪ੍ਰਭੂ ਕੇ ਨਾਮ ਕੌ ਸਿਮਰੈਂਗਾ ਇਸੀ ਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਭੀ ਤੁਝੇ ਕਹਾ ਹੈ ॥ ਮਃ ੪ ॥

'ਸਭੁ ਜੀਉ ਪਿੰਡੁ ਮੁਖੁ ਨਕੁ ਦੀਆ ਵਰਤਣ ਕਉ ਪਾਣੀ। ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ। ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ ॥ ੪ ॥

ਹੇ ਭਾਈ ਪੁਰਖਾ ਦੇਖ ਅੰਤਰਯਾਮੀ ਕੀ ਪੂਰਨ ਕ੍ਰਿਪਾ ਆਪਣੇ ਪਰ ਕੈਸੇ ਜਿਸ ਪ੍ਰਭੂ ਨੇ ਸਰਬ ਕਿਛ ਵਰਤਨ ਵਲੇਵਾ ਆਦੀ ਤੁਝ ਕਉ ਦੀਆ ਹੈ ਪੁਨਾ ਜੀਵ ਦੀਆ ਹੈ ਸਰੀਰ ਦੀਆ ਹੈ

ਮੁਖ ਦੀਆ ਹੈ ਨੱਕ ਦੀਆ ਹੈ ਸ੍ਰਵਣ ਦੀਏ ਹੈਂ ਵਰਤਨ ਵਲੇਵੇ ਵਾਸਤੇ ਤੁਝੇ ਜਲ ਦੀਆ ਹੈ। ਅਥਵਾ ਵਰਤਣ ਕੋ ਪ੍ਰਿਥਵੀ ਦਈ ਹੈ। ਵਲੇਵੇ ਕਾਰਨ ਜਲ ਦੀਆ ਹੈ। ਪੁਨਾ ਅੰਨਾਦ ਵਸਤੂ ਅਨੇਕ ਖਾਣੇ ਕਉ ਦਈ ਹੈਂ। ਨਾਨਾ ਤਰਾਂ ਕੇ ਬਸਤਰ ਪਹਿਰਨੇ ਕਉ ਦੀਏ ਹੈਂ। ਨਾਨਾ ਸਵਾਰੀ ਚੜਨੇ ਕੋ ਦਈ ਹੈਂ, ਨਾਨਾ ਪ੍ਰਕਾਰ ਕੇ ਭੋਗ ਔਰ ਅਨੇਕ ਰਸਕਸਾਦੀ ਤੁਝੇ ਭੋਗਣੇ ਕਉ ਦੀਏ ਹੈਂ ਤਾਂਤੇ ਜਿਸ ਅੰਤਰਯਾਮੀ ਨੇ ਇਤਨੀਆਂ ਵਸਤੂ ਤੁਝਕੋ ਸਿਵਾਇ ਮੂਲ ਤੇ ਦਈ ਹੈਂ। ਤਾਂਤੇ ਚਾਹੀਦਾ ਹੈ ਤੁਝਕੋ ਸਰਬ ਕਾਲ ਤਿਸ ਅੰਤਰਯਾਮੀ ਕਾ ਸਿਮਰਨ ਕਰਨਾ। ਅਰ ਤੂੰ ਤਿਸ ਐਸੇ ਦਾਤਾਰ ਪ੍ਰਭੂ ਕਉ ਕਿਸੀ ਕਾਲ ਭੀ ਚਿੰਤਨ ਨਹੀਂ ਕਰਤਾ ਅਥਵਾ ਤਿਸਕੇ ਉਪਕਾਰਾਂ ਕੀ ਓਰ ਕਿਸੀ ਕਾਲ ਵੀ ਦ੍ਰਿਸ਼ਟ ਦੇਕਰ ਤਿਸਕੋ ਨਹੀਂ ਸਿਮਰਤਾ ਇਸੀ ਤੇ ਤਿਸ ਕੋ ਮੈਂ ਪਸ਼ੂ ਕਰ ਜਾਨਤਾ ਹੋਂ। ਹੇ ਮੇਰੇ ਨਿਜਾਤਮਾ ਤੂੰ ਭੀ ਤਿਸ ਐਸੇ ਅਕ੍ਰਿਤਘਨ ਪੁਰਖ ਕੋ ਪਸ਼ੂ ਕਰਕੈ ਜਾਣੀਂ ਮਤ ਤੂੰ ਤਿਸਕੋ ਮਾਨਸ ਕਰ ਜਾਣਤਾ ਹੋਵੈਂ ਕਿਸਤੇ 'ਈਹਾਂ ਊਹਾਂ ਏਕੈ ਓਹੀ'। ਈਹਾਂ ਇਸ ਲੋਕ ਮੈਂ, ਊਹਾਂ ਪਰਲੋਕ ਮੈਂ ਏਕ ਓਹੀ ਸ੍ਰੀ ਵਾਹਿਗੁਰੂ ਹੀ ਵਿਆਪਕ ਹੈ, ਤਿਸਤੇ ਸਿਵਾਇ ਦੋਨੋਂ ਲੋਕੋਂ ਮੈਂ ਕੋਈ ਨਹੀਂ ਹੈ। 'ਜਤ ਕਤ ਦੇਖੀਐ ਤਤ ਤਤ ਤੋਹੀ' ਹੇ ਮਹਾਰਾਜ ! ਜਹਾਂ ਕਹਾਂ ਦ੍ਰਿਸ਼ਟ ਭਰ ਕਰਕੈ ਦੇਖੀਏ ਤਹਾਂ ੨ ਏਕ ਤੂਹੀਂ ਹੀ ਦ੍ਰਿਸ਼ਟ ਆਵਤਾ ਹੈਂ। 'ਤਿਸੁ ਸੇਵਤ ਮਨਿ ਆਲਸੁ ਕਰੈ'। ਐਸੇ ਸਰਬ ਬਿਆਪਕ ਹਾਜਰਾ ਹਜ਼ੂਰ ਕੋ ਹੇ ਮੇਰੇ ਮਨ ਤਿਸਕਾ ਸੇਵਨ ਅਰਾਧਨ ਕਰਨੇ ਮੈਂ ਤੂੰ ਆਲਾ ਕਰਤਾ ਹੈ 'ਜਿਸੁ ਵਿਸਰਿਐ ਇਕ ਨਿਮਖ ਨ ਸਰੈ॥ ੭॥ ਜਿਸਕੇ ਵਿਸਾਰਨੇ ਕਰ ਏਕ ਨਿਮਖ ਨਹੀਂ ਸਰਦਾ, ਕੈਸੇ ਜੈਸੇ ਜਲ ਬਿਨਾਂ

ਮੱਛੀ ਕਾ ਪਲ ਨਹੀਂ ਲੰਘਦਾ। ਤੈਸੇ ਪ੍ਰਮੇਸ਼ਰ ਬਿਨਾਂ ਭੀ ਗੁਰ-ਮੁਖਾਂ ਕਾ ਏਕ ਪਲ ਨਹੀਂ ਲੰਘਦਾ। ਕਿਸਤੇ, ਸੁਖ ਮੈਂ ਦੁਖ ਮੈਂ ਜਨਮ ਮੈਂ ਮਰਨ ਮੈਂ ਭੁਖ ਮੈਂ ਨੰਗ ਮੈਂ ਸੰਪਤਾ ਬਿਪਤਾ ਮੈਂ ਹਰ ਸਮੇਂ ਪ੍ਰਮੇਸ਼ਰ ਹੀ ਸਹਾਇਕ ਹੈ। ਅਤੇ ਤੂੰ ਹੇ ਮੇਰੇ ਮਨ ਐਸੇ ਸਰਬ ਪਾਲਕ ਔਰ ਸਹਾਇਕ ਕੌ ਵਿਸਾਰ ਬੈਠਾ ਹੈਂ ਜਿਸ ਬਿਨਾਂ ਪਲ ਨਹੀਂ ਸਰਦਾ। ਤਾਂਤੇ ਤੂੰ ਅਕ੍ਰਿਤਘਨ ਹੈਂ ਅਤੇ ਮਹਾਂ ਪਾਪੀ ਭਾਰਾ ਮੂਰਖ ਹੈਂ। ਇਸੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਐਸੀ ਢੀਠਤਾ ਅਤੇ ਬਿਮੁਖਤਾ ਦੇਖ ਕਰ ਇਸ ਮਨ ਕੀ ਪ੍ਰਭੂ ਪੂਰਨ ਪੁਰਖ ਆਗੇ ਆਪਣੀ ਪ੍ਰਾਰਥਨਾ ਕਰਤੇ ਹੈਂ। ਕਿਆ, 'ਹਮ ਅਪ-ਰਾਧੀ ਨਿਰਗੁਨੀਆਰੇ'। ਹੇ ਦੀਨ ਬੰਧੂ ਹਮ ਭਾਰੇ ਅਪਰਾਧੀ ਹੈਂ। ਹਮਾਰੇ ਪਾਪੋਂ ਕਾ ਪਾਰਾਵਾਰ ਨਹੀਂ ਪਾਇਆ ਜਾਤਾ। ਹਮਾਰੀ ਬੁਧਿ ਸਰਬ ਕਾਲ ਸਰਬ ਓਰ ਤੇ ਸਰਬ ਪ੍ਰਕਾਰ ਕਰ ਆਠੋਂ ਪਹਿਰ ਪਾਪਾਂ ਕਉ ਪੜੀ ਚਿਤਵਤੀ ਹੈ। ਕਿਸੀ ਕਾਲ ਆਪਕੇ ਚਰਨਾਂ ਕੀ ਓਰ ਨਹੀਂ ਆਵਤੀ। ਹੇ ਅਮੋਘ ਦਰਸਨ ਜੀ ਬਹੁੜ ਹਮ ਕੈਸੇ ਹੈਂ। ਸਰਬ ਸੁਭ ਗੁਨਾਂ ਤੋਂ ਰਹਿਤ ਹੈਂ। ਔਰ ਆਰੇ ਕੀ ਨਿਆਈਂ ਜੋ ਇਸ ਜੀਵ ਕੇ ਜਪ ਤਪ ਬ੍ਰਤਾਦਿਕੋਂ ਕਾ ਨਾਸ ਕਰਨੇ ਹਾਰੀ ਆਸੁਰੀ ਹੈ, ਤਿਸ ਆਸੁਰੀ ਗੁਣੋਂ ਕਰ ਹਮ ਪੂਰਨ ਹੈਂ। 'ਨਾ ਕਿਛ ਸੇਵਾ ਨਾ ਕਰਮਾਰੇ'। ਹੇ ਅਜੂਨੀ ਸੈਭਉ ਨਾਂ ਤਉ ਕਿਛ ਹਮਾਰੇ ਤੇ ਆਪ ਕੀ ਸੇਵਾ ਪੂਜਾ ਹੀ ਹੋਤੀ ਹੈ। ਅਰ ਨਾਂ ਹੀ ਕੋਈ ਸੁਭ ਕਰਮ ਹੋਤਾ ਹੈ। ਤਾਂਤੇ ਹਮਾਰਾ ਉਧਾਰ ਕਿਸ ਪ੍ਰਕਾਰ ਹੋਵੇਗਾ। ਪਰ ਹੇ ਦੀਨ ਦੁਖ ਭੰਜਨ ਜੀ ਜਬ ਕੀ ਆਪ ਨੇ ਕਿੰਚਤ ਕਿਰਪਾ ਹਮਾਰੇ ਪਰ ਕਰੀ ਹੈ ਤਬ ਕਾ ਹੀ ਹਮ ਕੋ 'ਗੁਰ ਬੋਹਿਥੁ ਵਡਭਾਗੀ ਮਿਲਿਆ'। ਸਤਿਗੁਰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਰਾਮ ਦਾਸ

ਜੀ ਜਬ ਇਨ ਕੇ ਪਾਸ ਤੇ ਨਾਮ ਰੂਪੀ ਬੋਹਿਥ ਹਮ ਕੋ ਮਿਲਿਆ ਤਬ ਹਮ ਆਪ ਕੋ ਬਡੇ ਭਾਗਾਂ ਵਾਲੇ ਜਾਨਤੇ ਭਏ। 'ਨਾਨਕ ਦਾਸ ਸੰਗਿ ਪਾਥਰ ਤਰਿਆ' ॥੮॥ ਸ੍ਰੀ ਗੁਰੂ ਅਰਜਨ ਜੀ ਬਚਨ ਕਰੇ ਹੈਂ। ਹੇ ਮੇਰੇ ਆਤਮਾ ਤਬ ਮੈਂ ਜੋ ਪਾਥਰ ਕੀ ਨਿਆਈਂ ਪਾਪਾਂ ਕਰ ਭਾਰਾ ਹੋਇਆ ਹੂਆ ਥਾ ਸੋ ਤੇਰੇ ਦਾਸਾਂ ਕੇ ਸੰਗ ਲਗ ਕਰਕੇ ਤਰ ਗਿਆ। ਕਿਸਤੇ ਸੰਸਾਰ ਰੂਪੀ ਦੁਸਤਰ ਸਮੁੰਦਰ ਤੇ। ਤਾਂਤੇ ਹੇ ਹਰੀ ਲਾਲ ਜੈਸੇ ਸ੍ਰੀ ਪੰਚਮ ਪਾਤਿਸ਼ਾਹਿ ਜੀ ਨੇ ਤੁਝ ਕੋ ਇਹ ਸ਼ਬਦ ਉਪਦੇਸ਼ ਕੀਆ ਹੈ। ਤਿਸਕੀ ਰਹਤ ਕਉ ਧਾਰਕੇ ਅਤੇ ਸ੍ਰੀ ਗੁਰੂ ਜੀ ਕਾ ਬਚਨ ਸਤਿ ਸਤਿ ਮਾਨਕੈ ਤੂੰ ਭੀ ਸੰਸਾਰ ਕੇ ਦੁਖਾਂ ਤੇ ਛੂਟ ਜਾਇ। ਕਿਸਤੇ ਦੇਖ ਬਹੁੜ ਤੁਝਕੋ ਸ੍ਰੀ ਸਤਿਗੁਰ ਕਹੇ ਹੈਂ ॥ ਮ: ੫ ॥ ਜਿਨਿ ਜਿਨਿ ਧਿਆਇਆ ਅੰਤੁ ਬਾਰ। ਤੇ ਭਵ ਸਾਗਰੁ ਪਰੇ ਪਾਰ॥ ੫॥ ਹੇ ਮੇਰੇ ਆਤਮਾ ਜਿਨ੍ਹਾਂ ਜਿਨ੍ਹਾਂ ਪੁਰਖਾਂ ਨੇ ਮਾਨੁਖ ਦੇਹ ਕੋ ਅੰਤ ਕਾ ਸਮਾਂ ਜਾਣ ਕਰ ਸਿਮਰਿਆ ਹੈ ਸ੍ਰੀ ਵਾਹਿਗੁਰੂ ਪੂਰਨ ਬ੍ਰਹਮ ਪ੍ਰਮਾਤਮਾ ਕੋ। ਤੇ ਪੁਰਸ਼ ਭਵ ਰੂਪੀ ਸਮੁੰਦਰ ਗਾੜੇ ਤੇ ਪਾਰ ਪਰੇ ਹੈਂ ਕਿੰਚਤ ਭੀ ਦੇਰ ਤਿਨ ਕਉ ਪਾਰ ਹੋਣੇ ਮੈਂ ਨਹੀ ਲਾਗੀ ਤਾਂਤੇ ਤੂੰ ਭੀ ਐਸੇ ਹੀ ਸ੍ਰੀ ਵਾਸਦੇਵ ਵਾਹਿਗੁਰੂ ਵਾਹਿਗੁਰੂ ਸ੍ਰੀ ਵਾਸਦੇਵ ਵਾਰੰਵਾਰ ਇਨ ਨਾਮੋਂ ਕਉ ਸਿਮਰ ਕਰ ਸੰਸਾਰ ਜਾਲ ਤੇ ਨਿਕਸ ਜਾਇ ॥ ੫ ॥ ੬ ॥

ਇਤਿ ਸ੍ਰੀ ਗੁਰ ਭਗਤ ਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ
ਭਗਵਤ ਕ੍ਰਿਪਾ ਬਰਨਨੰ ਨਾਮ
ਚਤੁਰਥੋ ਉਪਾਖਿਆਨ ॥੪॥੨॥



# ਅਥ ਪੰਚਮੋਂ ਅਧ੍ਯਾਇ ਲਿਖ੍ਯਤੇ

## ॥ ਨਿਜਾਤਮਾਓ ਵਾਚ ॥

ਹੇ ਭਗਵਨ ਆਤਮ ਦਰਸੀ ਜੀ! ਆਪਕੇ ਮੁਖਾਰਬਿੰਦ ਕਾ ਵਾਕ ਮੇਰੇ ਹਿਰਦੇ ਮੈਂ ਐਸੇ ਪੜਾ ਹੈ। ਜੈਸੇ ਤਪਤ ਭੂਮੀ ਮੇਂ ਜਲ ਕੀ ਵਰਖਾ ਹੋਵੇ ਅਤੇ ਉਹ ਤਪਤ ਤੇ ਸੀਤਲ ਹੋਇ ਜਾਵੇ। ਤੈਸੇ ਮੇਰਾ ਹਿਰਦਾ ਆਪਕੇ ਵਚਨਾਂ ਕਉ ਸੁਣ ਕਰ ਸੀਤਲ ਹੋਇ ਗਿਆ ਹੈ।ਹੇ ਸੁਆਮੀਜੀ ਮੈਂ ਤਉ ਵਿਸ਼ੇ ਵਿਕਾਰਾਦਿਕੋਂ ਵਿਖੇ ਪੜਕਰ ਅਰ ਭੋਗੋਂ ਕੀ ਤ੍ਰਿਸ਼ਨਾ ਕਰ ਐਸੇ ਜਲ ਗਿਆ ਹੋਂ ਜੈਸੇ ਅਗਨ ਕੇ ਸੰਜੋਗ ਕਰ ਬਿਰਛ ਜਲ ਜਾਤਾ ਹੈ। ਤੈਸੇ ਮੇਰਾ ਹਿਰਦਾ ਜਲ ਗਿਆ ਹੈ।ਹੇ ਸਮਦਰਸੀ ਜੀ! ਅਬ ਤੋ ਮੈਂ ਆਪਕੀ ਸਰਨ ਆਇ ਗਿਆ ਹੌਂ, ਜੈਸੇ ਆਪਕੋ ਭਾਵੈ ਤੈਸੇ ਮੇਰੀ ਰਖਿਆ ਕਰੋ। ਜੇਕਰ ਮੁਝ ਕੌ ਕੋਈ ਪਾਠ ਕਰਨਾ ਕਹੋ ਤੋ ਮੈਂ ਕਰਤਾ ਹੌਂ ਸ਼ਾਸਤ੍ਰ ਕਾ ਵਿਚਾਰਨਾ ਕਹੌ ਤੌ ਮੈਂ ਵਿਚਾਰੇਂਗਾ। ਜੇਕਰ ਯੋਗ ਸਾਧਨਾ ਕਹੋ ਤੌ ਭੀ ਸਾਧੋਂਗਾ। ਮੋਨ ਧਾਰਨੀ ਕਹੋ ਤੌ ਭੀ ਧਾਰੇਂਗਾ। ਜੇਕਰ ਸਰਬ ਤਿਆਗ ਕਰਨਾ ਕਹੋ ਤੋ ਤਿਆਗੋਂਗਾ। ਬਨ ਮੈਂ ਨਿਵਾਸ ਕਰਨਾ ਕਹੋ ਤਉ ਕਰੋਂਗਾ। ਤੀਰਥੋਂ ਕਾ ਰਟਨ ਕਰਨਾ ਕਹੌ ਸੀਸ ਪਰ ਕਲਵੱਤ੍ਰ ਧਾਰਨਾ ਕਹੋ, ਤਉ ਇਹ ਸਰਬ ਹੀ ਮੈਂ ਆਪਣੇ ਸੁਖ ਕੇ ਅਰਥ ਕਰੋਂਗਾ। ਹੇ ਆਤਮ ਦਰਸੀ ਜੀ ਮੇਰਾ ਹਿਰਦਾ ਜਲ ਗਿਆ ਹੈ। ਮੁਝਕੋ ਆਪਣੇ ਬਚਣੇ ਕਾ ਉਪਾਵ ਕੋਈ ਨਜ਼ਰ ਨਹੀਂ ਆਤਾ। ਤਾਂਤੇ ਜੈਸੇ ਜਾਣੋ ਤੈਸੇ ਮੁਝਕੋ ਇਸ ਜਲਨਤਾ ਤੇ ਰਾਖ ਕਰ ਕਿਸੀ ਸੀਤਲ ਪਦ ਵਿਖੇ ਪ੍ਰਾਪਤਕਰੋ। ਮੈਂ ਆਪਕੀ ਸ਼ਰਨ ਹੌਂ ॥ ੧ ॥

ਆਤਮ ਦਰਸੀਓ ਵਾਚ ॥ ਹੇ ਨਿਜਾਤਮਾਂ ਤੂੰ ਜੋ ਕਹਿਤਾ ਹੈਂ ਮੈਂ ਜਲਗਯਾ ਹੌਂ ਸੋ ਸਾਚ ਕਹਿਤਾ ਹੈਂ। ਕਿਸਤੇ ਏਕ ਤੂੰ ਕਿਆ ਜੋ ਜੋ ਪੁਰਸ਼ ਅਥਵਾ ਇਸਤ੍ਰੀ ਦੇਵਤਾ ਦੈਂਤ ਯਖ ਕਿੰਨਰ ਗੰਧ-ਰਬ ਉਰਗ ਪਸੂ ਪੰਖੀ ਸੰਤ ਮਹਾਤਮਾਂ ਜਗਿਆਸੂ ਤੇ ਲੇਕਰ ਜੋ ਕੋਊ ਇਨ ਚਾਰ ਨਦੀਆਂ ਮੈਂ ਪ੍ਰਵੇਸ ਕਰੈਗਾ ਸੋ ਸੋ ਜਲ ਕਰ ਭਸਮ ਕੇ ਸਾਥ ਰਲ ਜਾਵੈਗਾ। ਆਗੇ ਕਈ ਜਲ ਗਏ ਹੈਂ ਅਬ ਕਈ ਜਲਤੇ ਪੜੇ ਹੈਂ। ਅਨੇਕ ਆਗੇ ਜਲੇਂਗੇ। ਹੇ ਹਰੀ ਲਾਲ ਇਹ ਭੀ ਭਲਾ ਹੂਆ ਜੋ ਜਲ ਕਰਕੇ ਬਚ ਤੌ ਰਹਿਆ ਹੈਂ। ਭਸਮਸਾ ਤੌ ਨਹੀਂ ਹੋਇ ਗਿਆ। ਹੇ ਨਿਜਾਤਮਾ ਜੋ ਸ੍ਰੀਗੁਰੂ ਨਾਨਕ ਦੇਵ ਜੀਨੇ ਬਚਨ ਕੀਆ ਹੂਆਹੈ ਸੋ ਤੈਨੇ ਨਹੀਂਸਾ ਸ੍ਰਵਣ ਕੀਆ! ਜਿਸ ਕਰ ਤੂੰ ਤਿਨੋਂ ਨਦੀਓਂ ਮੈਂ ਪੜ ਕਰ ਦਗਧ ਹੋਇ ਗਯਾ। ਹੇ ਮੇਰੇ ਪਿਆਰੇ ਪਰਮ ਮਿਤ੍ਰ! ਜੋ ਸ੍ਰੀ ਗੁਰਦੇਵ ਜੀ ਹੈਂ ਸੋ ਤਿਨਹੁ ਨੇ ਆਪਣੇ ਜਨਹੁ ਕੌ ਪਰਮ ਕਿਰਪਾ ਕਰ ਅਗਦੋਂ ਹੀ ਜਣਾਇ ਦੀਆ ਹੈ ਸੋ ਕਿਆ ਜਣਾਇਆ ਹੈ ਤਿਸਕੋ ਤੂੰ ਸੁਣ ॥

"ਮਃ ੧ ॥ ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ। ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥ ੧ ॥' ਹੇ ਭਾਈ ਪੁਰਸ਼ਾ ਹੰਸ ਨਾਮ ਕਰਕੇ ਜੋ ਕਾਮ ਹੈ। ਹੇਤ ਨਾਮ ਕਰ ਜੋ ਮੋਹੁ ਹੈ ਤੀਸਰਾ ਜੋ ਲੋਭ ਹੈ। ਚਉਥਾ ਜੋ ਕ੍ਰੋਧ ਹੈ। ਇਹੁ ਚਾਰੇ ਨਦੀਆਂ ਅਗਨੀ ਕੀਆਂ ਹੈਂ। ਜੈਸੇ ਅਗਨ ਕੇ ਪ੍ਰਜੁਲਤ ਕੁੰਡ ਮੈਂ ਜੋ ਪ੍ਰਵੇਸ਼ ਕਰਤਾ ਹੈ ਸੋਈ ਭਸਮ ਹੋਇ ਜਾਤਾ ਹੈ। ਤੈਸੇ ਜੋ ਜੋ ਪੁਰਖ ਇਨ ਚਾਰੋਂ ਨਦੀਓਂ ਮੈਂ ਪ੍ਰਵੇਸ ਕਰਤਾ ਹੈ। ਸੋਈ ਸੋਈ ਭਸਮ ਸਾਥ ਮਿਲ ਜਾਤਾ। ਹੇ ਮੇਰੇ ਆਤਮਾਂ! ਚਾਹੇ ਤਉ ਏਕ ਨਦੀ ਮੈਂ ਪ੍ਰਵੇਸ ਕਰੇ ਚਾਹੇ ਦੋਇ ਮੈਂ ਕਰੇ, ਸੋ ਕਰਤੇ ਹੀ ਭਸਮ ਹੋਇ ਜਾਵੇਗਾ। ਬਹੁੜ ਤਿਸਕਾ ਬਚਾਓ ਕਿਸੀ ਪ੍ਰਕਾਰ ਭੀ

ਨਹੀਂ ਹੋਵਣਾ। ਹੇ ਨਿਜਾਤਮਾ ਜਬ ਕਬੀ ਦੀਨ ਬੰਧੂ ਪਰਮ ਬ੍ਰਹਮ ਪ੍ਰਮਾਤਮਾਂ ਕੀ ਪੂਰਨ ਕਿਰਪਾ ਇਸ ਜੀਵ ਪਰ ਹੋਵੇ। ਅਰ ਪੂਰਬਲਾ ਕਰਮ ਜੋ ਕੋਈ ਭਾਰੀ ਆਣ ਕਰ ਉਦੇ ਹੋਵੈ। ਤਬ ਤਿਸ ਨਾਵਕਾਕੇ ਸਾਥ ਲਗ ਕਰ ਤਰ ਜਾਵੇ ਤੋ ਕੋਊ ਅਚਰਜ ਨਹੀਂ। ਇਸਤੇ ਅਨਥਾ ਔਰ ਉਪਾਇ ਇਸ ਜੀਵ ਕੇ ਬਚਣੇ ਕਾ ਕੋਈ ਨਹੀਂ ਤਾਂਤੇ ਤੂੰ ਆਗੇ ਹੀ, ਕਾਮ ਕਰੋਧ ਰੂਪ ਅਗਨੀ ਕਰ ਜਲਿਆ ਹੂਆ ਹੈਂ। ਬਹੁੜ ਇਨ ਕਰਮੋਂ ਕਾ ਆਸਰਾ ਲੇਤਾ ਹੈਂ। ਹੇ ਨਿਜਾਤਮਾ! ਇਹੁ ਕਰਮ ਤੋ ਐਸੇ ਹੈਂ ਜੈਸੇ ਕੋਊ ਪੁਰਖ ਕਿਸੇ ਸੜੇ ਹੂਏ ਕੋ ਬਹੁੜ ਤੇਲ ਕੇ ਕੜਾਹੇ ਮੈਂ ਪਾਇਕੇ ਜਾਲੇ। ਤੈਸੇ ਕਰਮੋਂ ਕਾ ਪ੍ਰਾਰੰਭ ਕਰਨਾ ਇਸਕੋ ਦੁਖ ਹੈ। ਕਾਹੇ ਤੇ ਇਹ ਤੋ ਕਾਮ ਕ੍ਰੋਧ ਲੋਭ ਮੋਹ ਅਗਨੀ ਕੀਆਂ ਨਦੀਆਂ ਕਹੀਆਂ ਹੈਂ। ਸੋ ਇਨ ਮੈਂ ਪੜਾ ਹੂਆ ਕਬੀ ਨਾ ਕਬੀ ਬਚ ਰਹਿਤਾ ਹੈ। ਪਰ ਜੋ ਅਹੰਕਾਰ ਰੂਪੀ ਨਦੀ ਮੈਂ ਪ੍ਰਵੇਸ ਕਰਤਾ ਹੈ ਸੋ ਮਹਾਂ ਪਰਲੋ ਕੇ ਬਸੰਤਰ ਸਮਾਨ ਕਿਸੀ ਪ੍ਰਕਾਰ ਭੀ ਨਹੀਂ ਬਚਤਾ ਅਰ ਸਰਬਸਰ ਨਾਸ ਕੌ ਪ੍ਰਾਪਤ ਹੋਇ ਜਾਤਾ ਹੈ। ਤਿਸ ਕੀ ਤਉ ਕਹੂੰ ਰਾਖ ਭੀ ਨਹੀ ਲਾਭਤੀ। ਹੇ ਹਰੀ ਲਾਲ! ਤੂੰ ਜੋ ਕਹਤਾ ਹੈਂ ਮੈਂ ਯੋਗ ਆਦ ਸਾਧਨ ਕਰਤਾ ਹੌਂ ਮੌਨੀ ਹੋਇ ਰਹਤਾ ਹੌਂ ਨਗਨ ਹੀ ਫਿਰਤਾ ਹੌਂ ਤੀਰਥੋਂ ਕਾ ਰਟਨ ਕਰਤਾ ਹੋਂ ਸੀਸ ਪਰ ਕਲਵਤ੍ਰ ਲੇਤਾ ਹੌਂ ਸ਼ਾਸਤਰੋਂ ਕਾ ਵੀਚਾਰ ਕਰਤਾ ਹੋਂ। ਇਤਾਦ ਕਰਮ ਕਰਨੇ ਜੋ ਤੂੰ ਕਹਤਾ ਹੈਂ। ਸੋ ਜਬ ਤੂੰ ਇਨ ਕਰਮਾਂ ਕੋ ਕਰੈਂਗਾ ਤਬ ਤੇਰੇ ਚਿਤ ਮੈਂ ਅਹੰਕਾਰ ਉਪਜੈਗਾ। ਜੋ ਮੈਂ ਐਸੇ ਐਸੇ ਕਠਨ ਕਰਮ ਕਰਤਾ ਹੌਂ। ਮੇਰੇ ਸਦਰਸ ਐਸੇ ਕਰਮ ਕਰਨੇ ਹਾਰਾ ਯਾ ਸੰਸਾਰ ਮੈਂ ਦੂਸਰਾ ਕਉਣ ਹੈ। ਹੇ ਨਿਜਾਤਮਾਂ ਜਬ ਐਸੇ ਤੇਰੇ ਚਿਤ ਬਿਖੇ ਫੁਰੇਗਾ।

ਤਬ ਇਸ ਅਹੰਕਾਰ ਰੂਪ ਅਗਨ ਬਿਖੇ ਤੂੰ ਐਸੇ ਜਲੇਂਗਾ। ਜੈਸੇ ਮਹਾਂ ਪਰਲੇ ਕੀ ਅਗਨ ਕਰ ਬ੍ਰਹਮਾਂਡ ਭਸਮ ਹੋਇ ਜਾਤਾ ਹੈ। ਪੀਛੇ ਤੇ ਸੇਸ ਕਛੁ ਨਹੀਂ ਰਹਤਾ। ਤੈਸੇ ਤੂੰ ਭੀ ਅਹੰਕਾਰ ਰੂਪ ਅਗਨ ਮੈਂ ਪੜਾ ਹੂਆ ਭਸਮ ਸਾ ਹੋਇ ਜਾਵੈਂਗਾ। ਜੇਕਰ ਤੂੰ ਮੇਰਾ ਕਹਿਆ ਨਾ ਮਾਨੈ ਤਬ ਸੋਰਠ ਰਾਗ ਮੈਂ ਅਸਟਪਦੀ ਜਉਨਸੀ ਸ੍ਰੀ ਗੁਰੂ ਅਰਜਨ ਜੀਨੇ ਕਹੀ ਹੈ। ਜਿਸਕੇ ਆਦ ਤੁਕ ਮੈਂ ਪ੍ਰਿਥਮੇ ਇਹੁ ਪਾਠ ਹੈ॥ "ਮਃ ੫॥ ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ। ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥ ੧॥ ਪਿਆਰੇ ਇਨਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥ ੧॥" ਤਾਂਤੇ ਇਸ ਅਸਟਪਦੀ ਸਾਰੀ ਕਉ ਬਿਚਾਰ ਲੈ। ਪੀਛੇ ਜੋ ਤੇਰੀ ਇਛਾ ਆਵੇ ਸੋ ਕਰ। ਹੇ ਨਿਜਾਤਮਾ ਇਹੁ ਅੰਮ੍ਰਿਤ ਰੂਪੀ ਬਚਨ ਭੀ ਹਮ ਸਾਰਖੇ ਭਰਮੇ ਹੂਏ ਅਧਮੋਂ ਕੀ ਕਲਿਆਨ ਅਰਥ ਸ੍ਰੀ ਗੁਰੂ ਜੀਨੇ ਕਹੇ ਹੈਂ, ਪਰ ਇਨ ਵਚਨੋਂ ਕਉ ਕੋਈ ਗਰਮੁਖ ਹੀ ਆਪਣੀ ਕਲਿਆਨ ਕੇ ਹੇਤ ਧਾਰਨ ਕਰਤਾ ਹੈ। ਨਹੀਂ ਤੋ ਬਹੁਤੇ ਹੀ ਪੜ ਸੁਣ ਕਰ ਬਹੁੜ ਕਰਮੋਂ ਕੀ ਫਾਸੀ ਮੈਂ ਬੰਧ ਹੋਇ ਜਾਤੇ ਹੈਂ। ਤਾਂਤੇ ਜੋ ਸ੍ਰੀ ਗੁਰੂ ਅਰਜਨ ਦੇਵ ਜੀਨੇ ਸਰਬ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਸੰਗਤ ਕੋ ਕਰਤਬ ਕਰਨਾ ਕਹਾ ਹੈ। ਸੋ ਤੂੰ ਭੀ ਤਿਸੀ ਕਰਤਬ ਕੋ ਕਰ ਜਿਸ ਕਰ ਤੂੰ ਦੁਖੋਂ ਕਲੇਸ਼ੋਂ ਤੇ ਛੂਟ ਕਰ ਸ਼ਾਂਤ ਆਤਮਾ ਹੋਇਕੈ ਯਸ ਕੀਰਤੀ ਪ੍ਰਭੁਤਾ ਕੋ ਪ੍ਰਾਪਤ ਹੋਵੈਂ॥ ੨॥ ਨਿਜਾਤਮਾਓ ਵਾਚ ॥ ਹੇ ਭਗਵਨ ਆਪ ਤਉ ਪਰਮ ਉਪਕਾਰੀ ਹੋ। ਜਿਸ ਕਰ ਅਸਮਦਾਦਿਕ ਅਧਮੋਂ ਕੇ ਤਾਰਨੇ ਕਾ ਅਨੁਗ੍ਰਹ ਕਰੋ। ਤਾਂਤੇ ਆਪ ਕਿਰਪਾ ਕਰ ਮੁਝਕੋ ਸੋਈ ਉਪਾਵ ਕਹੀਏ। ਜਉਨਸਾ ਉਪਾਵ ਸ੍ਰੀ ਗੁਰੂ ਅਰਜਨ ਦੇਵ ਜੀ

ਨੇ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਸੰਗਤ ਕੋ ਕਹਿਆ ਹੈ ॥੩॥
ਆਤਮ ਦਰਸੀਓ ਵਾਚ ॥ ਹੇ ਮੇਰੇ ਆਤਮਾਂ ਤੂੰ ਧ੍ਯਾਨ ਦੇ ਕਰਕੇ ਸੁਨ, ਜੈਸੇ ਮੈਂ ਤੁਝਕੋ ਕਹਿਤਾ ਹੌਂ। ਪ੍ਰਿਥਮੇਂ ਮੈਂ ਭੀ ਇਨ ਕਾਮ ਕਰੋਧਾਦਿ ਨਦੀਓਂ ਮੈਂ ਪੜ ਕਰ ਜਲ ਬਲ ਕਰ ਛਾਰ ਸਾ ਹੋਇ ਗਯਾ ਥਾ। ਆਠੋਂ ਪਹਰ ਮੇਰਾ ਹਿਰਦਾ ਦੀਪਕ ਕੀ ਸਿਖਾ ਵਤ ਜਲਤਾ ਹੀ ਰਹਤਾ ਥਾ ਕਿਸੀ ਸਮੇਂ ਭੀ ਮੇਰੇ ਹਿਰਦੇ ਕਉ ਸਾਰ ਕਾ ਸੁਖ ਨਹੀਂ ਥਾ ਪ੍ਰਾਪਤ ਹੋਤਾ।ਪੁਨਾਂ ਇਸ ਸ਼ਾਂਤੀ ਕੇ ਅਰਥਮੈਂ ਲਾਗਾ ਅਨੇਕ ਪ੍ਰਕਾਰ ਕੇ ਕਰਮ ਕਰਨੇ। ਤਬ ਤਿਨ ਕਰਮੋਂ ਵਿਖੇ ਭੀ ਮੁਝਕੋ ਕਸ਼ਟ ਹੀ ਭਾਨ ਹੋਤਾ ਭਯਾ। ਤਬ ਮੈਨੇ ਮਨ ਮੈਂ ਵੀਚਾਰ ਕੀਆ ਜੋ ਅਬ ਮੈਂ ਕਿਸਕੀ ਸਰਨ ਜਾਵੋਂ।ਜੋ ਮੇਰੇ ਚਿਤਕੋ ਸ਼ਾਂਤਰੂਪ ਸੁਖਵਿਖੇ ਪ੍ਰਾਪਤ ਕਰੇਂ। ਹੇ ਨਿਜਾਤਮਾਂ ਐਸੇ ਮੈਂ ਰਾਤਦਿਨ ਵਿਚਾ-ਰਤਾ ਰਹੋਂ।ਏਕ ਦਿਨ ਅਰਧ ਰਾਤ ਕੇ ਸਮੇਂ ਮੇਰੇ ਚਿਤ ਮੈਂ ਫੁਰੀ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਸਰਣ ਤੇ ਇਤਰ ਕੀ ਸਰਣ ਸ੍ਰੇਸ਼ਟ ਹੈ ਕਿੰਤੂ ਕੋਈ ਨਹੀ। ਤਾਂਤੇ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਸਰਣ ਕੋ ਪ੍ਰਾਪਤ ਹੋਵੋਂ ਜੋ ਮੇਰੇ ਚਿਤ ਕੋ ਸ਼ਾਂਤੀ ਦਾਨ ਬਖਸ਼ੇ ਅਰ ਜਲਨਤਾ ਹਮਾਰੇ ਹਿਰਦੇ ਕੀ ਦੂਰ ਹੋਇ ਜਾਵੈ । ਹੇ ਹਰੀ ਲਾਲ ਐਸੇ ਮੈਂ ਵੀਚਾਰ ਕਰ ਅਮ੍ਰਿਤ ਕਾਲ ਕੇ ਸਮੇ ਸੱਜੇ ਹਾਥ ਮੈਂ ਪੁਸ਼ਪੋਂ ਕਾ ਸੇਹਰਾ ਲੈਕੇ ਹਰਿਮੰਦਰ ਮੈਂ ਜਾਇ ਦੋਨੋਂ ਹਾਥ ਜੋੜ ਕਰ ਨਮਸਕਾਰ ਕਰੀ। ਅਰ ਮਨ ਮੈਂ ਇਹ ਚਿਤਵਿਆ ਹੇ ਸ੍ਰੀ ਗੁਰੂ ਨਾਨਕ ਦੇਵ ਜੀ ਨਿਰਗੁਣ ਸਰਗੁਣ ਰੂਪ ਮੇਰੇ ਚਿਤਕੋ ਸ਼ਾਂਤੀ ਬਖਸ਼ੋ। ਅਰ ਜੋ ਮੁਝਕੋ ਆਗਯਾ ਕਰੋ ਸੋਈ ਮੈਂ ਕਰੋਂ। ਹੇ ਨਿਜਾਤਮਾ ਐਸੇ ਜਬ ਮੈਨੇ ਚਿਤਵਿਆ । ਤਬ ਪ੍ਰਿਥਮੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਇਹ ਅਵਾਜ਼ ਆਈ ॥ ਮਃ ੧ ॥
ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ । ਪਵਹਿ ਦਝਹਿ

ਨਾਨਕਾ ਤਰੀਐ ਕਰਮੀ ਲਗਿ' ॥੩॥ ਐਸੇ ਸੁਨ ਕਰ ਮੈਂ ਵਿਚਾਰਤਾ ਭਯਾ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੇਰੀ ਪਰਮ ਰਖਿਆ ਕਰੀ ਹੈ। ਅਰ ਮੁਝਕੋ ਇਹ ਜਣਾਇਆ ਹੈ ਕਿ ਹੇ ਭਾਈ ਪੁਰਖਾ ਇਹ ਚਾਰ ਨਦੀਆਂ ਅਗਨੀ ਕੀਆਂ ਹੈਂ ਤਾਂਤੇ ਜਬ ਤੂੰ ਇਨ ਮੈਂ ਪ੍ਰਵੇਸ ਕਰੈਂਗਾ। ਤਬ ਤੂੰ ਭਸਮ ਹੋਇ ਜਾਵੈਗਾ ਔਰ ਪੁਨਾ ਤੇਰਾ ਬਚਾਉ ਕਿਸੀ ਪ੍ਰਕਾਰ ਭੀ ਪ੍ਰਮੇਸਰ ਕੀ ਕਿਰਪਾ ਬਿਨਾ ਨਹੀ ਹੋਵਨਾ। ਤਾਂਤੇ ਤੂੰ ਇਨਤੇ ਬਚ ਰਹੇ ਮਤ ਇਨ ਮੈਂ ਪ੍ਰਵੇਸ ਕਰਤਾ ਹੋਵੈਂ। ਹੇ ਮੇਰੇ ਆਤਮਾ ਐਸੇ ਸੁਨ ਵੀਚਾਰ ਕਰ ਮੈਂ ਇਨ ਅਗਨੀ ਕੀ ਨਦੀਆਂ ਤੇ ਨਿਕਸਤਾ ਭਇਆ ਤਬ ਮੇਰਾ ਚਿਤ ਪਰਮ ਸ਼ਾਂਤ ਕੌ ਪ੍ਰਾਪਤਿ ਹੂਆ, ਬਹੁੜ ਜਬ ਮੈਂ ਦੂਸਰੇ ਦਿਨ ਗਿਆ। ਤਬ ਆਗੇ ਤੇ ਮੁਝਕੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਐਸਾ ਉਪਦੇਸ਼ ਕਿਰਪਾ ਕਰ ਕੀਆ। ਅਰ ਕਹਾ ਸੋਰਠ ਰਾਗ ਕੀ ਅਸਟਪਦੀ ਮੈਂ—"ਪਿਆਰੇ ਇਨ ਬਿਧ ਮਿਲਣ ਨੋ ਜਾਈ ਮੈਂ ਕੀਏ ਕਰਮ ਅਨੇਕਾ। ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਬੇਕਾ॥੪॥' ਹੇ ਹਰੀ ਲਾਲ ਐਸੇ ਸੁਣ ਕਰ ਮੈਂ ਯੋਗ ਆਦਿ ਕਰਮੋਂ ਕਾ ਤ੍ਯਾਗ ਕਰਤਾ ਭਯਾ। ਤਬ ਮੇਰਾ ਦੇਹੁ ਭੀ ਨਿਤ ਕਰਮ ਕੇ ਕਸ਼ਟ ਤੇ ਛੂਟ ਕਰ ਅਰਾਮ ਕੇ ਸੁਖ ਵਿਖੇ ਪ੍ਰਾਪਤਿ ਹੂਆ॥ ਪੁਨਾ ਜਬ ਮੈਂ ਤੀਸਰੇ ਦਿਨ ਗਯਾ ਤਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਅਗੇ ਦੰਡਵਤ ਹੋਇ ਕਰ ਮਨ ਬਾਨੀ ਕਾਇਆਂ ਕਰ ਮਨ ਚਿਤ ਲਾਇਕੇ ਨਮਸਕਾਰ ਕਰੀ ਪੁਨਾ ਪ੍ਰਾਰਥਨਾ ਕਰੀ ਹੇ ਦੀਨਬੰਧੂ ਦੀਨਪਾਲ ਅਬ ਮੈਂ ਸਰਬ ਕੀ ਸਰਣ ਤਿਆਗ ਕਰ ਤੁਮਾਰੀ ਸ਼ਰਣ ਮੈਂ ਹਾਰ ਕਰ ਆਇ ਪਰਾ ਹੌਂ। ਤਾਂਤੇ ਜਿਸ ਪ੍ਰਕਾਰ ਬਿਬੇਕ ਬੁਧੀ ਮੁਝਕੋ ਪਰਾਪਤਿ ਹੋਵੈ ਸੋ ਉਪਦੇਸ਼ ਕਿਰਪਾ ਕਰ ਮੁਝ ਕੋ ਕਰੋ। ਹੇ ਨਿਜਾਤਮਾ

ਜਬ ਐਸੇ ਮੈਨੇ ਸ੍ਰੀ ਗੁਰੂ ਅਰਜਨ ਦੇਵ ਜੀਕੇ ਚਰਨਾਰ ਬਿੰਦ ਮੈਂ ਪ੍ਰਾਰਥਨਾ ਕਰੀ। ਤਬ ਆਗੇ ਤੇ ਮੁਝਕੋ ਸ੍ਰੀ ਗੁਰਦੇਵ ਜੀ ਨੇ ਐਸਾ ਉਪਦੇਸ਼ ਕਰਾ॥ ਸਲੋਕ ॥ ਫਿਰਤ ਫਿਰਤ ਪ੍ਰਭ ਆਇਆ ਪਰਿਓ ਤਉ ਸਰਨਾਇ। ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥ ੫॥ ਹੇ ਹਰੀ ਲਾਲ ਜੈਸੇ ਤੈਨੇ ਮੇਰੇ ਆਗੇ ਪ੍ਰਾਰਥਨਾ ਕਰੀ ਹੈ। ਤੈਸੇ ਮੈਨੇ ਭੀ ਪ੍ਰਭੂ ਵਾਸਦੇਵ ਜੀ ਕੇ ਚਰਨੋਂ ਮੈਂ ਪ੍ਰਾਰਥਨਾ ਕਰੀ ਸੀ। ਕੈਸੇ ਕਿ ਹੇ ਪਰਮ ਬ੍ਰਹਮ ਪਰਮੇਸਰ! ਫਿਰਤਾ ਫਿਰਤਾ ਅਨੇਕ ਯਨਮਾਂ ਯਨਮਾਂਤਰਾਂ ਕੇ ਵਿਖੇ ਅਬ ਮੈਂ ਤੇਰੀ ਸਰਨ ਵਿਖੇ ਆਇ ਪਰਾ ਹੌਂ। ਅਥਵਾ ਅਨੇਕ ਦੇਵੀ ਦੇਵਤਾਦਕੋਂ ਕੀ ਸਰਨ ਮੈਂ ਫਿਰਤਾ ਫਿਰਤਾ ਅਬ ਮੈਂ ਹਾਰ ਕਰ ਆਪਕੀ ਸਰਨ ਵਿਖੇ ਆਇ ਗਿਰਾ ਹੌਂ। ਕਾਹੇ ਤੇ ਜੋ ਕਿਸੀ ਨੇ ਭੀ ਮੇਰੀ ਸੰਸਾਰ ਕੇ ਭਰਮਣ ਤੇ ਰੱਖਿਆ ਨਹੀਂ ਕਰੀ। ਇਸੀ ਤੇ ਅਬ ਮੈਂ ਹਾਰ ਕਰ ਤੁਮਾਰੀ ਸਰਨ ਆਇ ਗ੍ਰਹਣ ਕਰੀ ਹੈ। ਔਰ ਭਲੀ ਪ੍ਰਕਾਰ ਮੈਨੇ ਬੇਦੋਂ ਅਰ ਸ਼ਾਸਤ੍ਰੋਂ ਤੇ ਸ੍ਰਵਣ ਕੀਆ ਹੈ। ਕਿਆ ਕਿ ਪ੍ਰਭੂ ਵਾਸਦੇਵ ਜੀ ਕੀ ਪ੍ਰੇਮਾ ਭਗਤੀ ਤੋਂ ਬਿਨਾਂ ਕਿਸੀ ਪ੍ਰਕਾਰ ਭੀ ਸੰਸਾਰ ਦੁੱਖ ਕੀ ਨਿਵਰਤੀ ਨਹੀਂ ਹੋਤੀ। ਤਾਂਤੇ ਹੇ ਪਤਿਤ ਪਾਵਨ! ਆਪਕੇ ਚਰਨਾਰ ਬਿੰਦ ਮੈਂ ਮੇਰੀ ਇਹੀ ਬੇਨਤੀ ਹੈ ਕਿ ਜਿਸ ਪ੍ਰਕਾਰ ਆਪ ਜਾਣੋ ਆਪਣੀ ਅਨੁਗ੍ਰਹ ਕਰ ਮੁਝਕੋ ਪ੍ਰੇਮਾ ਭਗਤੀ ਦਾਨ ਕਰੋ। ਜਿਸ ਕਰ ਸੰਸਾਰ ਕੇ ਦੁੱਖ ਤੇ ਛੂਟ ਜਾਵੇਂ। ਹੇ ਮੇਰੇ ਆਤਮਾ ਇਸ ਪ੍ਰਕਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮੁਝਕੋ ਕਹਾ। ਅਰਥ ਏਹ ਜੋ ਤੂੰ ਪ੍ਰੇਮਾ ਭਗਤੀ ਪ੍ਰਭੂ ਵਾਸਦੇਵ ਜੀ ਕੀ ਕਰ। ਤਬ ਮੈਂ ਪ੍ਰੇਮਾਭਗਤ ਵਿਖੇ ਲਾਗਤਾਭਯਾ। ਤਾਂਤੇ ਹੇ ਨਿਜਾਤਮਾ ਤੂੰਭੀਪਾਰ-ਬ੍ਰਹਮ ਪ੍ਰਮੇਸ਼ਰ ਕੀ ਪ੍ਰੇਮਾ ਭਗਤਕਰ। ਇਸੀ ਭਗਤ ਕਰ ਤੇਰਾ ਭੀ

ਉਧਾਰ ਹੋਵੇਗਾ। ਕਾਹਿਤੇ ਪੁਨਾ ਸ੍ਰੀ ਗੁਰੂ ਅਰਜਨ ਦੇਵ ਜੀਨੇ ਕਹਾ ਹੈ ॥ ਮਃ ੫ ॥ ਅਨਿਕ ਉਪਾਵਨ ਛੂਟਨ ਹਾਰੇ। ਸਿੰਮ੍ਰਿਤਿ ਸਾਸਤ ਬੇਦ ਬੀਚਾਰੇ। ਹਰਿ ਕੀ ਭਗਤਿ ਕਰਹੁ ਮਨੁ ਲਾਇ। ਮਨਿ ਬੰਛਤ ਨਾਨਕ ਫਲ ਪਾਇ ॥ ੬ ॥ ਹੇ ਭਾਈ ਜਨੋ ! ਮੈਨੇ ਭਲੀ ਪ੍ਰਕਾਰ ਅੰਠਾਰਾਂ ਸਿਮ੍ਰਤੀਆਂ ਖਟ ਸ਼ਾਸਤ੍ਰ ਚਾਰ ਬੇਦ ਔਰ ਅਨੇਕ ਪ੍ਰਕਾਰ ਕੇ ਗ੍ਰੰਥੋਂ ਕੋ ਭਲੀ ਪ੍ਰਕਾਰ ਢੂੰਡ ਭਾਲ ਵਿਚਾਰ ਦੇਖਿਆ ਹੈ। ਸੋ ਇਹ ਸਰਬ ਇਹੀ ਕਹਿਤੇ ਹੈਂ। ਹੇ ਭਾਈ ਜਨਹੁ ਜੇਕਰ ਤੁਮ ਸੰਸਾਰ ਦੁਖ ਕੀ ਨਿਵਰਤੀ ਚਾਹਤੇ ਹੋ। ਤਉ 'ਹਰਿ ਕੀ ਭਗਤਿ ਕਰਹੁ ਮਨੁ ਲਾਇ' ਹਰੀ ਪ੍ਰਮਾਤਮਾਂ ਵਾਸਦੇਵ ਜੂ ਕੀ ਪ੍ਰੇਮਾ ਭਗਤੀ ਮਨ ਚਿਤ ਲਾਇ ਕਰ ਕਰਹੁ ਜਬ ਤੁਮ ਪ੍ਰੇਮਾ ਭਗਤ ਕਰਹੁਗੇ ਤਬ ਸਰਬ ਹੀ ਮਨ-ਵਾਂਛਤ ਫਲ ਕੀ ਤੁਮ ਕੌ ਪ੍ਰਾਪਤੀ ਹੋਵੈਗੀ ਅਰ ਸੰਸਾਰ ਕੇ ਬੰਧਨੋਂ ਤੇ ਭੀ ਮੁਕਤ ਹੋਵੋਗੇ। ਇਸ ਪ੍ਰੇਮਾ ਭਗਤ ਤੇ ਇਤਰ ਯਾਵਦ ਤੁਮ ਅਨਿਕ ਪ੍ਰਕਾਰ ਕੇ ਉਪਾਵ ਜਪ ਤਪ ਬ੍ਰਤ ਸਾਧਨ ਕਰਮਾਦਿਕ ਭੀ ਕਰੋਗੇ।ਤਉਭੀ ਸੰਸਾਰ ਕੇ ਦੁਖੋਂ ਤੇ ਨਹੀ ਛੂਟੋਗੇ। ਕਿਸ ਤੇ 'ਭਗਤ ਭਾਇ ਤਰੀਐ ਸੰਸਾਰ'। ਹੇ ਨਿਜਾਤਮਾ ਪ੍ਰਭੂ ਦੀਨਾਬੰਧੂ ਜੂ ਕੀ ਪ੍ਰੇਮਾ ਭਗਤ ਕਰਨੇ ਕਰ ਸੰਸਾਰ ਸਮੁੰਦਰ ਤੇ ਛੇਤੀ ਪਾਰ ਹੋਇ ਜਾਈਤਾ ਹੈ। 'ਬਿਨ ਭਗਤੀ ਤਨ ਹੋਸੀ ਛਾਰ ॥ ੭ ॥' ਬਿਨਾ ਪ੍ਰੇਮਾ ਭਗਤ ਤੇ ਵਾਰੰਵਾਰ ਯਨਮ ਮਰਨ ਕੌ ਪੜਾ ਪ੍ਰਾਪਤਿ ਹੋਵੀਤਾ ਹੈਂ। ਕਾਹਿਤੇ 'ਹਰਿ ਕੀ ਭਗਤ ਮੁਕਤ ਬਹੁ ਕਰੇ। ਨਾਨਕ ਜਨ ਸੰਗ ਕੇਤੇ ਤਰੇ ॥ ੮ ॥'ਹੇ ਨਿਜਾਤਮਾਂ ਹਰੀ ਪ੍ਰਭੂ ਪ੍ਰਮਾਤਮਾ ਵਾਸਦੇਵ ਜੂ ਕੀ ਪ੍ਰੇਮਾ ਭਗਤ ਨੇ ਬਹੁਤੇ ਹੀ ਜੀਵ ਮੁਕਤ ਕਰੇਂ ਹੈ। ਔਰ ਕਈ ਆਗੇ ਪ੍ਰੇਮਾ ਭਗਤਿ ਕਰਕੇ ਮੁਕਤ ਹੋਵੈਂਗੇ। ਅਰ ਕਈ ਅਬ ਪ੍ਰੇਮਾ ਭਗਤ ਕਰਕੇ

ਮੁਕਤ ਹੋਤੇ ਪੜੇ ਹੈਂ। ਤਾਂਤੇ ਜਿਨਾਂ ਜਿਨਾਂ ਪੁਰਖਾਂ ਨੇ ਮਨ ਚਿਤ ਲਾਇ ਕਰ ਦੀਨਾ ਬੰਧੂ ਬਨਵਾਰੀ ਜੂ ਕੀ ਪ੍ਰੇਮਾ ਭਗਤ ਕਰੀ ਹੈ ਸੋ ਤਿਨ੍ਹੋਂ ਭਗਤ ਜਨੋਂ ਸਾਥ ਮਿਲਕਰਅਨੇਕ ਜੀਵ ਤਰ ਗਏ ਹੈਂ ਸੰਸਾਰ ਰੂਪ ਦੁਸਤਰ ਸਮੁੰਦਰ ਤੇ। ਇਸੀ ਕਰ ਪੁਨਾ ਸ੍ਰੀ ਗੁਰੂ ਜੀ ਨੇ ਕਹਿਆ ਹੈ। 'ਹਰਿਕੀਭਗਤਿਕਰਹੁਮਨਮੀਤ। ਨਿਰਮਲ ਹੋਇ ਤੁਮਾਰੋ ਚੀਤ' ॥ ੯ ॥ ਹੇ ਮਿਤ੍ਰੋ ! ਮਨ ਚਿਤ ਲਗਾਇ ਕਰ ਹਰਿ ਜੀ ਕੀ ਪ੍ਰੇਮਾ ਭਗਤ ਕਰੋ। ਜਿਸ ਕਰ ਤੁਮਾਰਾ ਹਿਰਦਾ ਸੁਧ ਹੋਵੇ। ਜਬ ਨਿਰਮਲ ਹਿਰਦਾ ਤੁਮਾਰਾ ਹੋਵੈਗਾ। ਤਬ ਬਿਬੇਕ ਬੁਧੀ ਤੁਮਾਰੀ ਪ੍ਰਕਾਸ ਆਵੈਗੀ। ਪੁਨਾ ਤਿਸੀ ਬੁਧੀ ਕਰ ਆਤਮ ਗਿਆਨ ਭੀ ਤੁਮਕੋ ਪ੍ਰਾਪਤਿ ਹੋਵੈਗਾ। ਜਬ ਆਤਮ ਗਿਆਨ ਤੁਮ ਕੌ ਪ੍ਰਾਪਤਿ ਭਇਆ। ਤਬ ਸੰਸਾਰ ਸਮੁੰਦਰ ਕੋ ਗੋਪਦ ਨਿਆਈ ਤਰ ਜਾਵੋਗੇ। ਕਾਹੇ ਤੈ "ਕਹੁ ਨਾਨਕ ਭਗਤਿ ਪ੍ਰਭ ਸਾਰ। ਬਿਨ ਭਗਤੀ ਸਭ ਹੋਇ ਖੁਆਰ ॥ ੧੦ ।"ਹੇ ਭਾਈ ਜਨੋਂ ! ਜੇਤੇ ਮੁਕਤਿ ਕੀ ਪ੍ਰਾਪਤ ਅਰਥ ਸਾਧਨ ਕਹੇ ਹੈਂ। ਸੋ ਸਰਬ ਸਾਧਨੋਂ ਤੇ ਸਾਰ ਕਹੀਏ ਸ੍ਰੇਸ਼ਟ ਸਾਧਨ ਹਰਿ ਕੀ ਭਗਤਿ ਹੈ, ਤਾਂਤੇ ਬਿਨਾਂ ਹਰਿ ਕੀ ਭਗਤ ਤੇ ਔਰਸਾਧਨੋਂ ਕੇ ਕਰਨੇ ਹਾਰੇ ਯਨਮ ਮ੍ਰਿਤਾਦਿ ਕੇ ਦੁਖੋਂ ਮੈਂ ਪੜੇ ਖੁਆਰ ਹੋਤੇ ਹੈਂ। ਹੇ ਨਿਜਾ ਤਮਾ ਬਹੁਤ ਤੁਝੇ ਕਿਆ ਕਹੋਂ ਵਾਰੰਵਾਰ ਸ੍ਰੀ ਸਤਿਗੁਰੂ ਇਹੀ ਮੁਖ ਕਮਲ ਤੇ ਆਪਣਿਆਂ ਪਿਆਰਿਆਂ ਸਿੱਖਾਂ ਪੁੱਤ੍ਰਾਂ ਕੋ ਆਗਜਾ ਕਰੇ ਹੈਂ। "ਨਾਨਕ ਭਗਤ ਭਾਇ ਕਰ ਦਇਆਲ ਕੀ ਜੀਵਨ ਪਦੁ ਪਾਈਐ ਰਾਮ॥ ੧੧ ॥ ਹੇ ਭਾਈ ਗੁਰਮੁਖੋ ਹੇ ਗੁਰੂ ਕੇ ਪਜਾਰਿਓ ਭਾਇ ਭਗਤ ਕਰੋ ਦੀਨਬੰਧੂ ਦਇਆਲ ਜੂ ਕੀ ਜਿਸ ਕਰ ਤੁਮਕੋ ਜੀਵਨ ਮੁਕਤ ਵਾਲਾ ਪਦ ਪ੍ਰਾਪਤ ਹੋਵੈ। ਅਥਵਾ ਐਸੇ ਪਦ ਕੌ ਪ੍ਰਾਪਤਿ ਹੋਵੇ ਜਿਸ ਪਦ ਮੈਂ ਪ੍ਰਾਪਤਿ ਹੋ ਕਰ ਸਦਾ

ਜੀਵਤੇ ਹੀ ਰਹੋ, ਕਦਾਚਿਤ ਮ੍ਰਿਤੂ ਕੋ ਨਾ ਪ੍ਰਾਪਤ ਹੋਵੇ। ਹੇ ਮੇਰੇ ਆਤਮਾਂ ਐਸੇ ਤਉ ਸ੍ਰੀ ਗੁਰੂ ਅਰਜਨ ਦੇਵ ਜੀ ਅਨੁਗ੍ਰਹ ਕਰ ਅਸਮਦਾਦਿਕ ਅਧਮੋਂ ਕੇ ਸੁਖ ਨਮਿਤ ਕਹਿਆ ਹੈ।ਸੋ ਜੈਸੇ ਮੁਝਕੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਪਦੇਸਿਆ ਹੈ ਤੈਸੇ ਹੀ ਮੈਨੇ ਤੁਝ ਕੋ ਕਹਿਆ ਹੈ। ਆਗੇ ਜੋ ਤੇਰੀ ਇਛਾ ਹੋਇ ਸੁ ਕਰ ॥੧੧॥ ੨ ॥

ਇਤਿ ਸ੍ਰੀ ਗੁਰ ਭਗਤ ਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ
ਸਰਬ ਸਾਧਨ ਸਿਰੋਮਣਿ ਹਰਿ ਭਗਤ ਬਰਨਨੰ ਨਾਮ
ਪੰਚਮੋਂ ਉਪਾਖਿਆਨ ॥ ੫ ॥



## ਅਥ ਖਸ਼ਟਮੋਂ ਅਧਯਾਇ ਲਿਖਯਤੇ

### ਨਿਜਾਤਮਾਓ ਵਾਚ

ਹੇ ਭਗਵਨ! ਭਗਤ ਕੈਸੀ ਹੋਤੀ ਹੈ। ਔਰ ਕਿਸ ਪ੍ਰਕਾਰ ਕਰੀਤੀ ਹੈ। ਆਗੇ ਕਿਸ ਕਿਸ ਨੇ ਕਰੀ ਹੈ।ਅਤੇ ਉਨਕੋ ਪ੍ਰਮੇਸਰ ਕੀ ਪ੍ਰਾਪਤੀ ਕੈਸੇ ਹੋਈ ਹੈ। ਪਰਮ ਪਦ ਵਿਖੇ ਪ੍ਰਾਪਤ ਓਹ ਕਿਸ ਭਾਂਤ ਹੂਏ ਹੈਂ। ਜੈਸੇ ਉਨ ਭਗਤੋਂ ਕੀ ਗਾਥਾ ਹੈ ਤੈਸੇ ਮੁਝ ਕੋ ਨਿਰਨੈ ਕਰ ਭਲੀ ਭਾਂਤ ਕਹੋ। ਜਿਸ ਕੋ ਸੁਣ ਕਰ ਮੇਰਾ ਚਿਤ ਭੀ ਹੁਲਾਸ ਕੋ ਪ੍ਰਾਪਤਿ ਹੋਇ ਕਰ ਜਗਤ ਤਾਪ ਹਰਤਾ ਕੀ ਭਗਤਿ ਵਿਖੇ ਇਸਥਿਤ ਹੋਵੈ॥੧॥ ਆਤਮ ਦਰਸੀਓ ਵਾਚ ॥

ਹੇ ਨਿਜਾਤਮਾਂ ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਸੰਤ ਰਾਗ ਕੀ ਅਸਟਪਦੀ ਮੈਂ ਭਗਤੋਂ ਕੀ ਸੂਚਨਾ ਸੰਖੇਪ ਤੇ ਕਹੀ ਹੈ। ਸੋਈ ਮੈਂ ਤੁਝਕੋ ਈਹਾਂ ਕਹ ਸੁਨਾਵਤਾ ਹੋਂ ਤੂੰ

ਧਿਆਨ ਦੇਕਰਕੇ ਸੁਣ। ਹੇ ਉਜਲ ਮਤ ਵਾਲੇ ! ਜਬ ਤੂੰ ਤਿਨੋਂ ਭਗਤੋਂ ਕੀਆਂ ਗਾਥਾ ਪ੍ਰੇਮ ਕਰ ਸਰਧਾ ਸਹਿਤ ਸ੍ਰਵਣ ਕਰੇਂਗਾ ਤਬ ਤੇਰੇ ਚਿਤ ਮਹਿ ਭੀ ਹੁਲਾਸ ਹੋਇ ਆਵੈਗਾ। ਅਰ ਤੂੰ ਭੀ ਤਿਨਕੇ ਸਦਰਸ ਹੀ ਭਗਤ ਕਰਨੇ ਲਾਗ ਪੜੇਂਗਾ। ਜਬ ਤਿਨੋਂ ਕੇ ਸਦਰਸ ਤੈਨੇ ਭੀ ਪ੍ਰੇਮਾ ਭਗਤ ਕਰੀ। ਤਬ ਤੇਰਾ ਭੀ ਯੱਸ ਕੀਰਤੀ ਪ੍ਰਭਤਾ ਸੰਸਾਰ ਮੈਂ ਐਸੇ ਫੈਲੇਂਗੇ। ਜੈਸੇ ਕਾਰਤਕ ਕੀ ਸਰਦ ਪੂਰਬਣਾ ਕਾ ਪ੍ਰਕਾਸ਼ ਸੰਸਾਰ ਮੈਂ ਫੈਲ ਜਾਤਾ ਹੈ। ਤਿਸਤੇ ਅਨੰਤਰ ਤੂੰ ਪਰਮ ਸਾਰ ਸੁਖ ਕੋ ਪ੍ਰਾਪਤਿ ਹੋਵੇਂਗਾ, ਜਿਸ ਸੁਖ ਕਾ ਅਭਾਵ ਤੀਨੋਂ ਕਾਲੋਂ ਕੇ ਖਯ ਹੂਏ ਭੀ ਨਹੀਂ ਹੋਤਾ ਤਾਂਤੇ ਤੂੰ ਧਿਆਨ ਧਾਰ ਕਰ ਮੇਰੇ ਤੇ ਸ੍ਰੀ ਗੁਰੂ ਭਗਤਮਾਲ ਸ੍ਰਵਣ ਕਰ॥

ਬਸੰਤੁ ਮਹਲਾ ੫ ਘਰੁ ੧ ਦੁਤੁਕੀਆ।

ੴ ਸਤਿਗੁਰਪ੍ਰਸਾਦਿ॥

ਸੁਣਿ ਸਾਖੀ ਮਨ ਜਪਿ ਪਿਆਰ। ਅਜਾਮਲੁ ਉਧਰਿਆ ਕਹਿ ਏਕ ਬਾਰ। ਬਾਲਮੀਕੈ ਹੋਆ ਸਾਧ ਸੰਗੁ॥ ਧ੍ਰੂ ਕਉ ਮਿਲਿਆ ਹਰਿ ਨਿਸੰਗ॥ ੧॥ ਤੇਰਿਆ ਸੰਤਾ ਜਾਚਉ ਚਰਨ ਰੇਨ॥ ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ॥ ੧ ॥ ਰਹਾਉ॥ ਗਨਿਕਾ ਉਧਰੀ ਹਰਿ ਕਹੈ ਤੋਤ॥ ਗਜ ਇੰਦ੍ਰ ਧਿਆਇਓ ਹਰਿ ਕੀਓ ਮੋਖ॥ ਬਿਪ੍ਰ ਸੁਦਾਮੇ ਦਾਲਦੁ ਭੰਜ॥ ਰੇ ਮਨ ਤੂ ਭੀ ਭਜੁ ਗੋਬਿੰਦ॥ ੨॥ ਬਧਿਕੁ ਉਧਾਰਿਓ ਖਮਿ ਪ੍ਰਹਾਰ॥ ਕੁਬਿਜਾ ਉਧਰੀ ਅੰਗੁਸਟ ਧਾਰ। ਬਿਦੁਰ ਉਧਾਰਿਓ ਦਾਸਤ ਭਾਇ। ਰੇ ਮਨ ਤੂ ਭੀ ਹਰਿ ਧਿਆਇ॥ ੩॥ ਪ੍ਰਹਲਾਦ ਰਖੀ ਹਰਿ ਪੈਜ ਆਪ। ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ। ਜਿਨਿ ਜਿਨਿ ਸੇਵਿਆ ਅੰਤ ਬਾਰ।

ਰੇ ਮਨ ਸੇਵਿ ਤੂ ਪਰਹਿ ਪਾਰ ॥ ੪ ॥ ਧੰਨੈ ਸੇਵਿਆ ਬਾਲ ਬੁਧਿ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ । ਬੇਣੀ ਕਉ ਗੁਰਿ ਕੀਓ ਪ੍ਰਗਾਸੁ। ਰੇ ਮਨ ਤੂ ਭੀ ਹੋਹਿ ਦਾਸ॥ ੫ ॥ ਜੈ ਦੇਵ ਤਿਆਗਿਓ ਅਹੰਮੇਵ । ਨਾਈ ਉਧਰਿਓ ਸੈਨੁ ਸੇਵ। ਮਨੁ ਡੀਗਿ ਨ ਡੋਲੈ ਕਹੂੰ ਜਾਇ। ਮਨ ਤੂ ਭੀ ਤਰਸਹਿ ਸਰਣਿ ਪਾਇ ॥ ੬ ॥ ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ। ਸੇ ਤੈ ਲੀਨੇ ਭਗਤ ਰਾਖਿ । ਤਿਨਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ । ਇਹ ਬਿਧਿ ਦੇਖਿ ਮਨੁ ਲਗਾ ਸੇਵ ॥ ੭॥ ਕਬੀਰਿ ਧਿਆਇਓ ਏਕ ਰੰਗ। ਨਾਮ ਦੇਵ ਹਰਿ ਜੀਉ ਬਸਹਿ ਸੰਗਿ। ਰਵਿਦਾਸ ਧਿਆਏ ਪ੍ਰਭ ਅਨੂਪ। ਗੁਰ ਨਾਨਕ ਦੇਵ ਗੋਵਿੰਦ ਰੂਪ॥ ੮ ॥ ੧ ॥ ਹੇ ਨਿਜਾ-ਤਮਾਂ ਇਹ ਭਗਤਮਾਲ ਸ੍ਰੀ ਗੁਰੂ ਅਰਜਨ ਜੀ ਕਹੀ ਹੈ ਸੋ ਇਹ ਭਗਤਾਂ ਕੀ ਕਥਾ ਕੈਸੀ ਹੈ। ਪਰਮ ਪਾਵਨ ਹੈ। ਹਿਰਦੇਕੇ ਮਲ ਵਿਖੇਪ ਦੂਰ ਕਰਤੀ ਹੈ । ਚਿਤ ਕਉ ਹੁਲਾਸ ਦੇਨੇਂ ਹਾਰੀ ਹੈ। ਪਾਪੋਂ ਕੀ ਨਾਸਕ ਹੈ। ਸੰਸਾਰ ਸਮੁੰਦਰ ਕੇ ਤਾਰਨੇ ਕਉ ਬੋਹਿਥ ਹੈ। ਚਉਰਾਸੀ ਕੇ ਦੁਖੋਂ ਤੇ ਰਾਖਣੇ ਕਉ ਸੁਜੀਵਣੀ ਸਮਾਨ ਹੈ। ਅਰ ਜਨਮ ਮ੍ਰਿਤਾਦਿ ਵਿਆਧ ਕੇ ਨਾਸ ਕਰਨੇ ਕਉ ਅਮ੍ਰਿਤ ਕੇ ਤੁਲ ਹੈ, ਸੰਸਾਰ ਮੈਂ ਯਸ ਕੀ ਦਾਤੀ ਹੈ, ਪ੍ਰਭਤਾ ਕੇ ਬਢਾਵਣੇਹਾਰੀ ਹੈ। ਹੇ ਮੇਰੇ ਆਤਮਾਂ ਅਉਰ ਇਸ ਮੈਂ ਅਨੇਕ ਗੁਣ ਹੈਂ। ਅਰ ਮਹਾਂ ਸੁੰਦਰ ਬਚਿਤ੍ਰ ਮਨਕੇਮੋਹਨ ਕਰਨੇ ਹਾਰੀਆਂ ਇਸ ਮੈਂ ਕਥਾ ਹੈਂ । ਜਬ ਤੂੰ ਸਰਧਾ ਕਰ ਮੇਰੇ ਤੇ ਪੂਛੈਂਗਾ ਤਬ ਮੈਂ ਤੁਝਕੋ ਕ੍ਰਮ ਕ੍ਰਮ ਕਰ ਸਰਬ ਹੀ ਕਹੌਂਗਾ। ਜਿਸਕੇ ਸ੍ਰਵਣ ਕਰਤੇ ਹੀ ਸੰਸਾ ਤੇਰਾ ਨਾਸ ਹੋਇ ਜਾਵੇਗਾ । ਅਰ ਤੂੰ ਅਜਰ ਅਭ੍ਰਮ ਅਮਰ ਅਬਿਨਾਸੀ ਪਦ ਵਿਖੇ ਪ੍ਰਾਪਤ ਹੋਵੈਂਗਾ ॥ ੨ ॥ ਨਿਜਾਤਮੋ ਵਾਚ॥ ਹੇ ਆਤਮ ਦਰਸੀ ਜੀ ਮੈਂ ਤਉ ਆਪਕੇ ਚਰਨ

ਕਮਲੋਂ ਮੇਂ ਏਕ ਬਾਰ ਕਜਾ ਅਨੇਕ ਹੀ ਬਾਰ ਹਾਥ ਜੋੜ ਕਰ ਨਮਸਕਾਰ ਕਰਕੇ ਪ੍ਰਾਰਥਨਾ ਕਰਤਾ ਹੌਂ । ਆਪ ਮੇਰੇ ਪੈ ਅਨੁ-ਗ੍ਰਹ ਕਰ ਜਿਸ ਪ੍ਰਕਾਰ ਭਗਤੋਂ ਕਉ ਯਸ ਕੀਰਤੀ ਪ੍ਰਭਤਾ ਸੰਸਾਰ ਮੈਂ ਪ੍ਰਾਪਤ ਭਈ ਹੈ ਅਰ ਸੰਸਾਰ ਭਰਮ ਤਿਨਕਾ ਨਸ਼ਟ ਹੂਆ ਹੈ ਪੁਨਾ ਪਤਿਤ ਤੇ ਪਾਵਨ ਹੋਇ ਕਰ ਕਈਵਲ ਮੋਖ ਕਉ ਪ੍ਰਾਪਤ ਭਏ ਹੈਂ । ਅਰ ਪ੍ਰਭੂ ਅੰਤਰਯਾਮੀ ਵਾਸਦੇਵ ਤਿਨਕੀ ਜਹਾਂ ਤਹਾਂ ਸਹਾਇਤਾ ਕਰੀ ਹੈ ਸੋ ਸਰਬ ਪਰਸੰਗ ਕਿਰਪਾ ਕਰ ਮੇਰੇ ਕਉ ਭਿੰਨ ਭਿੰਨ ਕਰਕੈ ਕਹੋ । ਕਿਸੀ ਪ੍ਰਸੰਗ ਕਾ ਭੀ ਲੁਕਾਇ ਛਿਪਾਇ ਮੇਰੇ ਤੇ ਨਹੀਂ ਕਰੋ । ਕਾਹੇ ਤੇ ਜਬ ਤੁਮ ਸਰਬ ਪ੍ਰਕਾਰ ਮੇਰੇ ਕਉ ਜਿਉਂ ਕੇ ਤਿਉਂ ਕਰਕੇ ਕਹੋਗੇ। ਤਬ ਮੇਰੇ ਭੀ ਪਾਪ ਨਾਸ ਕੌ ਪ੍ਰਾਪਤ ਹੋਵੈਂਗੇ ਅਰ ਮੈਂ ਭੀ ਪਾਵਨੋਂ ਵਿਖੇ ਗਿਣਿਆ ਜਾਵੋਂਗਾ । ਤਾਂਤੇ ਬਿਲੰਬ ਤਿਆਗ ਕਰ ਆਪਣੇ ਦਾਸ ਕੌ ਆਪ ਕਿਰਪਾ ਕਰ ਕਹੀਏ ॥ ੩ ॥

ਆਤਮ ਦਰਸੀਓ ਵਾਚ ॥ ਹੇ ਹਰੀ ਲਾਲ ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਆਤਮਾ ਕਉ ਭਗਤੋਂ ਕੀਆਂ ਸਾਖੀਆਂ ਸੁਨਾਇ ਕਰ ਭਗਤੀ ਮੈਂ ਇਸਥਿਤ ਕੀਆ ਹੈ ਤੈਸੇ ਹੀ ਮੈਂ ਤੁਝਕੌ ਕਹ ਸੁਨਾਵਤਾ ਹੋਂ ਤੂੰ ਧਿਆਨ ਧਾਰ ਕਰਕੈ ਸੁਣ ॥

ੴ ਸਤਿਗੁਰਪ੍ਰਸਾਦਿ ॥ ਬਸੰਤ ਮਹਲਾ ੫ ਘਰੁ ੧ ਦੁਤੁਕੀਆ

॥ ਏਕਾ ਜੋ ਏਕੰਕਾਰ ਪਰਮ ਬ੍ਰਹਮ ਹੈ ਸੋ ਨਿਰਗੁਣ ਸਰੂਪ ਹੈ ਅਰ ਓਅੰਕਾਰ ਜੋ ਹੈ ਸੋ ਸਰਗੁਣ ਸਰੂਪ ਸਬਦ ਬ੍ਰਹਮ ਹੈ ਤਾਂਤੇ ਦੋਨੋਂ ਅਭੇਦ ਰੂਪ ਹੈਂ ਯਾਮੈ ਸੰਸਾ ਨਹੀਂ । ਸੋ ਐਸੇ ਨਿਰਗੁਣ ਸਰਗੁਣ ਬ੍ਰਹਮ ਕੀ ਅਭੇਦਤਾ ਜੋ ਪ੍ਰਾਪਤਿ ਹੋਵੈ ਹੈ ਸੋ ਸਤਿਗੁਰ ਪ੍ਰਸਾਦਿ ਕਰ ਹੋਵੈ ਹੈ ਤਿਸ ਤੇ

ਅਨੰਤਰ ਜੈਸੇ ਬਸੰਤ ਰੁਤ ਮੈਂ ਸਰਬ ਉਤਪਤ ਕੇ ਹਿਰਦੇ ਮੈਂ ਹੁਲਾਸ ਪ੍ਰਾਪਤ ਹੋਵੈ ਹੈ। ਪਰ ਜੋ ਫਲ ਫੂਲੋਂ ਯੁਕਤ ਔਸ਼ਧੀ ਬ੍ਰਿਖਾਦੀ ਹੈਂ ਤਿਨਕੋ ਤਉ ਅਧਕ ਹੀ ਪ੍ਰਸੰਨਤਾ ਪ੍ਰਾਪਤ ਹੋਵੈ ਹੈ। ਤੈਸੇ ਹੀ ਮਨੁਖ ਦੇਹ ਜੋ ਬਸੰਤ ਰੁਤੀ ਹੈ ਤਿਸ ਮਾਨੁਖ ਦੇਹ ਮੈਂ ਸਰਬ ਹੀ ਆਪਣੇ ਭੋਗਾਂ ਰਸਾਂ ਕਉ ਪਾਇਕੈ ਪ੍ਰਸੰਨ ਚਿਤ ਹੋਵੈ ਹੈਂ, ਪਰ ਤਿਨ ਮੈਂ ਅਧਕ ਜੋ ਨਿਸਕਾਮ ਕਰਮ ਰੂਪੀ ਫੂਲ ਅਰ ਦੈਵੀ ਗੁਨ ਰੂਪੀ ਫਲੋਂ ਕਰ ਜੋ ਸਪੰਨ ਹੈਂ ਮਹਾਤਮਾ ਰੂਪੀ ਭਗਤ ਤਿਨਕੇ ਚਿਤ ਮੈਂ ਤਉ ਸਦਾ ਹੀ ਹੁਲਾਸ ਰਹਤਾ ਹੈ। ਕਾਹੇ ਤੇ ਆਠੋਂ ਪਹਿਰ ਭਗਵੰਤ ਕੀ ਕਥਾ ਕੀਰਤਨ ਸ੍ਰਵਣ ਕਰਤੇ ਹੈਂ ਸੋ ਤਿਨਤੇ ਸ੍ਰਵਣ ਤੇ ਦੁਖ ਪਾਪ ਸਰਬ ਤਿਨਕੇ ਨਾਸ ਹੋਇ ਜਾਤੇ ਹੈਂ ਯਾਹੀ ਤੇ ਕਹਿਆ ਹੈ ਸ੍ਰੀ ਗੁਰ ਜੀ ਨੇ 'ਨਾਨਕ ਭਗਤਾ ਸਦਾ ਵਿਗਾਸ। ਸੁਣਿਐ ਦੂਖ ਪਾਪ ਕਾ ਨਾਸ। ੨॥' ਸੋ ਭਗਤਾਂ ਕੇ ਚਿਤ ਕੌ ਭਗਤੀ ਕੇ ਪ੍ਰਤਾਪ ਕਰ ਸਦਾ ਹੀ ਪ੍ਰਸੰਨਤਾ ਰਹਤੀ ਹੈ। ਕਾਹੇ ਤੇ ਜੋ ਘਰ ਪਹਿਲਾਂ ਤਿਨ ਕੋ ਸਰਬ ਕਾਲ ਸਿੰਮ੍ਰਿਤ ਰਹਿਤਾ ਹੈ ਅਰਥੇਹ ਜੋ ਏਕੰਕਾਰ ਪਰਮ ਬ੍ਰਹਮ ਕਾ ਹੀ ਸਰਬ ਕਾਲ ਧਿਆਨ ਕਰਤੇ ਹੈਂ। ਇਸ ਕਰ ਤਿਨਕਾ ਚਿਤ ਸਰਬ ਕਾਲ ਵਿਗਾਸ ਕਹੀਏ ਖਿੜਿਆ ਹੀ ਰਹਤਾ ਹੈ ਅਰ ਜਿਨ ਕੋ ਪ੍ਰਮਾਤਮਾਂ ਰੂਪੀ ਘਰ ਬਿਸਰ ਗਿਆ ਹੈ। ਤੇ ਪੁਰਸ਼ ਦੁਤੁਕੀਆ ਮੈਂ ਪੜ ਗਏ ਹੈਂ ਅਰਥੇਹ ਜੋ ਦਵੈਤ ਮੈਂ ਲਗਪੜੇ ਹੈਂ ਜਨਮ ਮ੍ਰਿਤਾਦਿਕੋਂ ਮੇ ਵਹੁ ਪੁਰਖ ਪੜੇ ਪ੍ਰਾਪਤ ਹੋਤੇ ਹੈਂ ਤਾਂਤੇ ਤਿਨ ਕੀ ਬਾਰਤਾ ਕਜਾ ਕਹਣੀ ਹੈ। ਅਬ ਭਗਤੋਂ ਕੀ ਬਾਰਤਾ ਸ੍ਰਵਨ ਕਰ। ਸ੍ਰੀ ਗੁਰੂ ਅਰਜਨ ਦੇਵ ਜੀ ਕਹੇ ਹੈਂ। 'ਸੁਨਸਾਖੀ ਮਨ ਜਪਿ ਪਿਆਰ'। ਹੇ ਮੇਰੇ ਨਿਜਾਤਮਾਂ ਸੁਣ ਸਾਖੀ ਕਹੀਏ ਕਥਾ ਮੇਰੇ ਤੇ ਜਿਸ ਜਿਸ ਪ੍ਰਕਾਰ ਭਗਤੋਂ ਨੇ ਅੰਤਰਯਾਮੀ ਕੇ ਨਾਮਕੋ ਹਿਤਕਰਕੇ

ਸਿਮਰਿਆ ਹੈ ਅਰ ਦੋਨੋ ਲੋਕੋਂ ਮੈਂ ਯਸ ਕੀਰਤੀ ਪਾਇ ਕਰ ਊਚ ਪਦ ਮੈਂ ਪ੍ਰਾਪਤ ਭਏ ਹੈਂ, ਤੈਸੇ ਤੂੰ ਭੀ ਇਨ ਕੀਆਂ ਕਥਾ ਵਾਰਤਾ ਸ੍ਰਵਣ ਕਰਕੇ ਤਿਨਕੇ ਸਦਰਸ ਨਾਮ ਜਪਣ ਮੈਂ ਹਿਤ ਕਰ। ਜਿਸ ਕਰ ਤੇਰੀ ਕਥਾ ਭੀ ਲਿਖਣੇ ਮੇਂ ਆਇ ਜਾਵੈ। ਤਾਂਤੇ ਅਜਾਮਲ ਕੀ ਸਾਖੀ ਤੂੰ ਪ੍ਰਿਥਮੇਂ ਸੁਣ। ਅਜਾਮਲ ਉਧਰਿਆ ਕਹਿ ਏਕ ਬਾਰ ।੧॥ ਜਿਸ ਪ੍ਰਕਾਰ ਏਕ ਬਾਰ ਨਾਰਾਇਣ ਸਬਦ ਕਰਨੇ ਕਰ ਅਜਾਮਲ ਉਧਰਿਆ ਹੈ ਅਰ ਜਮ ਕੰਕਰ ਤਿਸਕੇ ਲੇਣੇ ਹਾਰੇ ਭਾਗ ਗਏ ਹੈਂ। ਅਰ ਪਰਮ ਅਬਿਨਾਸ਼ੀ ਪਦ ਵਿਖੇ ਵਹੁ ਪ੍ਰਾਪਤ ਭਯਾ ਹੈ। ਪ੍ਰਿਥਮੇ ਤਿਸਕੀ ਗਾਥਾ ਸਰਵਣ ਕਰ॥੧॥

ਸਾਖੀ ਅਜਾਮਲ ਭਗਤ ਜੀ ਕੀ ਚਲੀ

ੴ ਸਤਿਗੁਰਪ੍ਰਸਾਦਿ ॥

ਸੁਣ ਸਾਖੀ ਮਨ ਜਪਿ ਪਿਆਰ। ਅਜਾਮਲ ਉਧਰਿਆ ਕਹਿ ਏਕ ਬਾਰ॥ ੧ ॥ ਹੇ ਮੇਰੇ ਆਤਮਾ ਸੁਣ ਤੂੰ ਸਾਖੀ ਮੇਰੇ ਤੇ ਅਜਾਮਲ ਕੀ ॥ ਏਕ ਅਜਾਮਲ ਨਾਮਕਰਕੇ ਬ੍ਰਾਹਮਣ ਹੋਤਾ ਭਯਾ ਸੋ ਕੈਸਾ ਹੂਆ ਸਰਬ ਅਚਾਰ ਜਿਸਨੇ ਆਪਣਾ ਨਸ਼ਟ ਕਰ ਦੀਆ। ਵੇਸਵਾ ਕੇ ਸੰਗ ਕਰ ਮਹਾਂ ਦੁਖਤ ਹੋਇ ਗਇਆ ਜੂਆ ਖੇਲੇ ਠਗੀ ਕਰੈ ਚੋਰੀ ਕਰੈ ਰਾਹਜ਼ਨੀ ਕਰੈ। ਇਤਾਦ ਨਿੰਦਤ ਕਰਮ ਕਰਕੈ ਆਪਣੀ ਉਪਜੀਵਕਾ ਕਰੈ। ਔਰ ਸਦਾ ਅਪਵਿਤ੍ਰ ਰਹੇ। ਆਪਣੇ ਕੁਟੰਬੀਓਂ ਕੀ ਪਾਲਣਾ ਕਰੈ ਅਨੇਕ ਪ੍ਰਕਾਰ ਕੇ ਪਾਪ ਕਰਕੇ। ਅਰ ਸਰਬ ਜੀਵ ਮਾਤਰ ਕੌ ਦੁਖ ਦੀਯਾ ਕਰੈ ਐਸਾ ਮਹਾਂ ਪਾਪੀ ਅਜਾਮਲ ਏਕ ਦਿਨ ਬਨ ਵਿਖੇ ਜੀਵੋਂ ਕੇ ਮਾਰਨੇ ਕਉ ਗਇਆ। ਤਉ ਪਾਛੇ ਤੇ ਚਾਰ ਸੰਤ ਆਇ ਕਰ ਗ੍ਰਿਹਬਾਸੀਓਂ ਤੇ ਪੂਛਨੇ ਲਾਗੇ ਹੇ ਭਾਈ ਜਨਹੁ ਯਹਾਂ ਕੋਈ ਸਦਾ ਵਰਤ ਹੈ। ਐਸੇ ਸੁਣਕਰ ਹੇ ਨਿਜਾਤਮਾ ਏਕ ਮਸਕਰਾ ਪੁਰਖ

ਬੋਲਿਆ। ਹੇ ਸਾਧੋ! ਅਜਾਮਲਕੇ ਘਰ ਸਦਾਵਰਤਹੈ ਤਹਾਂਤੁਮਜਾਓ। ਜਬਵਹੁ ਪੁਰਖ ਸੂਧੇ ਸੁਭਾਵਵਾਲੇ ਸਾਧੂ ਅਜਾਮਲ ਕਾ ਗ੍ਰਿਹਿਪੂਛਤੇ ਪੂਛਤੇ ਆਏ। ਤਬ ਉਸਕੀ ਇਸਤ੍ਰੀ ਕੇ ਪਾਸ ਤੇ ਪੂਛਿਆ। ਹੇ ਦੇਵੀ ਤੁਮ ਸਦਾ ਵਰਤ ਦੇਤੇ ਹੋ, ਤਉ ਹਮ ਕਉ ਭੀ ਦੇਵੇ। ਤਬ ਵਹੁ ਇਸਤ੍ਰੀ ਬੋਲੀ ਹੇ ਮਹਾਰਾਜ! ਹਮ ਤੋ ਮਹਾਂ ਪਾਪੀ ਹੈਂ, ਹਮਾਰੇ ਪੈ ਸਦਾ ਵਰਤ ਦੇਣੇ ਕੀ ਕਹਾਂ ਸ਼ਕਤ ਹੈ। ਪਰ ਹਛਾ ਤੁਮ ਮਹਾ-ਤਮਾਂ ਹਮਾਰੇ ਗ੍ਰਿਹ ਮੈਂ ਆਏ ਹੋ। ਤਾਂਤੇਇਹਚਾਰ ਰੁਪਏ ਤੁਮ ਚਾਰੋਂ ਪੁਰਖ ਲੈ ਜਾਓ। ਔਰ ਬਜ਼ਾਰ ਮੈਂ ਜਾਏ ਕਰ ਤੁਮ ਸੀਧਾ ਲੈ ਲਵੋ। ਹੇ ਨਿਜਾਤਮਾਂ ਜਬ ਵਹੁ ਚਾਰ ਰੁਪਏ ਲੈਕਰ ਮਹਾਤਮਾਂ ਚਲੇ ਤਬ ਵਹੁ ਵੇਸਵਾ ਬੋਲੀ। ਹੇ ਮਹਾਰਾਜ ਕੋਈ ਪੁੰਨ ਕਾ ਉਪਾਉ ਹਮ ਕਉ ਭੀ ਕਹ ਜਾਈਏ। ਆਪ ਮਹਾਤਮਾਂਹੋ ਜਿਸ ਕਰ ਸਹਜੇ ਹੀ ਹਮਾਰਾ ਉਧਾਰ ਹੋਵੇ। ਹੇ ਮੇਰੇ ਆਤਮਾ ਐਸੇ ਸੁਣ ਕਰ ਵਹੁ ਮਹਾਤਮਾਂ ਬੋਲੇ ਹੇ ਦੇਵੀ! ਤੁਮਾਰੇ ਗ੍ਰਿਹ ਕੋਈ ਪੁੱਤਰ ਭੀ ਆਗੇ ਹੈ। ਤਬ ਵਹੁ ਅਜਾਮਲ ਕੀ ਇਸਤ੍ਰੀਬੋਲੀ। ਹੇ ਮਹਾਂਰਾਜ ਆਗੇ ਹਮਾਰੇ ਗ੍ਰਿਹ ਮੈਂ ਤੀਨ ਪੁਤ੍ਰ ਹੈਂ। ਅਬ ਚਉਥਾ ਪੇਟ ਮੈਂ ਹੈ। ਐਸੇ ਸੁਣ ਕਰ ਬਹੁੜ ਮਹਾਤਮਾਂ ਨੇ ਕਹਿਆ। ਅਰੀ ਤਿਨਕਾ ਕਿਆ ਕਿਆ ਨਾਮ ਹੈ। ਤਬ ਵਹੁ ਵੇਸਵਾ ਬੋਲੀ। ਹੇ ਮਹਾਰਾਜ ਬਡੇ ਪੁਤ੍ਰ ਕਾ ਨਾਮ ਤੋ ਖੁਦਾ ਬਖਸ਼ ਹੈ। ਅਰ ਦੂਸਰੇ ਕਾ ਨਾਮ ਅੱਲਾਯਾਰ ਹੈ। ਤੀਸਰੇਕਾਨਾਮ ਅਲੀ ਖਾਂ ਹੈ। ਚਉਥਾ ਪੇਟ ਮੈਂ ਹੈ। ਹੇ ਹਰੀ ਲਾਲ ਐਸੇ ਸੁਨਿ ਕਰ ਵਹੁ ਮਹਾਤਮਾਂ ਬੋਲੇ ਰਾਮ ਰਾਮ ਰਾਮ ਹੇ ਭਾਈ ਯਹ ਤੌ ਨਾਮ ਮਲੇਛੋਂ ਕੇ ਹੋਤੇ ਹੈਂ, ਪਰ ਹੇ ਦਾਸੀ ਅਬ ਜੋ ਤੁਮਾਰੇ ਘਰ ਮੈਂ ਪੁੱਤ੍ਰ ਹੋਇ ਤਬ ਤਿਸਕਾ ਨਾਮ ਨਾਰਾਇਣ ਰਾਖੀਓ ਯਾਹੀ ਤੇ ਤੁਮ ਦੋਨੋਂ ਕਾ ਉਧਾਰ ਹੋਵੈਗਾ। ਹੇ ਨਿਜਾਤਮਾ ਐਸੇ ਕਹਕੇ ਮਹਾਤਮਾ ਚਲੇ ਗਏ ਪੀਛੇ ਤੇ ਤਿਨਕੇ ਗ੍ਰਿਹ ਮੈਂ ਪੁਤ੍ਰ

ਹੂਆ। ਤਬ ਤਿਸਕਾ ਨਾਮ ਨਰਾਇਨ ਰਾਖਤੇ ਭਏ। ਔਰ ਤਿਸਕੀ ਮਧਰ ਬੋਲੀ ਅਰ ਲੀਲ੍ਹਾ ਹਾਸਬਿਲਾਸ ਤਿਸਕਾ ਦੇਖ ਕਰ ਅਤੀ ਭਾਰੀ ਸਨੇਹ ਤਿਸ ਮੈਂ ਕਰਤੇ ਭਏ। ਅਰ ਚਲਤੇ ਫਿਰਤੇ ਖਾਤੇ ਪੀਤੇ ਬੈਠਤੇ ਉਠਤੇ ਤਿਸਹੀ ਕੇ ਨਾਮ ਕੌ ਸਨੇਹ ਕਰ ਰਾਤ ਦਿਨ ਪੁਕਾਰਨੇ ਲਾਗੇ। ਅਰ ਕਾਲ ਕੀ ਫਾਸੀ ਕਉ ਨਾਂ ਦੇਖਤੇ ਭਏ। ਤਬ ਸਮਾ ਪਾਇਕੇ ਅਜਾਮਲ ਕੀ ਮ੍ਰਿਤੂ ਆਇ ਪ੍ਰਾਪਤ ਭਈ ਤਬ ਯਮ ਕੇ ਕੰਕਰ ਮਹਾ ਭਿਆਨਕ ਟੇਢੇ ਮੁਖਵਾਲੇ ਔਰ ਊਪਰ ਕਉ ਜਿਨਕੇ ਵਾਲ ਖੜੇ ਹੂਏ ਹੈਂ ਅਰ ਹਾਥ ਮੈਂ ਬਰਛੇ ਛਵੀਆਂ ਮੋਹਲੇ ਸੰਗਲਾਦਿ ਲਏ ਹੂਏ ਤਿਨਕੌ ਆਪਨੇ ਸਨਮੁਖ ਖੜਾਹੂਆ ਅਜਾਮਲ ਦੇਖਤਾ ਭਯਾ। ਹੇ ਮੇਰੇ ਆਤਮਾਂ ਤਿਨਕੇ ਭਿਆਨਕ ਰੂਪ ਕਉ ਦੇਖ ਕਰ ਪੁਤਰ ਕਾ ਨਾਮ ਲੇਕਰ ਪੁਕਾਰਨੇਲਗਾ। ਹੇ ਨਾਰਾ-ਇਨ ਹੇ ਨਾਰਾਇਨ ਹੇ ਨਾਰਾਇਣ ਆਉ ਨਾਰਾਇਣ ਮੁਝ ਕਉ ਇਹ ਭਿਆਨਕ ਪੁਰਖ ਮਾਰਨੇ ਲਾਗੇ ਹੈਂ। ਆਓ ਨਾਰਾਇਣ ਆਓ ਨਾਰਾਇਣ ਮੁਝ ਕਉ ਇਨਤੇ ਛੁਡਾਵੋ। ਹੇ ਨਿਜਾਤਮਾ ਜਬ ਐਸੇ ਊਚੀ ਸੁਰ ਕਰ ਨਾਰਾਇਣ ਕੇ ਨਾਮ ਕੌ ਪੁਕਾਰਾ। ਤਬ ਭਗਵਤ ਪ੍ਰਮਾਤਮਾ ਜੋ ਸਰਬ ਬਿਆਪਕ ਹੈ ਤਿਸਕੇ ਪਾਰਖਦ ਜਾਣਤੇ ਭਏ ਜੋ ਹਮਾਰੇ ਸੁਆਮੀ ਨਾਰਾਇਣ ਕਉ ਪੜਾ ਪੁਕਾ-ਰਤਾ ਹੈ। ਤਬ ਹੇ ਹਰੀ ਲਾਲ ਉਸੀ ਖਿਣ ਵਿਖੇ ਭਗਵਤ ਵਾਸ ਦੇਵ ਜੀ ਕੇ ਪਾਰਖਦ ਛੇਤੀ ਸੇ ਆਇ ਕਰ ਯਮ ਕੇ ਕੰਕਰਾਂ ਕਉ ਡਾਂਟਤੇ ਭਏ। ਤਬ ਵਹੁ ਯਮ ਕੇ ਦੂਤ ਪਾਰਖਦੋਂ ਸੇ ਬੋਲੇ ਹੇ ਭਾਈ ਤੁਮ ਕੌਣ ਹੋ ਕਹਾਂ ਸੇ ਆਏ ਜੋ ਧਰਮ ਰਾਜ ਕੀ ਆਗਯਾ ਕੌ ਮਨ੍ਹਾਂ ਕਰਨ ਵਾਲੇ ਹੋ, ਤੁਮ ਦੇਵ ਹੋ ਕਿ ਉਪਦੇਵ ਹੋ ਅਥਵਾ ਸਿਧੋਂ ਮੈਂ ਸੇ ਅਤੀ ਸ੍ਰੇਸ਼ਟ ਹੋ। ਸਰਬ ਕਮਲ ਨੇਤਰ ਹੋ ਪੀਤਾਂ-ਬਰ ਧਾਰੇ ਕ੍ਰੀਟੀ ਕੁੰਡਲ ਧਾਰੇ ਕਮਲ ਮਾਲਾ ਪਹਿਰੇ ਹੋ।

ਸਭ ਨਵੀਨ ਅਵਸਥਾ ਵਾਲੇ ਹੋ ਬਹੁੜ ਚਾਰ ਭੁਜਾਂ ਧਾਰਨ ਕਰ ਰਹੇ ਹੋ। ਔਰ ਧਨਖ ਤਰਕਸ਼ ਤਲਵਾਰ ਗਦਾ ਸੰਖ ਚੱਕ੍ਰ ਕਮਲ ਕੀ ਸੋਭਾ ਸੇ ਅਤ੍ਰੀ ਸ਼ੋਭਤ, ਅਪਨੀ ਕ੍ਰਾਂਤੀ ਕਰਕੈ ਸਰਬ ਲੋਕ ਕੀ ਦਿਸ਼ਾ ਕੇ ਅੰਧਕਾਰ ਕਉ ਦੂਰ ਕਰ ਰਹੇ ਹੋ, ਅਰ ਧਰਮ ਰਾਜਾ ਕੇ ਚਾਕਰੋਂ ਕਾ ਕਿਉਂ ਨਿਖੇਧ ਕਰਤੇ ਹੋ। ਹੇ ਮੇਰੇ ਨਿਜਾਤਮਾ ਜਬ ਐਸੇ ਯਮ ਕੇ ਕੰਕਰਾਂ ਨੇ ਕਹਾ। ਤਬ ਤਿਨਕੀ ਬਾਣੀ ਸੁਣ ਕਰ ਮੇਘ ਵਤ ਗੰਭੀਰ ਸਬਦ ਕਰਕੈ ਭਗਵਤ ਪਾਰਖਦ ਯਮ ਕੇ ਦੂਤਨ ਸੈਂ ਬੋਲੇ ਹੇ ਯਮ ਕੇ ਦੂਤੋ ਯਦੀ ਤੁਮ ਧਰਮ ਰਾਜਾ ਕੀ ਆਗਿਆ ਕਰਨੇ ਵਾਲੇ ਹੋ। ਤਉ ਧਰਮ ਕਾ ਤਤ ਔਰ ਧਰਮ ਕਾ ਲਖਣ ਹਮਾਰੇ ਪ੍ਰਤੀ ਕਹੋ। ਹੇ ਹਰੀ ਲਾਲ ਜਬ ਐਸੇ ਪਾਰਖਦੋਂ ਨੈ ਕਹਾ। ਤਬ ਯਮ ਕੇ ਕੰਕਰ ਬੋਲੇ ਹੇ ਦੇਵ ਦੂਤੋ ਜੋ ਬੇਦ ਮੇਂ ਕਹਾ ਹੈ ਸੋ ਤਉ ਧਰਮ ਹੈ। ਔਰ ਜੋ ਵੇਦ ਵਿਰੁਧ ਕਰਮ ਹੈ ਸੋ ਅਧਰਮ ਹੈ। ਤਾਂਤੇ ਜੋ ਕੋਈ ਧਰਮ ਕਰਤਾ ਹੈ ਸੋ ਸ੍ਵਰਗ ਕੋ ਜਾਤਾ ਹੈ। ਅਰ ਜੋ ਅਧਰਮ ਕਰਤਾ ਹੈ ਸੋ ਦੰਡ ਕੇ ਯੋਗ ਹੈ ਨਰਕਾਂ ਕੋ ਪ੍ਰਾਪਤ ਹੋਤਾ ਹੈ। ਕਾਹੇ ਤੇ ਜੋ ਅਪਨੀ ਇਛਾ ਪੂਰਬਕ ਜੀਵ ਕਰਮ ਕਰਤਾ ਹੈ, ਸ਼ਾਸਤ੍ਰ ਕੇ ਅਨੁ-ਸਾਰ ਨਹੀ ਕਰਤਾ ਤੋ ਆਪਣੇ ਨਾਸ ਕਾ ਹੇਤੂ ਆਪ ਹੀ ਹੋਤਾ ਹੈ। ਕੈਸੇ ਜੈਸੇ ਰੇਸ਼ਮ ਕਾ ਕੀੜਾ ਆਪ ਰੇਸ਼ਮ ਕੀ ਕੁਪੀ ਲਪੇਟ ਲਪੇਟ ਕਰ ਨਿਕਸਣੇ ਕਾ ਉਪਾਇ ਜਾਨਕੈ ਆਪ ਹੀ ਮਰ ਜਾਤਾ ਹੈ। ਤੈਸੇ ਯਹ ਜੀਵ ਸ਼ਾਸਤ੍ਰ ਵਿਰੁਧ ਕਰਮ ਕਰਤਾ ਕਰਤਾ ਮ੍ਰਿਤੂ ਕੋ ਪ੍ਰਾਪਤ ਹੋਇ ਕਰ ਯਮ ਕੀ ਸਾਸਨਾ ਕੋ ਪ੍ਰਾਪਤ ਹੋਤਾ ਹੈ

ਹੇ ਨਿਜਾਤਮਾ ਐਸੇ ਜਮ ਕੰਕਰੋਂ ਕੇ ਬਚਨ ਸੁਣ ਕਰ ਬਹੁੜ ਪਾਰਖਦ ਬੋਲੇ। ਹੇ ਯਮ ਕੇ ਦੂਤੋ ਯਹਿ ਜੋ ਅਜਾਮਲ ਹੈ ਸੋ ਭੀ ਸਰਬ ਗੁਣੋਂ ਕਾ ਘਰ ਹੈ। ਕਿਸਤੇ ਜੋ ਸਰਬ ਪਾਪੋਂ ਕਾ

ਪ੍ਰਾਸਚਿਤ ਇਸ ਨੇ ਕਰ ਲੀਆ ਹੈ। ਯਾਂਕੋ ਤੁਮ ਨਰਕੋਂ ਮੈ ਮਤ ਲੈ ਜਾਓ। ਕਾਹੇ ਤੇ ਜੋ ਯਾਨੇ ਮਰਤੀ ਬਾਰ ਭਗਵਾਨ ਕੇ ਨਾਮ ਕੋ ਉਚਾਰਣ ਕੀਆ ਹੈ । ਹੇ ਯਮ ਕੇ ਦੂਤੋ ਸੁਨੋਂ ਜਬ ਤੁਮ ਕਹੋ ਯਾਨੇ ਪੁਤ੍ਰ ਕੇ ਨਾਮ ਕੋ ਉਚਾਰਣ ਕਰਾ ਹੈ । ਤਉ ਭੀ ਬੇਦ ਮੈਂ ਕਹਾ ਹੈ। ਯਦੀ ਇਹ ਪੁਰਸ਼ ਪੁਤ੍ਰ ਮੈਂ ਪਿਆਰ ਕਰ ਵਾ ਸੰਕੇਤ ਕਰ ਹਾਸੀ ਕਰ ਵੈਰ ਕਰ ਗੀਤ ਆਦਿ ਅਲਾਪ ਕਰ ਭਗਵਤ ਵਾਸਦੇਵ ਕੇ ਨਾਮ ਕਉ ਉਚਾਰਣ ਕਰਤਾ ਹੈ ਤਬ ਸਰਬ ਪਾਪ ਇਸ ਕੇ ਨਾਸ ਹੋਇ ਜਾਤੇ ਹੈਂ। ਹੇ ਯਮ ਕੇ ਦੂਤੋ ਚਾਹੇ ਗਿਰਤੀ ਬਾਰ ਪਗ ਖਿਸਕਤੇ ਸਰਪ ਬਾਘ ਕੇ ਕਾਟੇ ਛੀਕਤੇ ਜੰਭਾਈ ਲੇਤੇ ਸੋਵਤੇ ਖਾਤੇ ਪੀਤੇ ਚਲਤੇ ਬੈਠੇ ਕਿਸੀ ਕਾਲ ਮੈਂ ਭੀ ਭਗਵਤ ਕੇ ਨਾਮ ਕੌ ਉਚਾਰਣ ਕਰੈ ਤਦਨੰਤਰ ਇਸਕੇ ਸਰਬ ਪਾਪ ਨਾਸ ਹੋਇ ਜਾਤੇ ਹੈਂ । ਹੇ ਨਿਜਾਤਮਾ ਐਸੇ ਕਹ ਕਰ ਭਗਵਤ ਕੇ ਪਾਰਖਦ ਯਮ ਕੇ ਦੂਤਾਂ ਕੋ ਡਾਂਟਤੇ ਭਏ। ਅਰ ਅਜਾ-ਮਲ ਕਉ ਸ੍ਵਰਗ ਕੇ ਬਿਬਾਣੋਂ ਮੇਂ ਬਿਠਾਇ ਕਰ ਬੈਕੁੰਠ ਕੋ ਲੇ ਗਏ ਪੁਨਾ ਜਮ ਕੇ ਦੂਤ ਜਾ ਕਰ ਸਰਬ ਵਾਰਤਾ ਅਪਨੇ ਸੁਆਮੀ ਪੈ ਕਹਤੇ ਭਏ । ਤਬ ਧਰਮ ਰਾਜਾ ਬੋਲਿਆ ਹੇ ਕੰਕਰੋ ਭਲਾ ਹੂਆ ਜੋ ਤੁਮ ਆਪਣਾ ਆਪ ਬਚਾਇ ਕਰ ਮੇਰੇ ਪਾਸ ਪ੍ਰਾਪਤ ਹੂਏ। ਆਗੇ ਤੇ ਭਗਵਤ ਕੇ ਨਾਮ ਤੇ ਭੈ ਕੀਆ ਕਰੋ। ਤਾਂਤੇ ਜਹਾਂ ਸੰਤੋਂ ਕਾ ਸੰਗ ਹੋਵੈ ਕਥਾ ਕੀਰਤਨ ਹੋਵੈ ਭਗਵਤ ਕੇ ਨਾਮ ਕਾ ਉਚਾਰਣ ਹੋਵੇ ਤਹਾਂ ਤੁਮਨੇ ਮਤ ਜਾਣਾ, ਜੇਕਰ ਤੁਮ ਜਾਵੋਗੇ ਤਬ ਮੇਰੇ ਸਹਿਤ ਮਾਰੇ ਜਾਵੋਗੇ।

ਹੇ ਨਿਜਾਤਮਾਂ ਦੇਖ ਭਗਵਤ ਕੇ ਨਾਮ ਕਾ ਪ੍ਰਤਾਪ ਮਹਾਂ ਪਾਂਪੀ ਅਜਾਮਲ ਸਰਬ ਧਰਮ ਜਿਸ ਨੇ ਦੂਰ ਕਰ ਦੀਏ । ਦਾਸੀ ਪਤਿ ਮਹਾਂ ਨਿੰਦਤ੍ਰ ਕਰਮੋਂ ਕੇ ਕਰਨੇ ਹਾਰਾ ਨਰਕਾਂ ਮੈਂ

ਗਿਰਨੇ ਜੋਗ ਸਰਬ ਵਰਤ ਜਿਸਕੇ ਨਸਟ ਹੋਇ ਗਏ। ਐਸਾ ਅਧਰਮੀ ਪਾਪੀ ਅਜਾਮਲ ਭਗਵਤ ਕੇ ਨਾਮ ਲੈਣੇ ਕਰ ਸ਼ੀਘ੍ਰ ਹੀ ਮੁਕਤ ਕੌ ਪ੍ਰਾਪਤ ਹੋਤਾ ਭਇਆ, ਤਾਂਤੇ ਇਸ ਤੇ ਪਰੇ ਔਰ ਕਰਮ ਬੰਧਨ ਕੇ ਨਾਸ ਕਰਨੇ ਹਾਰਾ ਕੋਈ ਨਹੀਂ ਹੈ। ਹੇ ਮੇਰੇ ਆਤਮਾ ! ਮੋਖ ਦਾਤਾ ਭਗਵਤ ਵਾਸਦੇਵ ਜੀ ਕਾ ਨਾਮ ਹੀ ਹੈ ਇਸਕੇ ਸਾਮਾਨਜ ਹੋਰ ਕੋਊ ਸਾਧਨ ਨਹੀਂ। ਇਹੁ ਸਰਬ ਬੇਦ ਸ਼ਾਸਤਰੋਂ ਕਾ ਸਿਧਾਂਤ ਹੈ। ਅਬ ਇਸਮੇਂ ਏਕ ਦ੍ਰਿਸ਼ਟਾਤ ਸੁਣ ॥

ਹੇ ਹਰੀ ਲਾਲ ਏਕ ਸ਼ਾਹੂਕਾਰ ਥਾ ਤਿਸਕੇ ਪੁਤਰ ਕਾ ਬਿਵਾਹ ਹੂਆ। ਅਰ ਤਿਸ ਸ਼ਾਹੂਕਾਰ ਕੀ ਪ੍ਰੀਤ ਏਕ ਵੇਸ੍ਵਾ ਕੇ ਸਾਥ ਥੀ। ਜਬ ਵਹੁ ਸ਼ਾਹੂਕਾਰ ਸਰਬ ਬਿਰਾਦਰੀ ਕਉ ਭੋਜਨ ਛਕਾਇ ਰਿਹਾ। ਤਉ ਏਕ ਪਰੋਸਾ ਲੇਕਰ ਛਪਾਇ ਕਰ ਘਰ ਕੇ ਸੰਬੰਧੀਆਂ ਤੇ ਉਸ ਵੇਸਵਾ ਕੇ ਪਾਸ ਲੇ ਚਲਾ। ਜਬ ਉਸਕੀ ਸੀਹੜੀ ਪੈ ਚੜਨੇ ਲਗਾ ਤਬ ਉਸਕਾ ਪੈਰ ਖਿਸਕਿਆ ਔਰ ਉਸ ਨੇ ਉਸ ਵੇਸਵਾ ਕੋ ਪੁਕਾਰ ਕਰਕੇ ਕਹਾ ਅਰੀ ਲੇ। ਤਉ ਦੇਵਨੇਤ ਸੇ ਸੁਭਾਵਕ ਹੀ ਸਬਦ ਹੂਆ ਮੁਖ ਸੇ ਹਰੀ ਲੇ। ਹੇ ਨਿਜਾਤਮਾ ਐਸੇ ਕਹਤੇ ਹੀ ਸੀਢੀ ਤੇ ਗਿਰ ਪੜਾ ਔਰ ਗਿਰਤਾ ਹੀ ਮ੍ਰਿਤੂ ਕਉ ਪ੍ਰਾਪਤ ਹੋਤਾ ਭਯਾ। ਤਬ ਤਿਸੀ ਖਿਨ ਮੈਂ ਭਗਵਤ ਵਾਸਦੇਵ ਜੀ ਨੇ ਪਾਰਖਦ ਭੇਜ ਕਰ ਸੁਅਰਨ ਕੇ ਬਿਬਾਨੋਂ ਮੈਂ ਬੈਠਾਇ ਕਰ ਮਹਾਂ ਕੰਦਰਜ ਪਾਪੀ ਵੇਸਵਾ ਗਾਮੀ ਕੋ ਬੈਕੁੰਠ ਭਵਨ ਵਿਖੇ ਇਸਥਿਤ ਕੀਆ। ਤਾਂਤੇ ਦੇਖ ਨਾਮ ਕਾ ਪ੍ਰਤਾਪ। ਹੇ ਮੇਰੇ ਆਤਮਾ ਤਾਂਤੇ ਜਿਸ ਪ੍ਰਕਾਰ ਦੀਨ ਬੰਧਵ ਜੋਤੀ ਸਰੂਪ ਕਾ ਨਾਮ ਲੀਆ ਜਾਇ ਤਿਸੀ ਪ੍ਰਕਾਰ ਹਰੇ ਗੋਬਿੰਦ ਵਾਸਦੇਵ ਨਾਮ ਕਉ ਉਚਾਰਣ ਕਰੋ। ਸਰਬ

ਪ੍ਰਕਾਰ ਕਰਕੇ ਪਤਿਤ ਪਾਵਨ ਕਾ ਨਾਮ ਮੋਖ ਕਾ ਦਾਤਾ ਹੈ । ਯਾ ਮੈਂ ਸੰਦੇਹ ਨਹੀਂ । ਇਸੀ ਕਰ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਮਨ ਕੇ ਪ੍ਰਤੀ ਮੀਠੀਆਂ ਮੀਠੀਆਂ ਸਾਖੀਆਂ ਸੁਣਾਇ ਕਰ ਸੰਬੋਧਨ ਕਰੇ ਹੈਂ। ਕੈਸੇ ਜੈਸੇ ਮੈਂ ਤੁਝਕੋ ਪੜਾ ਕਹਤਾਹੋਂ ਤਾਂਤੇ ਤੂ ਮੁਕੰਦ ਮਨੋਹਰ ਕਾ ਨਾਮ ਸਰਬ ਕਾਲ ਸਾਸੁ ਸਾਸੁ ਸਿਮਰ । ਜਿਸ ਨਾਮ ਕੇ ਪ੍ਰਤਾਪ ਕਰ ਤੂੰ ਭੀ ਮੁਕਤ ਕੌ ਪ੍ਰਾਪਤ ਹੋਵੈਂ ॥ ੨ ॥

ਇਤਿ ਸ੍ਰੀ ਗੁਰ ਭਗਤ ਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਅਜਾਮਲ ਗਾਥਾ ਬਰਨਨੰਨਾਮ ਖਸ਼ਟਮੋਂ ਉਪਾਖਿਆਨ॥੬॥



## ਅਥ ਸਪਤਮੋਂ ਅਧਯਾਇ ਲਿਖਯਤੇ

### ਆਗੇ ਸਾਖੀ ਬਾਲਮੀਕ ਜੀ ਕੀ ਚਲੀ

ੴ ਸਤਿਗੁਰਪ੍ਰਸਾਦਿ॥

ਨਿਜਾਤਮਾ ਵਾਚ ॥ ਹੇ ਹਰੀ ਲਾਲ ਆਤਮ ਦਰਸੀ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਹੈਂ । ਤਿਨੋਂ ਨੇ ਜੋ ਅਨੁਗ੍ਰਹ ਕਰ ਵਚਨ ਕੀਆ ਹੈ । 'ਬਾਲਮੀਕੈ ਹੋਆ ਸਾਧ ਸੰਗੁ ॥ ੧ ॥' ਤਾਂਤੇ ਉਹ ਬਾਲਮੀਕ ਕਉਣ ਥਾ ਅਰ ਤਿਸਕੌ ਸੰਤੋਂ ਕਾ ਸੰਗ ਕੈਸੇ ਹੂਆ । ਅਰ ਤਿਨ ਮਹਾਤਮੋਂ ਨੇ ਤਿਸਕੋ ਕਉਨ ਸੀ ਸਿਖ੍ਯਿਆ ਦਈ ਪੁਨਾ ਤਿਸਕੋ ਉਪਦੇਸ਼ ਕਿਆ ਕੀਆ । ਹੇ ਸੁਆਮੀ ਜੀ ਜਿਸ ਪ੍ਰਕਾਰ ਮਹਾਤਮਾ ਨੇ ਤਿਸਕਾ ਉਧਾਰ ਕੀਆ ਹੈ ਤਿਸਕਾ ਪ੍ਰਸੰਗ ਭੀ ਕ੍ਰਿਪਾ ਕਰ ਮੇਰੇ ਕਉ ਕਹੋ॥ ੧ ॥

ਆਤਮ ਦਰਸੀਓ ਵਾਚ ॥

ਸੁਣਿ ਸਾਖੀ ਮਨ ਜਪਿ ਪਿਆਰ ॥ ੧ ॥ ਹੇ ਮੇਰੇ ਆਤਮਾ ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਿਜਾਤਮਾ ਕਉ ਸੰਬੋਧਨ ਕੀਆ ਹੈ। ਬਾਲਮੀਕ ਜੀ ਕੀ ਕਥਾ ਸੁਣਾਇ ਕਰ। ਤੈਸੇ ਹੀ ਮੈਂ ਤੁਝਕੋ ਕਹਤਾ ਹੌਂ ਤੂੰ ਧਿਆਨ ਦੇ ਕਰਕੇ ਬਾਲਮੀਕ ਜੀ ਕੀ ਸਾਖੀ ਮੇਰੇ ਤੇ ਸੁਣ। ਅਤੇ ਪ੍ਰੇਮ ਕਰਕੇ ਨਾਮ ਕੋ ਜਪੁ ॥ ਹੇ ਮੇਰੇ ਆਤਮਾ ਏਕ ਬਾਲਮੀਕ ਨਾਮ ਕਰ ਤ੍ਰੇਤਾਯੁਗ ਵਿਖੇ ਭੀਲ ਹੋਤਾ ਭਿਆ। ਤਬ ਉਸਕਾ ਐਸਾ ਸੁਭਾਵ ਹੂਆ ਜੋ ਰਸਤੇ ਮੈਂ ਧਾੜਾ ਰੋੜਾ ਮਾਰ ਕਰ ਲੋਕੋਂ ਕਉ ਲੂਟ ਕੇ ਲੇ ਆਯਾ ਕਰੈ। ਔਰ ਤਿਸ ਕੇ ਗ੍ਰਹ ਮੈਂ ਏਕ ਇਸਤ੍ਰੀ ਏਕ ਪੁੱਤ੍ਰ ਏਕ ਕੰਨਿਆਂ ਏਕ ਮਾਤਾ ਥੀ। ਤਬ ਲੋਕੋਂ ਕਾ ਧਨ ਖੋਹੁ ਮੋਹੁ ਕੇ ਤਿਨਕੋ ਲਿਆਇ ਦੀਆ ਕਰੈ। ਅਰ ਰਾਤ ਦਿਨ ਪਾਪ ਕਰਮ ਕਰਕੈ ਤਿਨ ਕੀ ਪਾਲਨਾ ਹੀ ਮੈਂ ਰਹੇ। ਹੇ ਨਿਜਾਤਮਾ ਏਕਦਿਨ ਦੈਵਨੇਤ ਕਰ ਤਿਸ ਰਸਤੇ ਵਿਖੇ ਸਪਤ ਰਿਖ ਬ੍ਰਹਮਾਂ ਕੇ ਪੁਤ੍ਰ ਆਇ ਨਿਕਸੇ। ਤਬ ਵਹੁ ਬਾਲਮੀਕ ਤਿਨਕੇ ਬਸਤ੍ਰ ਉਤਾਰਨੇ ਕਾ ਉਦਮ ਕਰਤਾ ਭਇਆ। ਜਬ ਉਸ ਭੀਲ ਕੀ ਮਹਾਤਮੋਂ ਨੇ ਖੋਟੀ ਦ੍ਰਿਸਟੀ ਦੇਖੀ। ਤਬ ਵਹੁ ਮਹਾਤਮਾਂ ਮੁਸ-ਕੋਰਾਇ ਕਰ ਕਹਨੇ ਲਾਗੇ। ਅਰੇ ਭਾਈ ਤੂ ਕਿਆ ਕਰਤਾ ਹੈਂ। ਤਬ ਵਹੁ ਪੁਰਖ ਬੋਲਾ ਤੁਮਾਰੇ ਬਸਤ੍ਰ ਉਤਾਰ ਕਰ ਘਰ ਮੈਂ ਲੈ ਜਾਇਕੇ ਆਪਣੇ ਬਾਲ ਬੱਚੇ ਕੀ ਪਾਲਣਾ ਕਰੋਂਗਾ। ਹੇ ਨਿਜਾ-ਤਮਾਂ ਐਸੇ ਸੁਣ ਕਰ ਤਿਸਕੇ ਵਾਕ ਕੋ ਬਹੁੜ ਸੰਤੋਂ ਨੇ ਕਹਾ ਹੇ ਮੂਰਖ ਐਸੇ ਜੋ ਤੂੰ ਪਾਪ ਕਰਮ ਕਰਤਾ ਹੈਂ ਇਨ ਤੇਰੇ ਪਾਪੋਂ ਕਾ ਬਦਲਾ ਜਬ ਤੁਝੇ ਨਰਕ ਕੀ ਸਜ਼ਾ ਮਿਲੇਗੀ। ਤਬ ਤੇਰੀ ਊਹਾਂ ਕਉਨ ਰਖਿਆ ਕਰੈਗਾ। ਹੇ ਮੇਰੇ ਆਤਮਾ

ਐਸੇ ਸੁਨ ਕਰ ਮਹਾਤਮਾਂ ਸੰਤੋਂ ਕੇ ਬਚਨ ਬਹੁੜ ਬਾਲਮੀਕ ਨੇ ਕਹਾ ਹੇ ਸਾਧੋ ਤੁਮ ਜੋ ਗਿਆਨ ਕੀਆਂ ਬਾਰਤਾ ਕਰਤੇ ਹੋ ਸੋ ਮੈਂ ਤੁਮਾਰਾ ਕਹਿਆ ਹੂਆ ਏਕ ਭੀ ਨਹੀ ਜਾਣਤਾ। ਕਾਹੇ ਤੇ ਮੇਰੇ ਤਉ ਕੁਟੰਬੀ ਅੰਨ ਬਸਤਰ ਬਿਨਾਂ ਪ੍ਰਾਨ ਤਿਆਗਤੇ ਹੈਂ ਔਰ ਮੇਰੇ ਬਿਨਾਂ ਏਕ ਪਲ ਭੀ ਨਹੀਂ ਰਹਿ ਸਕਤੇ। ਐਸੇ ਉਨਕਾ ਮੇਰੇ ਮੈਂ ਸਨੇਹ ਔਰ ਪਿਆਰ ਹੈ। ਹੇ ਨਿਜਾਤਮਾ ਐਸੇ ਭੀਲ ਕੀ ਬਾਣੀ ਸੁਣ ਕਰ ਫੇਰ ਮਹਾਤਮੋਂ ਨੇ ਕਹਾਂ। ਹੇ ਜੀਵੋਂ ਕੇ ਪ੍ਰਾਨ ਹਤ ਕਰਨੇ ਹਾਰੇ ਤਉ ਗੇਰੂ ਕੇ ਜੋ ਰੰਗੇ ਹੂਏ ਬਸਤਰ ਹੈਂ ਇਹ ਤੁਮਾਰੇ ਕਿਸੀ ਕਾਮ ਨਹੀਂ। ਔਰ ਜੋ ਹਮਾਰੇ ਹਾਥ ਮੈਂ ਤੂੰਬੀ ਹੈ ਇਸਕਾ ਤੋ ਤੁਝਕੋ ਬਜਾਰ ਮੈਂ ਏਕ ਧੇਲਾ ਭੀ ਨਹੀਂ ਪ੍ਰਾਪਤ ਹੋਵਨਾ। ਹੇ ਮੇਰੇ ਆਤਮਾ ਐਸੇ ਸੁਣ ਕਰ ਬਹੁਰ ਭੀਲ ਨੇ ਕਹਿਆ। ਹੇ ਸਾਧੋ ਮੈਨੇ ਸੁਣਿਆ ਹੂਆ ਹੈ ਕਿਆ ਜਬ ਇਨ ਰੰਗੇ ਹੋਏ ਬਸਤਰਾਂ ਕੋ ਕਸੁੰਭੇ ਕਾ ਰੰਗ ਚੜ੍ਹਾਇ ਦੇਈਏ ਤਬ ਇਨ੍ਹਕਾ ਰੰਗ ਬਦਲ ਜਾਤਾ ਹੈ। ਜਬ ਨਾ ਹੀ ਬਦਲੇਗਾ ਤਬ ਮੈਂ ਮਾਤਾ ਕਉ ਦੇਵੋਂਗਾ ਵਹੁ ਆਪੇ ਹੀ ਇਨਕੋ ਸਵਾਰ ਲੇਵੇਗੀ। ਹੇ ਨਿਜਾਤਮਾ ਜਬ ਐਸੇ ਭੀਲ ਨੇ ਕਹਾ ਤਬ ਮਹਾਤਮਾ ਸੰਤ ਤਿਸਕੇ ਪ੍ਰਤੀ ਕਹਤੇ ਭਏ। ਹੇ ਭਾਈ ਪੁਰਖਾ ਜਿਨਕੇ ਅਰਥ ਐਸੇ ਐਸੇ ਪਾਪ ਕਰਮ ਕਰਕੇ ਤੂੰ ਅਪਰਾਧ ਸਿਰ ਪਰ ਰਾਖਤਾ ਹੈਂ ਤਿਨੋਂ ਘਰ ਕੇ ਸਬੰਧੀਓਂ ਨੇ ਤੁਝਕੋ ਜਮ ਰਾਜਾ ਕੇ ਡੰਡ ਤੇ ਛੁਡਾਵਨਾ ਨਹੀਂ ਤਾਂਤੇ ਇਨੋਂ ਪਾਪ ਕਰਮੋਂ ਕੇ ਫਲ ਕਉ ਤੂੰ ਆਪ ਹੀ ਭੋਗੇਂਗਾ ਵਹੁ ਘਰ ਕੇ ਸਬੰਧੀ ਤੇਰੀ ਸਹਾਇਤਾ ਨਹੀ ਕਰੇਂਗੇ। ਔਰ ਜੇਕਰ ਤੂੰ ਹਮਾਰੇ ਕਹੇ ਪਰ ਪ੍ਰਤੀਤ ਨਹੀ ਕਰਤਾ। ਤਉ ਜਾਇ ਅਪਨੇ ਘਰ ਕੇ ਸਬੰਧੀਓਂ ਸੇ ਪੂਛ ਆਵੋ। ਹਮ ਤੁਮਾਰੇ ਆਵਨੇ

ਤਕ ਈਹਾਂ ਹੀ ਬੈਠੇ ਹੈਂ। ਹੇ ਨਿਜਾਤਮਾ ਐਸੇ ਸੁਣ ਕਰ ਬਾਲ-ਮੀਕ ਬਟਵਾਰਾ ਅਪਨੇ ਗ੍ਰਿਹ ਮੈਂ ਜਾਇ ਕਰ ਆਪਣੀ ਮਾਤਾ ਕੇ ਪ੍ਰਤੀ ਕਹਤਾ ਭਇਆ ਹੇ ਮਾਤਾ ਜੀ ਆਜ ਮੁਝ ਕਉ ਚੰਦ੍ਰਮਾ ਕਾ ਪੁਤਰ ਬੁਧ ਮਿਲਿਆ ਹੈ। ਔਰ ਉਸਨੇ ਕਹਾ ਹੈ ਤੇਰੀ ਆਰਬਲਾ ਘਟ ਗਈ ਹੈ। ਕਾਲ ਤੇਰਾ ਸਮੀਪ ਆ ਗਿਆ ਹੈ। ਕੱਲ ਕਉ ਤੈਨੇ ਮ੍ਰਿਤੂ ਹੋਇ ਜਾਣਾ ਹੈ। ਪਰ ਤੇਰੇ ਬਚਣੇ ਕਾ ਏਕ ਉਪਾਉ ਹੈ। ਯਦੀ ਕੋਈ ਤੇਰਾ ਸਬੰਧੀ ਤੇਰੇ ਬਦਲੇ ਸਿਰ ਦੇਵੇ। ਤਬ ਤੂੰ ਬਚ ਰਹੈਂਗਾ। ਨਹੀ ਤਾਂ ਮ੍ਰਿਤੂ ਹੋਇ ਜਾਵੈਂਗਾ।

ਹੇ ਹਰੀ ਲਾਲ ਐਸੇ ਸੁਨ ਕਰ ਤਿਸ ਕੀ ਮਾਤਾ ਬੋਲੀ ਹੇ ਪੁਤ੍ਰ ਕਿਉਂ ਤੈਨੇ ਪਾਪ ਕਰਮ ਕੀਏ ਹੈਂ। ਜਿਸ ਕਰ ਤੇਰੀ ਆਰਬਲਾ ਘਟ ਗਈ ਹੈ। ਹੇ ਪੁੱਤਰ ਮੈਨੇ ਤਉ ਤੁਝਕੋ ਨਵ ਮਾਸ ਗਰਭ ਮੈਂ ਰਾਖਿਆ ਹੈ। ਔਰ ਭਲੀ ਭਾਂਤ ਸੇਵਾ ਕਰਕੇ ਤੁਝਕੋ ਪਾਲਿਆ ਹੈ। ਕਿਸ ਤੇ ਜਬ ਇਹ ਬਡ਼ਾ ਹੋਵੇਗਾ ਤਬ ਖਟ ਘਾਲ ਕਰ ਹਮਾਰੀ ਪਾਲਨਾ ਕਰੈਗਾ। ਹੇ ਪੁਤ੍ਰ ਹਮ ਤੇਰੇ ਬਦਲੇ ਕੈਸੇ ਮਰੈਂ ਮੈਂ ਨਹੀ ਕਹਿਤੀ ਜੋ ਜੀਵ ਘਾਤ ਕਰਕੇ ਹਮਾਰੀ ਪਾਲਨਾ ਕਰ। ਔਰ ਜਿਸ ਭਾਂਤ ਤੇਰੀ ਇਛਾ ਹੋਵੇ ਤਿਸੀ ਭਾਂਤ ਹਮ ਕੌ ਪਾਲ। ਹੇ ਨਿਜਾਤਮਾ ਐਸੇ ਸੁਣਤੇ ਹੀ ਮਾਤਾ ਕੇ ਵਾਕ ਕੌ ਬਹੁੜ ਆਪਣੀ ਇਸਤ੍ਰੀ ਪੈ ਗਿਆ। ਔਰ ਤਿਸਕੋ ਜਾਇ ਕਰ ਐਸਾ ਕਹਾ ਹੇ ਮੇਰੀ ਪਿਆਰੀ ਅਬ ਮੇਰੇ ਸਾਥ ਭਾਰੀ ਬਣੀ ਹੈ ਤੁਝਕੋ ਢੀਲ ਕਰਨੀ ਯੋਗ ਨਹੀਂ, ਮੇਰੇ ਅਰਥ ਸਰੀਰ ਤੂੰ ਦੇਹ ਜਿਸ ਕਰ ਮੇਰਾ ਸਰੀਰ ਕਾਲ ਤੇ ਬਚ ਰਹੇ। ਕਿਸਤੇ ਮੈਂ ਭਾਰੀਭਾਰੀ ਪਾਪ ਤੇਰੇ ਹੀ ਹਿਤ ਕਰਕੇ ਕਰਤਾ ਹੋਂ। ਤੇਰੇ ਮੈਂ ਮੇਰਾ ਸਨੇਹ ਭਾਰੀ ਹੈ। ਹੇ ਨਿਜਾਤਮਾ ਐਸੇ ਸੁਣ ਕਰ ਤਿਸਕੀ ਇਸਤ੍ਰੀ ਨੇ ਕਹਾ। ਹੇ ਸ੍ਵਾਮੀ!

ਤੈਨੇ ਮੇਰਾ ਹਾਥ ਸਰਬ ਪਰਵਾਰ ਮੈਂ ਬੈਠ ਕਰ ਪਕੜਿਆ ਹੈ। ਸੋ ਮੁਝਕੋ ਮਿਹਨਤ ਮਜੂਰੀ ਕਰਕੇ ਜਿਸ ਪ੍ਰਕਾਰ ਤੇਰੀ ਇਛਾ ਹੋਵੈ ਤਿਸੀ ਪ੍ਰਕਾਰ ਪਾਲ। ਹੇ ਭਰਤਾ ਮੈਂ ਨਹੀ ਕਹਿਤੀ ਤੂ ਪਾਪ ਕਰਮ ਕਰ । ਯਦੀ ਤੂ ਪਾਪ ਕਰੈਂਗਾ ਤਬ ਪਾਪ ਕਰਮੋਂ ਕਾ ਫਲ ਤੂੰ ਹੀ ਭੋਗੇਂਗਾ। ਤੇਰੇ ਪੀਛੇ ਔਰ ਕਿਸੀ ਨੇ ਤੇਰੇ ਕੀਏ ਕਰਮਾਂ ਕਾ ਫਲ ਨਹੀਂ ਭੋਗਣਾ। ਹੇ ਮੇਰੇ ਆਤਮਾ ਜਬ ਐਸੇ ਇਸਤ੍ਰੀ ਕੇ ਵਾਕ ਬਾਲਮੀਕ ਜੀ ਨੇ ਸੁਣੇ। ਤਬ ਉਸਕੇ ਬਚਨ ਬਾਣ ਕੀ ਨਿਆਂਈ ਤਿਸਕੇ ਹਿਰਦੇ ਕਉ ਬੇਧਤ ਭਏ। ਬਹੁੜ ਊਹਾਂ ਸੇ ਉਠ ਕਰ ਪੁਤਰ ਕੇ ਜਾਇ ਕਰ ਪੂਛਤਾ ਭਇਆ ਹੇ ਪੁਤ੍ਰ! ਮੈਨੇ ਤੁਝਕੋ ਪ੍ਰਾਣਾਂ ਤੇ ਅਧਿਕ ਜਾਣ ਕਰ ਪਾਲਿਆ ਹੈ। ਤਾਂਤੇ ਅਬ ਤੂ ਮੇਰੇ ਅਰਥ ਸਰੀਰ ਦੇਹ। ਔਰ ਮੇਰੀ ਦੇਹ ਕੀ ਰਖਿਆ ਕਰ। ਐਸੇ ਸੁਣ ਕਰ ਪੁਤ੍ਰ ਨੇ ਕਹਿਆ ਹੇ ਪਿਤਾ ਪਸੂ ਪੰਛੀ ਸੁਆਨ ਬਾਨਰ ਤੇ ਲੇਕਰ ਜੋ ਆਪਣੇ ਬਾਲ ਬਚੇ ਕੀ ਜਬ ਪਾਲਨਾ ਕਰਤੇ ਹੈਂ। ਤਬ ਵਹੁ ਤਿਨਕਾ ਕਉਨਸਾ ਦੁਖ ਬਾਂਟ ਲੇਤੇ ਹੈਂ। ਹੇ ਪਿਤਾ ਜੀ ਇਹ ਤੋ ਜਗਤ ਕਾ ਬਿਵਹਾਰ ਹੈ। ਔਰ ਜੋ ਪੁੰਨ ਪਾਪ ਜੀਵ ਕਰੇ ਹੈ, ਸੋਈ ਭੋਗੇ ਹੈਂ। ਕਿਸੀ ਕੇ ਬਦਲੇ ਔਰ ਕੋਈ ਦੂਸਰਾ ਭੋਗ ਨਹੀ ਸਕਤਾ। ਹੇ ਮੇਰੇ ਆਤਮਾ ਐਸੇ ਸੁਣ ਕਰ ਪੁਤ੍ਰ ਕੀ ਬਾਣੀ ਕਉ ਬਡੇ ਅਸਚਰਜ ਕੋ ਪ੍ਰਾਪਤ ਭਇਆ। ਬਹੁੜ ਕੰਨਿਆਂ ਕੇ ਪਾਸ ਨਾਂ ਜਾਤਾ ਭਇਆ ਝਟ ਹੀ ਆਇ ਕਰ ਤਿਨ ਮਹਾਤਮਾਂ ਸੰਤੋਂ ਕੇ ਦੋਨੋਂ ਚਰਨ ਪਕੜ ਕਰ ਸੀਸ ਰਾਖਕੈ ਤਿਨਾਂ ਦੇ ਚਰਨੋਂ ਪੈ ਤ੍ਰਾਹਿ ਤ੍ਰਾਹਿ ਕਰ ਬੇਨਤੀ ਕਰਤਾ ਭਇਆ। ਹੇ ਸੁਆਮੀ ਜੀ ਮੇਰੀ ਰਖਿਆ ਕਰੋ ਰਖਿਆ ਕਰੋ, ਮੈਂ ਆਪ ਕੀ ਸਰਣ ਹੋਂ। ਕਿਸਤੇ ਜੋ ਮੇਰੀ ਸਾਰੀ ਆਰਬਲਾ ਬਿਅਰਥ ਹੀ ਬੀਤ ਗਈ ਹੈ ਪਾਪ ਕਰਮ ਕਰਤੇ।

ਅਬ ਤਉ ਆਪ ਕੀ ਸਰਨ ਬਿਨਾਂ ਮੇਰਾ ਕੋਊ ਰਖਜਕ ਨਹੀਂ । ਤਾਂਤੇ ਜੈਸੇ ਜਾਣੋ ਤੈਸੇ ਮੇਰੀ ਰਖਿਆ ਕਰੋ । ਹੇ ਨਿਜਾਤਮਾ ਜਬ ਐਸੇ ਮਹਾਤਮਾਂ ਨੇ ਤਿਸਕੀ ਬਾਣੀ ਸੁਣੀ । ਤਬ ਆਪਸ ਮੈਂ ਸਾਤੋਂ ਸੰਤ ਵੀਚਾਰ ਕਰਤੇ ਭਏ । ਕਿਆ ਜੋ ਇਹ ਮਹਾਂ ਪਾਪੀ ਹੈ ਇਸ ਕਾ ਹਿਰਦਾ ਮਹਾ ਮਲਨ ਹੈ । ਤਤ ਗਿਆਨ ਕਾ ਇਹੁ ਅਧਿਕਾਰੀ ਨਹੀਂ, ਕਿਸਤੇ ਜੋ ਸਾਰੀ ਆਰਬਲਾ ਹੀ ਇਹ ਪਾਪ ਕ੍ਰਮ ਕਰਤਾ ਰਿਹਾ ਹੈ। ਤਾਂਤੇ ਪ੍ਰਿਥਮੇ ਇਸਕੇ ਹਿਰਦੇ ਕਉ ਸੁਧ ਕਰੈਂ ਪੀਛੇ ਤੇ ਇਸਕੋ ਤਤੁ ਗਿਆਨ ਕਾ ਸੰਬੋਧਨ ਕਰੈਂਗੇ। ਹੇ ਮੇਰੇ ਆਤਮਾ ਐਸੇ ਬੀਚਾਰ ਕਰਕੇ ਮਹਾਂ ਮੁਨੀ ਤਿਸ ਕਉ ਮਰਾ ਮਰਾ ਸ਼ਬਦ ਉਪਦੇਸ਼ ਕਰਤੇ ਭਏ। ਪੁਨਾਂ ਤਿਸਕੌ ਐਸੇ ਕਹਾ ਜੋ ਈਹਾਂ ਹੀ ਬੈਠਕੇ ਕ੍ਰੋਧ ਹਿੰਸਾ ਕੌ ਤਿਆਗ ਕਰ ਇਸ ਨਾਮ ਕਾ ਰਟਨ ਕਰੋ। ਬਹੁੜ ਜਬ ਹਮ ਆਵੈਂਗੇ ਤਬ ਤੁਝ ਕੋ ਬੇਦੋਂ ਕਾ ਸਾਰ ਉਪਦੇਸ਼ ਕਰੈਂਗੇ ਔਰ ਇਸੀ ਮੰਤ੍ਰ ਕੇ ਜਪਣੇ ਕਰ ਤੇਰਾ ਹਿਰਦਾ ਨਿਰਮਲ ਹੋਇ ਜਾਵੈਗਾ ਕੈਸੇ ਜੈਸੇ ਧੇਨ ਕਾ ਦੂਧ ਹੋਤਾ ਹੈ । ਹੇ ਨਿਜਾਤਮਾ ਐਸੇ ਵਾਕ ਕੈਹ ਕਰ ਮਹਾਂ ਮੁਨੀ ਮਹਾਤਮਾ ਚਲਤੇ ਰਹੇ ਅਰ ਬਾਲਮੀਕ ਤਿਸੀ ਅਸਥਾਨ ਤੇ ਬੈਠ ਕਰ ਮਰਾ ਮਰਾ ਮਰਾ ਰਾਤ ਦਿਨ ਏਕ ਰਸ ਧੁਨ ਕਰ੍ਕੇ ਉਚਾਰਤਾ ਭਯਾ। ਜਬ ਐਸੇ ਕਰਤੇ ਬਾਰਾਂ ਬਰਸ ਬਤੀਤ ਹੂਏ ਤਬ ਤਿਸਕੇ ਸਰੀਰ ਪਰ ਰੇਤ ਮ੍ਰਿਤਕਾ ਆਦ ਪੜ ਕਰ ਏਕ ਬੋਹਲ ਕੀ ਨਿਆਈ ਹੋਇ ਜਾਤਾ ਭਇਆ ਅਰ ਦਭ ਆਦੀ ਘਾਸ ਬਹੁਤ ਹੀ ਤਿਸਕੇ ਊਪਰ ਫੈਲ ਗਿਆ। ਹੇ ਮੇਰੇ ਆਤਮਾ ਤਬ ਬਾਰਾਂ ਬਰਸੋਂ ਕੇ ਪੀਛੇ ਵਹੁ ਮੁਨੀ ਮਹਾਤਮਾ ਜੀ ਆਏ ਅਰ ਊਹਾਂ ਆਇ ਕਰ ਲਾਗੇ ਬੀਚਾਰਨੇ । ਕਿਆ ਕਿ ਈਹਾਂ ਏਕ ਭੀਲ ਥਾ ਜੋ ਹਮਾਰੇ ਬਸਤਰ

ਉਤਾਰਨੇ ਲਗਾ ਥਾ ਐਸੇ ਬੀਚਾਰ ਕਰਕੇ ਤਿਸ ਮ੍ਰਿਤਕਾ ਰੇਤ ਕੇ ਬੋਹਲ ਕੋ ਦੂਰ ਕਰਤੇ ਭਏ ਔਰ ਪੁਨਾ ਤਿਸਕੇ ਭੀਤਰ ਕਿਆ ਦੇਖੈਂ ਜੋ ਨੀਚੇ ਬੈਠਾ ਰਾਮ ਰਾਮ ਰਾਮ ਕੀ ਧੁਨ ਕੋ ਉਚਾਰਨ ਕਰ ਰਹਾ ਹੈ। ਹੇ ਮੇਰੇ ਮਨ ਐਸੇ ਤਿਸ ਕੋ ਦੇਖ ਕਰ ਅਰ ਤਿਸ ਧੂਰੀ ਤੇ ਤਿਸ ਕੋ ਨਿਕਾਸ ਕਰ ਪੂਰਨ ਤਤੁ ਗਿਆਨ ਕਾ ਉਪਦੇਸ ਤਿਸਕੋ ਕਰਤੇ ਭਏ ਪੁਨਾ ਆਪ ਤਿਸ ਅ-ਸਥਾਨ ਤੇ ਚਲਤੇ ਭਏ। ਤਾਂਤੇ ਤੂੰ ਵਿਚਾਰ ਕਰ ਦੇਖ ਰਾਮ ਨਾਮ ਕਾ ਕੈਸਾ ਪ੍ਰਤਾਪ ਹੈ। ਜਿਸ ਰਾਮਨਾਮ ਕੇ ਪ੍ਰਤਾਪ ਕਰ ਭੀਲ ਜਾਤ ਤੇ ਮੁਨੀਓਂ ਕਾ ਰਾਜਾ ਹੋਤਾ ਭਇਆ ਔਰ ਦਸ ਹਜਾਰ ਬਰਸ ਆਗੇ ਸ੍ਰੀ ਰਾਮ ਚੰਦਰ ਜੀ ਕੇ ਅਵਤਾਰ ਹੋਨੇ ਕੀ ਲੀਲਾ ਰਾਮ ਕਥਾ ਕਾ ਉਚਾਰਣ ਕੀਆ। ਤਾਂਤੇ ਜਬ ਤੂੰ ਭੀ ਇਸੀ ਪ੍ਰਕਾਰ ਸਰਬ ਸੰਬੰਧੀਓਂ ਤੇ ਔਰ ਸਰਬ ਓਰ ਸੇ ਸਨੇਹ ਕਾ ਤਿਆਗ ਕਰ ਸ੍ਰੀ ਵਾਸਦੇਵ ਹਰੇ ਗੋਬਿੰਦ ਨਾਮ ਕਉ ਉਚਾਰਣ ਕਰੈਂਗਾ। ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੁਝਕੋ ਕਹਾ ਹੈ। ਤਬ ਤੂੰ ਭੀ ਦੇਹ ਰੂਪ ਨੀਚ ਪਦਵੀ ਤੇ ਊਠ ਕਰ ਊਚ ਪਦ ਅਬਿਨਾਸੀ ਵਿਖੇ ਪ੍ਰਾਪਤ ਹੋਵੈਗਾ ॥ ੨ ॥

ਇਤਿ ਸ੍ਰੀ ਗੁਰ ਭਗਤ ਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ
ਸਰਬ ਸਾਧਨ ਸਿਰੋਮਣਿ ਹਰਿਭਗਤ ਬਰਨਨੰ ਨਾਮ
ਸਪਤਮੋਂ ਉਪਾਖਿਆਨ ॥ ੭ ॥



# ਅਥ ਅਸ਼ਟਮੋਂ ਅਧ੍ਯਾਇ ਲਿਖ੍ਯਤੇ

## ਆਗੇ ਸਾਖੀ ਦੂਜੇ ਬਾਲਮੀਕ ਜੀ ਕੀ ਚਲੀ

ਨਿਜਾਤਮੋ ਵਾਚ ॥ ਹੇ ਆਤਮਦਰਸੀ ਜੀ! ਆਪਨੇ ਜੋਬਾਲਮੀਕ ਜੀ ਕੀ ਕਥਾ ਮੇਰੇ ਕਉ ਅਨੁਗ੍ਰਹ ਕਰ ਕਹੀ ਹੈ। ਸੋ ਤਉ ਮੈਨੇ ਸ੍ਰਵਨ ਕਰੀ ਹੈ। ਔਰ ਦੂਸਰਾ ਜੋ ਬਾਲਮੀਕ ਸੁਪਚ ਹੂਆ ਹੈ ਜਿਸ ਕੇ ਪਰਥਾਇ ਸ੍ਰੀ ਗੁਰੂ ਜੀਨੇ ਇਹੁ ਬਚਨ ਕੀਆ ਹੈ ਕਿਆ ਕਿ "ਸੁਆਨ ਸਤ੍ਰੁ ਅਜਾਤ ਸਭ ਤੇ ਕ੍ਰਿਸਨ ਲਾਵੈ ਹੇਤ। ਲੋਕ ਬਪੁਰਾ ਕਿਆ ਸਲਾਹੇ ਤੀਨ ਲੋਕ ਪਰਵੇਸ ॥ ੧ ॥" ਤਾਂਤੇ ਤਿਸਕੀ ਗਾਥਾ ਭੀ ਜਿਸ ਪ੍ਰਕਾਰ ਹੈ ਸੋ ਭੀ ਕਿਰਪਾ ਕਰ ਦਯਾ ਕੇ ਹਿਤ ਅਰਥ ਕਹੀਏ ॥ ੧ ॥

ਸਮਦਰਸੀਓ ਵਾਚ ॥ ਹੇ ਮੇਰੇ ਆਤਮਾ ਇਹੁ ਤੋ ਤੈਨੇ ਬਹੁਤ ਹੀ ਭਲੀ ਬਾਤ ਪੂਛੀ ਹੈ। ਇਸ ਬਾਤ ਕੇ ਪੂਛਨੇ ਪਰ ਤੋ ਤੂੰ ਧੰਨਤਾ ਕੇ ਯੋਗ ਹੈਂ। ਤਾਂਤੇ ਜੈਸੇ ਮੈਨੇ ਮਹਾਤਮਾ ਦ੍ਵਾਰਾ ਸ਼੍ਰਵਣ ਕਰੀ ਹੈ। ਤੈਸੇ ਮੈਂ ਤੁਝਕੋ ਕੈਹਤਾ ਹੌਂ ਤੂੰ ਸਾਵਧਾਨ ਹੋਕੇ ਸ੍ਰਵਣ ਕਰ ॥

ਹੇ ਨਿਜਾਤਮਾ ਜਬ ਸ੍ਰੀ ਕ੍ਰਿਸ਼ਨ ਚੰਦ੍ਰ ਭੂਮੀ ਕੇ ਭਾਰ ਉਤਾਰਨੇ ਹਿਤ ਵਾਸਦੇਵ ਜੀ ਕੇ ਗ੍ਰਿਹ ਮੈਂ ਮਥਰਾ ਵਿਖੇ ਅਵਤਾਰ ਧਾਰਨ ਕੀਆ ਹੈ। ਤਬ ਹੀ ਬਾਲਮੀਕ ਭੀ ਸੁਪਚੋਂ ਕੇ ਗ੍ਰਿਹ ਵਿਖੇ ਹੂਆ ਹੈ। ਸੋ ਜਬ ਭਗਵਤ ਵਾਸਦੇਵ ਜੂਕੀ ਸਹਾਇਤਾ ਪਾਇ ਕਰ ਪਾਪ ਰੂਪ ਕਉਰਵੋਂ ਕਾ ਨਾਸ ਪਾਂਡਵੋਂ ਨੇ ਕੀਆ ਤਬ ਤਿਸ ਕੁਲ ਹੱਤਯਾ ਕੋ ਮਾਨਕੈ ਰਾਜਾ ਯੁਧਿਸਟਰ ਅਸਮੇਧ

ਯੱਗ ਕੀ ਇੱਛਾ ਕਰਤਾ ਭਯਾ। ਤਬ ਤਿਸ ਯੱਗ ਕੀ ਪੂਰਨਤਾ ਕੀ ਪ੍ਰਤਗਯਾ ਅਰਥ ਊਚੇ ਮੰਚ ਪਰ ਸੰਖ ਕਉ ਰਾਖਤ ਭਏ। ਔਰ ਐਸੇ ਨਿਸਚੇ ਕੀਆ ਕਿ ਜਬ ਇਹ ਸੰਖ ਆਪੇ ਹੀ ਬਾਜੇਗਾ। ਤਬ ਹਮ ਜਾਣੈਂਗੇ ਜੌ ਅਬ ਯੱਗ ਸਪੂਰਨ ਹੂਆ ਹੈ। ਹੇ ਨਿਜਾਤਮਾ ਤਬ ਰਾਜਾ ਯੁਧਿਸਟਰ ਤਿਸ ਯੱਗ ਵਿਖੇ ਅਨੇਕ ਪ੍ਰਕਾਰ ਕੇ ਬਿੰਜਨ ਭੋਜਨਾਦਿਕ ਖਟਰਸਾਦੀ ਕਰਾਵਤ ਭਏ, ਕੈਸੇ ਜੈਸੇ ਸ੍ਰੀਰਮਾਪਤਿ ਨੇ ਕਹਿਆ ਹੈ ਤੈਸੇਹੀ ਕੀਆ ਜਬ ਸਰਬ ਰਿਖੀ ਮੁਨੀ ਸਾਧ ਬ੍ਰਾਹਮਨ ਅਨੇਕ ਹੀ ਭੋਜਨ ਪਾਇਕੇ ਵਿਦਾ ਹੂਏ ਤਬ ਰਾਜਾ ਯੁਧਿਸ਼ਟਰ ਨੇ ਜਗਤ ਪਤਿ ਵਾਸਦੇਵ ਜੀ ਕੇ ਚਰਨੋਂ ਮੇਂ ਦੋਨੋ ਹਾਥ ਜੋੜ ਕਰ ਪ੍ਰਾਰਥਨਾ ਕਰੀ। ਹੇ ਜਗਨਾਥ ਹੇ ਜਗ ਨਿਵਾਸ ਸੰਖ ਕੀ ਧੁਨ ਤੋ ਨਾਂ ਭਈ। ਸਰਬ ਰਿਖੀ ਮੁਨੀ ਮਹਾਤਮਾ ਅੰਨ ਜੇਵ ਕਰ ਦੱਖਣਾ ਪਾਇਕੇ ਆਪੋ ਆਪਣੇ ਆਸ਼੍ਰਮੋਂ ਮੈਂ ਜਾਇ ਪ੍ਰਾਪਤ ਭਏ। ਐਸੇ ਸੁਣ ਕਰ ਭਗਤ ਵਛਲ ਵਾਸ-ਦੇਵ ਜੀ ਬੋਲੇ। ਹੇ ਰਾਜਨ! ਕਿਆ ਤੈਨੇ ਯੱਗ ਕਰਾ ਹੈ, ਇਸੀ ਨਗਰ ਮੈਂ ਏਕ ਸੰਤ ਜਨ ਮਹਾਤਮਾ ਰਹਿਤੇ ਹੈਂ, ਤਿਨੋਂ ਨੇ ਤੇਰੇ ਯੱਗ ਮੈਂ ਭੋਜਨ ਨਹੀਂ ਪਾਇਆ। ਸੋ ਇਸੀ ਕਰ ਤੇਰਾ ਯੱਗ ਸੰਪੂਰਨ ਨਹੀਂ ਹੂਆ। ਜੇਕਰ ਤੂੰ ਕਹੇਂ ਮੈਨੇ ਰਿਖੀ ਮੁਨੀ ਅਨੇਕ ਹੀ ਕਉ ਭੋਜਨ ਛਕਾਇ ਕਰ ਅਧਿਕ ਦਖਨਾ ਦੇਕਰ ਪ੍ਰਸੰਨ ਕੀਆ ਹੈ ਤਬ ਤਿਨੋਂ ਕੀ ਪ੍ਰਸੰਨਤਾ ਕਾ ਫਲ ਤੁਝਕੋ ਕਿੰਚਤ ਸਾ ਪ੍ਰਾਪਤ ਹੂਆ ਹੈ ਔਰ ਅਧਿਕ ਫਲ ਜੋ ਤੁਝਕੋ ਪ੍ਰਾਪਤ ਹੋਗਾ, ਤੌ ਤਿਨਕੋ ਭੋਜਨ ਜਿਵਾਵਣੇ ਕਰ ਹੋਗਾ।ਤਾਂਤੇ ਤਿਨਕਉ ਆਦਰ ਸਹਿਤ ਬੁਲਾਇਕੇ ਭੋਜਨ ਕਰਾਇ ਤਬ ਤੇਰਾ ਯੱਗ ਸੁਫਲਾ ਹੋਵੈ। ਹੇ ਨਿਜਾਤਮਾ! ਐਸੇ ਸੁਣ ਕਰ ਦੋਨੋਂ ਹਾਥ ਜੋੜਕੇ ਰਾਜਾ ਨੇ ਕਹਾ ਹੇ ਦੀਨਾਨਾਥ ਜਹਾਂ ਆਪ ਤੀਨੋਂ ਲੋਕੋਂ ਕੇ ਨਾਥ ਪ੍ਰਤੱਖ ਮੇਰੇ ਯੱਗ

ਵਿਖੇ ਇਸਥਿਤ ਹੋ । ਤਬ ਔਰ ਆਪ ਤੇ ਅਧਿਕ ਐਸਾ ਕਉਨ ਸੰਤ ਹੈ ਜਿਸਕੇ ਚਰਨ ਨਾ ਪੜਨੇ ਕਰ ਯੱਗ ਸੁਫਲ ਨਹੀਂ ਹੂਆ ਤਾਂਤੇ ਆਪ ਓਹ ਸੰਤ ਕਿਰਪਾ ਕਰ ਹਮ ਕਉ ਬਤਾਈਏ। ਹੇ ਮੇਰੇ ਆਤਮਾ ਐਸਾ ਵਾਕ ਰਾਜਾ ਕਾ ਸੁਣ ਕਰ ਭਗਵਾਨ ਵਾਸ ਦੇਵ ਜੀ ਬੋਲੇ ਹੇ ਧਰਮ ਪੁਤ੍ਰ ! ਮੈਂ ਤੁਝ ਕੋ ਐਸੇ ਮਹਾਤਮਾ ਸੰਤੋਂ ਕੀ ਕਿਆ ਉਪਮਾ ਕਹੋਂ । ਰਾਤ੍ਰ ਦਿਨ ਨਿਰੰਤ੍ਰ ਹੀ ਐਸੇ ਮਹਾਨ ਪੁਰਖੋਂ ਕਉ ਮੈਂ ਢੂੰਡਤਾ ਫਿਰਤਾ ਹੋਂ । ਪਰ ਭਾਗੋਂ ਬਿਨਾਂ ਐਸੇ ਸੰਤੋਂ ਮਹਾਤਮਾਓਂ ਕੀ ਪ੍ਰਾਪਤਿ ਨਹੀ ਹੋਤੀ। ਹੇਰਾਜਨ ਮੈਂ ਜੋ ਸਰਬ ਤੇ ਗਉਰ ਅਰ ਸਰਬ ਕਾ ਪੂਜ ਹੂਆ ਹੋਂ । ਸੋ ਐਸੇ ਸੰਤੋਂ ਕੇ ਚਰਨੋਂ ਕੀ ਧੂੜੀ ਕਰ ਹੂਆ ਹੋਂ। ਤਾਂਤੇ ਵਹੁ ਜੋ ਸੰਤ ਜਨ ਮਹਾਤਮਾਂ ਹੈਂ ਸੋ ਤੇਰੇ ਦੁਆਰ ਪਰ ਰੋਜ ਹੀ ਸੇਵਾ ਕਰਨੇ ਕੋ ਆਵਤੇ ਹੈਂ। ਹੇ ਰਾਜਨ ਬਾਲਮੀਕ ਤਿਨਕਾ ਨਾਮ ਹੈ। ਜਾਤੀ ਕੇ ਸੁਪਚ ਹੈਂ ਪਰ ਬਡੇ ਮਹਾਨ ਪੁਰਖ ਉਤਮ ਸਮਦਰਸੀ ਹੈਂ ਹੇ ਰਾਜਨ ਮੁਝਕੋ ਜਾਤ ਪਾਤ ਕਿਸੀ ਕੀ ਪਿਆਰੀ ਨਹੀਂ।ਮੇਰਾ ਤਉ ਪ੍ਰੇਮਾ ਭਗਤ ਸਾਥ ਪਿਆਰ ਹੈ, ਤਾਂਤੇ ਤੁਮ ਭੀਮ ਅਰਜਨਾਦਿਕੋਂ ਕੋ ਭੇਜੋ ਸੋ ਪਰੇਮ ਸਾਥ ਤਿਨਕੋ ਸਨਮਾਨ ਦੇਕਰ ਬੁਲਾਇ ਕਰ ਲੇ ਆਵੈਂ । ਹੇ ਨਿਜਾਤਮਾ ਐਸੇ ਸੁਣ ਕਰ ਰਾਜਾ ਨੇ ਭੀਮਸੈਨ ਅਰਜਨ ਕਉ ਭੇਜਿਆ। ਤਬ ਦੋਨੋਂ ਜਾਇ ਕਰ ਤਿਨਕੇ ਚਰਨੋਂ ਮੈਂ ਹਾਥ ਜੋੜ ਕਰ ਨਮਸ਼ਕਾਰ ਕਰਤੇ ਭਏ। ਬਹੁੜ ਤਿਨਹੁ ਨੇ ਕਹਾ ਹੇ ਮਹਾਰਾਜ ਆਪ ਅਨੁਗ੍ਰਹ ਕਰ ਰਾਜਾ ਕੇ ਯਗ ਮੈਂ ਚਰਨ ਪਾਈਏ । ਔਰ ਹਮ ਕਉ ਸਨਾਥ ਕਰੀਏ । ਜਿਸ ਕਰ ਰਾਜਾ ਕਾ ਯੱਗ ਸੰਪੂਰਨ ਹੋਵੇ। ਹੇ ਹਰੀ ਲਾਲ ਐਸੇ ਸੁਨ ਕਰ ਹਰੀ ਭਗਤ ਨੇ ਉਤਰ ਦੀਆ ਹੇ ਭੀਮਸੈਨ ਮੈਂ ਤਉ ਨੀਚ ਜਾਤ ਹੋਂ ਔਰ ਗੰਦ ਭਛਪ ਕਰਕੇ

ਛੱਜ ਛਾਨਣੀ ਕਾ ਆਪਣਾ ਪੇਟ ਭਰਤਾ ਹੋਂ । ਤਾਂਤੇ ਯੱਗ ਜੋ ਸਫਲ ਹੋਤੇ ਹੈਂ, ਸੋ ਮਹਾਨ ਪੁਰਖੋਂ ਰਿਖੀਓਂ ਕੇ ਚਰਨ ਪੜਨੇ ਕਰ ਹੋਤੇ ਹੈਂ, ਔਰ ਅਸਮਦਾਦਿਕ ਜੋ ਮਹਾਂ ਪਾਪੀ ਹੈਂ ਸੋ ਤਿਨ ਕੇ ਚਰਨ ਪੜਨੇ ਕਰ ਤਉ ਪਵਿਤ੍ਰ ਤੇ ਅਪਵਿਤ੍ਰ ਭੀ ਹੋਇ ਜਾਤਾ ਹੈ ਤਾਂਤੇ ਮੈਂ ਨਹੀਂ ਚਲਤਾਹੇ ਭੀਮਸੈਨ ਸ਼ਤ੍ਰਨਾਸਕ ਜੇਕਰ ਰਾਜਾ ਮੁਝ ਪਰ ਕੋਪ ਕਰ ਜੋਰ ਕਰੈਗਾ।ਤੌ ਮੈਂ ਰਾਜੇ ਕਾ ਦੇਸ ਹੀ ਤਜਾਗ ਜਾਵੇਂਗਾ। ਔਰ ਮੈਂ ਭਲੀ ਪ੍ਰਕਾਰ ਜਾਨਤਾ ਹੌਂ ਜੋ ਮੁਝਕੋ ਸ੍ਰੀ ਕ੍ਰਿਸ਼ਨ ਚੰਦ੍ਰ ਬਾਸਦੇਵ ਬਨਵਾਰੀ ਜੀ ਪ੍ਰਗਟ ਕੀਆ ਚਾਹਤੇ ਹੈਂ। ਪਰ ਮੈਂ ਪ੍ਰਗਟ ਹੋਣੇ ਕੀ ਇੱਛਾ ਨਹੀਂ ਰਾਖਤਾ। ਹੇ ਮੇਰੇ ਆਤਮਾ ਐਸੇ ਸੁਣ ਕਰ ਭਗਵਾਨ ਭਗਵਤ ਕੇ ਮੁਖ ਤੇ ਅਰਜਨ ਨੇ ਬਹੁਤ ਪ੍ਰਾਰਥਨਾ ਕਰੀ । ਹੇ ਭਗਵਾਨ ਮਹਾਤਮਾ ਕੇ ਸਰੀਰ ਤਉ ਪਰ-ਉਪਕਾਰੀ ਹੋਤੇ ਹੈਂ ਤਾਂਤੇ ਜੈਸੇ ਜਾਣੋਂ ਤੈਸੇ ਉਪਕਾਰ ਹਮਾਰੇ ਪੈ ਕਰੀਏ। ਐਸੇ ਸੁਨ ਕਰ ਨਿੰਮਰਤਾ ਸਨਮਾਨ ਕੇ ਭਰੇ ਹੂਏ ਵਚਨ ਅਰਜਨ ਕੇ। ਪੁਨਾ ਕਰਨਾ ਭਰੇ ਸਰਬ ਕੇ ਸੁਹਿਰਦ ਸੰਤ ਜਨ ਮਹਾਤਮਾ ਬਾਲਮੀਕ ਜੀ ਨੇ ਕਹਾ। ਹੇ ਅਰਜਨ! ਹਮ ਕੱਲ ਸਵੇਰ ਕਉ ਆਪ ਕੇ ਧਾਮ ਆਵੈਂਗੇ। ਹੇ ਨਿਜਾਤਮਾ ਜਬ ਐਸੇ ਬਾਲਮੀਕ ਜੀ ਨੇ ਕਹਾ । ਤਬ ਤੈਸੇ ਹੀ ਆਇ ਕਰ ਅਰਜਨ ਭਗਵੰਤ ਕੇ ਪਾਸ ਨਮਸਕਾਰ ਕਰਕੇ ਕਹਤਾ ਭਯਾ। ਤਬ ਅੰਤਰਯਾਮੀ ਸਰਬ ਘਟ ਵਾਸੀ ਵਾਸਦੇਵ ਜੀ ਬੋਲੇ । ਹੇ ਦਰੋਪਤੀ ਅਬ ਤੂੰ ਤਿਨ ਮਹਾਤਮਾਂ ਕੇ ਅਰਥ ਖਟ ਰਸਾਦੀ ਭੋਜਨ ਤਿਆਰ ਕਰ । ਤੌ ਭਗਵੰਤ ਕੇ ਬਚਨ ਮਾਨ ਕਰ ਵੈਸੇ ਹੀ ਦ੍ਰੋਪਤੀ ਕਰਤੀ ਭਈ। ਹੇ ਮੇਰੇ ਆਤਮਾ ਜਬ ਦੂਸਰਾ ਦਿਨ ਹੂਆ ਤਬ ਬਾਲਮੀਕ ਜੀ ਕ੍ਰਿਸ਼ਨ ਕ੍ਰਿਸ਼ਨ ਕ੍ਰਿਸ਼ਨ ਵਾਸਦੇਵ ਵਾਸਦੇਵ ਵਾਸਦੇਵ ਹਰੇ ਗੋਬਿੰਦ ਦਾਮੋਦਰ ਨਾਮ ਉਚਾਰਤੇ

ਹੂਏ ਆਇ ਪ੍ਰਾਪਤ ਭਏ । ਜਬ ਭਗਵਾਨ ਕਿਰਪਾ ਨਿਧਾਨ ਜੀ ਨੇ ਬਾਲਮੀਕ ਜੀ ਕਉ ਆਵਤਾ ਦੇਖਿਆ। ਤਉ ਝਟਕ ਹੀ ਆਗੇ ਤੇ ਉਠ ਕਰ ਬਡੇ ਆਦਰ ਸਨਮਾਨ ਸਹਿਤ ਤਿਨਕੇ ਚਰਨ ਧੋਇ ਕਰ ਭਾਉ ਸਹਿਤ ਆਸਣ ਪਰ ਬਠਾਇਆ। ਤਬ ਛੱਤੀ ਪ੍ਰਕਾਰ ਭੋਜਨ ਪਰੋਸਕਰ ਦ੍ਰੁਪਦ ਪੁਤ੍ਰੀ ਜੀ ਨੇ ਤਿਨਕੇ ਆਗੇ ਲਿਆਇ ਰਾਖੇ ਤੌ ਬਾਲਮੀਕ ਜੀ ਨੇ ਸਰਬ ਭੋਜਨ ਖੱਟੇ ਮਿੱਠੇ ਸਲੂਣੇ ਖਾਰੇ ਇਕੱਤਰ ਕਰਕੇ ਭੋਜਨ ਕੀਆ। ਜਬ ਭੋਜਨ ਪਾਇ ਕਰ ਮਹਾਨ ਪੁਰਖ ਚਲੇ ਤਬ ਮੰਦ ਮੰਦ ਸੰਖ ਕੀ ਧੁਨ ਪੀਛੇ ਤੇ ਹੋਤੀ ਭਈ। ਜਬ ਸਪਸ਼ਟ ਧੁਨ ਸੰਖਕੀ ਊਚੀ ਸੁਰ ਸੈ ਨ ਭਈ। ਤਬ ਬਹੁੜ ਰਾਜਾ ਯੁਧਿਸ਼ਟਰ ਦੋਨੋਂ ਹਾਥ ਜੋੜ ਕਰ ਪ੍ਰਾਰਥਨਾ ਕਰਤਾ ਭਇਆ। ਹੇ ਭਗਵਾਨ! ਹੇ ਭਗਤੋਂ ਕੇ ਸਹਾਇਕ ਅਬ ਕਿਆ ਚੂਕ ਪੜੀ ਜਿਸਤੇ ਗੰਭੀਰ ਸਬਦ ਸੰਖ ਕਾ ਊਚੀ ਸੁਰ ਸੈ ਨਹੀਂ ਭਿਆ। ਤਬ ਪਰਮ ਬ੍ਰਹਮ ਅੰਤ੍ਰ ਯਾਮੀ ਕਹਤੇ ਭਏ । ਹੇ ਰਾਜਨ ਕਿਸੀ ਨੇ ਭਗਤ ਪਰ ਗਿਲਾਨ ਕਰੀ ਹੈ। ਯਾਂਤੇ ਸੰਖ ਕਾ ਸਬਦ ਪ੍ਰਗਟ ਨ ਹੀ ਹੂਆ। ਤਬ ਰਾਜਾ ਨੇ ਕਹਾ ਹੇ ਦੀਨ ਬੰਧੂ ਮੈਨੇ ਤਉ ਗਿਲਾਨ ਨਾਂਹੀ ਕਰੀ । ਬਹੁੜ ਅਰਜਨ ਭੀਮਾਦਿਕਾਂ ਤੇ ਰਾਜਾ ਨੇ ਪੂਛਾ। ਹੇ ਭ੍ਰਾਤਾ ਹੇ ਤੁਮਾਰੇ ਮੈਂ ਕਿਸੀ ਨੇ ਭਗਤ ਪਰ ਗਿਲਾਨ ਕਰੀ ਹੋ ਤਉ ਆਪ ਕੈਹ ਦੀਜੋ । ਐਸੇ ਸੁਨ ਕਰ ਸਰਬ ਨੇ ਨਾਂ ਹੀ ਕਰੀ। ਤਬ ਦ੍ਰੋਪਦੀ ਬੋਲੀ ਹੇ ਰਾਜਨ ਮੇਰੇ ਚਿਤ ਮੈਂ ਤਿਨ ਕੇ ਭੋਜਨ ਕਰਨੇ ਕੇ ਸਮੇ ਗਿਲਾਨ ਉਦੇ ਹੂਈ ਸੀ। ਕੈਸੇ ਕਿ ਦੇਖਹੁ ਨੀਚ ਜਾਤ ਕਾ ਸੁਭਾਵ ਹੈ ਐਸੇ ਐਸੇ ਪਦਾਰਥ ਮਹਾਂ ਸੁੰਦਰ ਖਟਰਸਾਦੀ ਰਸੋਂ ਸਾਥ ਭਰੇ ਹੂਏ ਸਨਿਗਧ ਇਸਨੇ ਨਿਆਰਾ ਨਿਆਰਾ ਇਨਕਾ ਰਸ ਨ ਲੀਆ

ਸਰਬ ਹੀ ਖਟੇ ਮਿਠੇ ਚਿਕਨੇ ਸਲੂਣੇ ਏਕ ਹੀ ਭਾਂਤ ਇਸਨੇ ਕਰ ਦੀਏ। ਪਰ ਇਹ ਕੈਸੇ ਇਨ ਰਸੋਂ ਕੋ ਜਾਨਤਾ ਪੱਤਲੋਂ ਕੀ ਜੂਠ ਖਾਣੇ ਹਾਰਾ। ਹੇ ਰਾਜਨ ਐਸੇ ਉਸ ਕਾਲ ਮੇਂ ਮੇਰੇ ਚਿਤ ਵਿਖੇ ਫੁਰੀ ਸੀ। ਹੇ ਨਿਜਾਤਮਾ ਐਸੇ ਜਬ ਦੀਨ ਬੰਧੂ ਨੇ ਸ੍ਰਵਨ ਕੀਆ। ਤਬ ਭਗਵਾਨ ਬੋਲੇ ਹੇ ਰਾਜਨ ਬਾਲ-ਮੀਕ ਜੀ ਕਉ ਬਹੁੜ ਬੁਲਾਵੋ ਅਤੇ ਗਿਲਾਨ ਤੇ ਰਹਿਤ ਹੋਇ ਕਰ ਤਿਨਕੇ ਚਰਨਾਂ ਕਉ ਸੇਵਹੁ। ਅਰ ਇਹ ਬਾਤ ਭੀ ਤਿਨਹੀ ਤੇ ਪੂਛਹੁ। ਐਸੇ ਸੁਣ ਕਰ ਰਾਜਾ ਯੁਧਿਸ਼ਟਰ ਨਿਜਾਤਮਾ ਆਪਣੇ ਅਰਥ ਕੀ ਸਿਧੀ ਅਰਥ ਭਗਵਾਨ ਕਾ ਬਚਨ ਮਾਨ ਕਰ ਤਿਨਕੇ ਗ੍ਰਿਹ ਮੈਂ ਨਿਰਮਾਨ ਹੋਇ ਕਰ ਆਪ ਜਾਤੇ ਭਏ। ਜਬ ਰਾਜਾ ਕੋ ਆਵਤਾ ਬਾਲਮੀਕ ਜੀ ਨੇ ਦੇਖਿਆ ਤਬ ਆਗੇ ਤੇ ਉਠ ਕਰ ਹਾਥ ਜੋੜ ਕਰਕੇ ਨਮਸਕਾਰ ਪੂਰਬਕ ਬਾਲਮੀਕ ਜੀ ਨੇ ਕਹਾ। ਹੇ ਮਹਾਂਰਾਜਨ ਪਤਿ ਰਾਜਾ ਮੈਂ ਨੀਚ ਕੇ ਗ੍ਰਹ ਆਪ ਨੇ ਆਪਨੀ ਪ੍ਰਭੁਤਾ ਕੋ ਤਿਆਗ ਕਰ ਬਡੀ ਅਨੁਗ੍ਰਹ ਕਰ ਚਰਨ ਧਾਰਾ ਹੈ। ਤਾਂਤੇ ਆਪ ਚਲੀਏ ਮੈਂ ਆਪ ਕੇ ਪੀਛੇ ਪੀਛੇ ਆਵੌਂਗਾ। ਹੇ ਨਿਜਾਤਮਾ ਐਸੇ ਸੁਣ ਕਰ ਬਾਲ ਮੀਕ ਜੀ ਕੇ ਵਾਕ ਕੋ ਰਾਜਾ ਨੇ ਜਾਣਿਆ ਜੋ ਆਵਣੇ ਤੇ ਬਾਲ ਮੀਕ ਜੀ ਸੁਕਚਤੇ ਹੈਂ। ਤਬ ਜੈਸੇ ਕੈਸੇ ਕਰ ਬਾਲਮੀਕ ਜੀ ਕਉ ਰਾਜਾ ਜੀ ਲੇ ਹੀ ਆਏ। ਤਉ ਬਾਲਮੀਕ ਜੀ ਦੂਰ ਹੀ ਤੇ ਆਵਤੇ ਵਾਸਦੇਵ ਜੀ ਕਉ ਦੇਖ ਕਰ ਤਿਨਕੇ ਚਰਨਾਰ-ਬਿੰਦ ਮੈਂ ਮਨ ਬਾਣੀ ਕਾਇਆ ਕਰ ਨਮਸਕਾਰ ਕਰਤੇ ਭਏ ਤੋ ਦੀਨਬੰਧੂ ਭਗਵਾਨ ਆਪਨੇ ਦੋਨੋਂ ਹਾਥ ਰਖ ਬਾਲਮੀਕ ਜੀ ਕਉ ਉਠਾਇ ਕਰ ਚਰਨਾਂ ਤੇ ਕੰਠ ਸਾਥ ਲਾਇ ਲੀਆ। ਬਹੁੜ ਵਾਸਦੇਵ ਜੀ ਅੰਨਸ਼ਾਲਾ ਕੀ ਓਰ ਹਾਥ ਪਕੜ ਕਰ

ਬਾਲਮੀਕ ਜੀ ਕਉ ਲੈ ਆਵਤੇ ਭਏ। ਪਰੰਤੂ ਅੰਨ ਸ਼ਾਲਾ ਕੀ ਓਰ ਜਿਉਂ ਜਿਉਂ ਬਾਲਮੀਕ ਜੀ ਆਵੈਂ ਤਿਉਂ ਤਿਉਂ ਗੋਬਰ ਕਰ ਲੀਪਤ ਭੂਮੀ ਕਉ ਮਹਾਂ ਸੁੰਦਰ ਪਵਿਤਰ ਰਮਣੀਕ ਜਾਨ ਕਰ ਸੁਕਚੈਂ। ਅਰ ਆਪਣੇ ਸੁਭਾਵ ਕੀ ਓਰ ਦੇਖੈਂ। ਜਬ ਬਾਲਮੀਕ ਜੀ ਬਹੁਤ ਹੀ ਸੁਕਚੇ ਕਿਆ ਖੜੇ ਹੋਇ ਰਹੇ ਤਬ ਭਗਵਾਨ ਬੋਲੇ ਹੇ ਰਾਜਨ ਅਬ ਕਿਆ ਦੇਖਤੇ ਹੋ ਨਿਸੰਕ ਹੋਇ ਕਰ ਅੰਕਮਾਲ ਭਰਕੇ ਮਹਾਮੁਨੀ ਜੀ ਕਉ ਚਉਕੇ ਮੈਂ ਬਿਠਾਵੋ। ਐਸਾ ਬਚਨ ਸੁਣ ਕਰ ਭਗਵਤ ਕ੍ਰਿਸ਼ਨ ਚੰਦ੍ਰ ਜੂ ਕਾ ਹੇ ਮੇਰੇ ਆਤਮਾ ਦੋਨੋਂ ਭੁਜਾ ਕਰ ਅੰਕਮਾਲ ਭਰਕੇ ਰਾਜਾ ਸ਼ੰਕਾ ਤੇ ਰਹਿਤ ਸੁੰਦਰ ਸਿੰਘਾਸਨ ਵਿਛਾਇ ਕਰ ਤਿਸਕੇ ਊਪਰ ਬਾਲਮੀਕ ਜੀ ਕਉ ਚਉਕੇ ਕੇ ਭੀਤਰਿ ਬੈਠਾਵਤੇ ਭਏ ਅਰ ਚਰਨ ਧੋਇ ਕਰ ਮੁਨੀ ਜੀਕਾ ਤਿਸ ਜਲ ਕੋ ਆਪਣੇ ਸੀਸ ਮਸਤਕ ਪੈ ਧਾਰਨ ਕਰ ਆਪ ਕਉ ਕ੍ਰਿਤ ਕ੍ਰਿਤ ਮਾਨਤੇ ਭਏ ਬਹੁੜੋ ਥਾਲ ਪਰੋਸ ਕਰ ਦ੍ਰੋਪਦੀ ਜੀ ਨੇ ਮਹਾਂ ਮੁਨੀ ਜੀਕੇ ਆਗੇ ਰਖਿਆ। ਤਬ ਵੈਸੇ ਹੀ ਬਾਲਮੀਕ ਜੀ ਨੇ ਸਮੱਗ੍ਰ ਭੋਜਨ ਇਕਤ੍ਰ ਕਰਕੇ ਬਹੁੜ ਵਾਸਦੇਵ ਜੀ ਕਉ ਭੋਗ ਲਗਾਇਆ। ਤਿਸਤੇ ਅਨੰਤਰ ਜਿਉਂ ਜਿਉਂ ਬਾਲਮੀਕ ਜੀ ਆਪਣੇ ਮੁਖ ਮੈਂ ਗ੍ਰਾਸ ਮੇਲੈਂ ਤਿਉਂ ਤਿਉਂ ਸੰਖ ਕਾ ਸਬਦ ਮਹਾਂ ਗੰਭੀਰ ਸੁਰ ਸੈ ਉਚੇ ਤੇ ਉਚਾ ਬਾਜੇ। ਹੇ ਨਿਜਾਤਮਾ ਤਿਸ ਸੰਖ ਕੇ ਸਬਦ ਕੋ ਸੁਣ ਕਰ ਸਰਬ ਲੋਕ ਲਾਗੇ ਜੈ ਜੈ ਸਬਦ ਕਰਣੇ। ਔਰ ਰਾਜਾ ਕੋ ਲਾਗੇ ਵਧਾਈਆਂ ਦੇਣ, ਸਰਬ ਊਚ ਨੀਚ ਪ੍ਰਸੰਨਤਾ ਕੋ ਪਾਇਕੇ ਤਬ ਭਗਵਾਨ ਰਾਜਾ ਕੀ ਗਿਲਾਨ ਨਵਿਰਤ ਪ੍ਰੇਮ ਕਰ ਜਲਕੇ ਨੇਤ੍ਰ ਭਰਕੇ ਮੁਨੀ ਜੀ ਕੇ ਪਾਸ ਪੂਛਤੇ ਭਏ। ਹੇ ਮਹਾਂ ਮੁਨੇ ਆਪ ਨੇ ਸਰਬ ਰਸ ਕਾਹੇ ਕੋ ਇਕਤ੍ਰ ਕਰੇ ਨਿਆਰਾ ਨਿਆਰਾ

ਇਨਕਾ ਰਸ ਕਾਹੇ ਕਉ ਨਾ ਲੀਆ। ਹੇ ਹਰੀਲਾਲ ਐਸੇ ਸੁਣ ਕਰ ਬਾਲਮੀਕ ਜੀ ਬੋਲੇ। ਹੇ ਪੂਰਨ ਪ੍ਰਭੂ ਜਬ ਆਪਕੋ ਪ੍ਰਿਥਮੇ ਲੋਨ ਕੇ ਰਸ ਕੀ ਚਾਹਿ ਹੋਤੀ ਅਰ ਮੈਂ ਆਪਕੋ ਮਿਸ਼ਟ ਪਦਾਰਥ ਕਾ ਭੋਗ ਲਾਵਤਾ। ਵਾ ਆਪਕੋ ਖੱਟੇ ਪਦਾਰਥ ਕੀ ਇਛਾ ਹੋਤੀ ਅਰ ਮੈਂ ਸਲੂਣਾ ਪਦਾਰਥ ਆਂਪ ਕੋ ਸਮਰਪਦਾ ਤਬ ਆਪਕਾ ਹਿਰਦਾ ਕੈਸੇ ਪ੍ਰਸੰਨ ਹੋਤਾ। ਕਿੰਤੂ ਅਪ੍ਰਸੰਨ ਹੋਤਾ। ਯਾਹੀ ਤੇ ਮੈਨੇ ਯਹ ਸਰਬ ਰਸ ਇਕਤ੍ਰ ਕਰ ਪ੍ਰਿਥਮੇਂ ਆਪਕੋ ਭੋਗ ਲਾਇਆ ਹੈ। ਉਪਰੰਤ ਪੀਛੇ ਤੇ ਮੈਂ ਆਪ ਕਾ ਸੀਤ ਪ੍ਰਸਾਦਿ ਪਾਇਆ ਹੈ। ਹੇ ਨਿਜਾਤਮਾ ਐਸੇ ਸੁਣ ਕਰ ਭਗਤ ਕੇ ਵਾਕ ਕੋ ਦੀਨਾ ਬੰਧੂ ਅੰਕਮਾਲ ਭਰਕੇ ਤਿਸਕੋ ਕੰਠ ਸਾਥ ਲਾਵਤ ਭਏ। ਬਹੁੜੋ ਕਹਾ ਹੇ ਰਾਜਨ ਮੂਰਖ ਜਨ ਰਸਾਂ ਕੋ ਗ੍ਰਹਣ ਕਰਤੇ ਹੈਂ। ਮੇਰੇ ਪਿਆਰੇ ਰਸਾਂ ਕੋ ਗ੍ਰਹਣ ਨਹੀ ਕਰਤੇ। ਹੇ ਨਿਜਾਤਮਾ ਦੇਖ ਮਹਾਤਮਾ ਕੇ ਲਖਣ ਔਰ ਭਲੀ ਪ੍ਰਕਾਰ ਨਿਸਚੇ ਭੀ ਕਰ। ਕਾਹੇ ਤੇ ਕਹਾਂ ਨੀਚ ਜਾਤ ਚੰਡਾਲ ਸੁਆਨੋ ਕਾ ਸੱਤ੍ਰ। ਪਰ ਜਬ ਭਗਵਾਨ ਕੇ ਚਰਨੋਂ ਮੇਂ ਸਨੇਹ ਕਰਾ ਤਬ ਹੀ ਤੀਨੋਂ ਲੋਕੋਂ ਕਰ ਪੂਜਨੇ ਯੋਗ ਹੂਆ। ਅਰ ਸਰਬ ਜਾਤੀਓਂ ਕੇ ਸਿਰੋਮਨ ਭਇਆ ਯਾਹੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਹਿਆ ਹੈ। "ਉਆ ਤੇ ਊਤਮ ਗਨਉ ਚੰਡਾਲਾ। ਨਾਨਕ ਜਿਹ ਮਨ ਬਸੈ ਗੋਪਾਲਾ॥੨॥" ਹੇ ਭਾਈ ਜਨੋ ਊਹਾਂ ਖੱਤਰੀ ਬ੍ਰਾਹਮਣਾਦਿਕੋਂ ਤੇ ਚੰਡਾਲ ਉਤਮ ਕਰ ਗਣੋ। ਕਾਹੇ ਤੇ ਜਿਸਕੇ ਮਨ ਮੇਂ ਸ੍ਰੀ ਗੋਪਾਲ ਭਗਵੰਤ ਵਾਸਦੇਵ ਜੀ ਕਾ ਨਾਮ ਇਸਥਿਤ ਹੈ। ਤਾਂਤੇ ਹੇ ਨਿਜਾਤਮਾ ਜਬ ਤੂੰ ਭੀ ਐਸੇ ਪਤਿਤ ਪਾਵਨ ਜੀ ਕੇ ਚਰਨੋਂ ਮੇਂ ਸਨੇਹ ਕਰੇਂਗਾ। ਅਰ ਤਿਸ ਪੂਰਨ ਬ੍ਰਹਮ ਕੇ ਨਾਮ ਕੋ

ਪੁਨਾ ਪੁਨਾ ਉਚਾਰਨ ਕਰੈਂਗਾ। ਤਬ ਤੂੰ ਭੀ ਤੀਨੋਂ ਲੋਕੋਂ ਕਰ ਪੂਜਨੇ ਯੋਗ ਹੋਵੈਂਗਾ ॥ ੨ ॥ ੨ ॥ ੪ ॥

ਇਤਿ ਸ੍ਰੀ ਗੁਰ ਭਗਤ ਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ
ਦੁਤੀ ਬਾਲਮੀਕ ਜੀ ਕੀ ਸਾਖੀ ਬਰਨਨੰ ਨਾਮ
ਅਸਟਮੋਂ ਉਪਾਖਿਆਨ ॥੮॥ ੩॥



## ਅਥ ਨਵਮੋਂ ਅਧ੍ਯਾਇ ਲਿਖ੍ਯਤੇ

ਆਗੇ ਸਾਖੀ ਧ੍ਰੂਹ ਜੀਕੀ ਚਲੀ

ੴ ਸਤਿਗੁਰਪ੍ਰਸਾਦਿ ॥

ਨਿਜਾਤਮਾਓਂ ਵਾਚ ॥ ਹੇ ਸਮਦਰਸੀ ਜੀ ਸ੍ਰੀ ਗੁਰੂ ਪੰਚਮ ਪਾਤਿਸ਼ਾਹ ਜੀ ਨੇ ਜੋ ਸ੍ਰੀ ਮੁਖ ਤੇ ਕਹਿਆ ਹੈ। ਧ੍ਰੂ ਕਉ ਮਿਲਿਓ ਹਰਿ ਨਿਸੰਗ ॥ ਸੋ ਧ੍ਰੂ ਨਿਸੰਗ ਹੋ ਰਾਜ ਭਾਗ ਦੇਸੋਂ ਮੁਲਖ ਮਾਤਾ ਪਿਤਾ ਕਾ ਤਿਆਗ ਕਰੈ ਹਰਿ ਜੀ ਪ੍ਰਮਾਤਮਾ ਕੋ ਜੈਸੇ ਮਿਲਿਆ ਹੈ ਤੈਸੇ ਕਿਰਪਾ ਕਰ ਮੁਝਕੋ ਕਹੋ ॥ ੧॥

ਆਤਮ ਦਰਸੀਓ ਵਾਚ ॥ ਸੁਣ ਸਾਖੀ ਮਨ ਜਪਿ ਪਿਆਰ॥ ੧ ॥ ਸ੍ਰੀ ਗੁਰੂ ਅਰਜਨ ਦੇਵ ਜੀ ਕਹੇ ਹੈਂ ਹੇ ਨਿਜਾਤਮਾ ਸੁਣ ਤੂੰ ਸਾਖੀ ਮੇਰੇ ਤੇ ਧ੍ਰੂ ਭਗਤ ਜੀਕੀ ਜਿਸ ਪ੍ਰਕਾਰ ਹਰੀ ਪ੍ਰਮਾ-ਤਮਾ ਕਉ ਧ੍ਰੂ ਨਿਸੰਗ ਹੋਇ ਕਰ ਮਿਲਾ ਹੈ। ਪਰ ਇਹ ਸਾਖੀ ਮੈਂ ਤੁਝਕੋ ਤਬ ਕਹੋਂਗਾ ਜਬ ਤੂੰ ਭਗਵੰਤ ਕੇ ਨਾਮ ਕੋ ਪ੍ਰੇਮ ਕਰ ਸਿਮਰੈਂਗਾ। ਜੈਸੇ ਨਿਸੰਗ ਹੋਇ ਕਰ ਧ੍ਰੂ ਭਗਵੰਤ ਕੋ ਮਿਲਿਆ ਹੈ। ਤੈਸੇ ਤੂੰ ਭੀ ਸੰਸਾਰ ਕੀ ਓਰ ਤੇ ਲੱਜਾ ਕੋ ਤਿਆਗ ਕਰ ਰਾਤ ਦਿਨ ਹਰੇ ਰਾਮ ਕ੍ਰਿਸ਼ਨ ਨਿਸੰਗ ਹੋਇ ਕਰ ਸਿਮਰੈਂਗਾ ਤਬ ਤੁਝ ਪਰ ਭੀ ਦੀਨ ਬੰਧੂ ਕ੍ਰਿਪਾਲ ਹੋਇ ਕਰ

ਆਪਣੇ ਚਰਨਾਂ ਮੈਂ ਬਿਸ੍ਰਾਮ ਤੁਝਕੋ ਦੇਂਗੇ। ਤਾਂਤੇ ਹੇ ਮੇਰੇ ਮਨ ਸੁਣ। ਸ੍ਵੈਭੂਮਨ ਕੀ ਕੁਲ ਬਿਖੇ ਏਕ ਉਤਾਨਪਾਦ ਨਾਮ ਕਰ ਰਾਜਾ ਹੋਤਾ ਭਇਆ। ਸੋ ਤਿਸਕੀਆਂ ਦੋਇ ਇਸਤ੍ਰੀਆਂ ਥੀਆਂ ਏਕ ਕਾ ਨਾਮ ਸੁਨੀਤ ਥਾ ਦੂਸਰੀ ਕਾ ਨਾਮ ਸਰੁਚ ਥਾ। ਹੇ ਮੇਰੇ ਆਤਮਾ ਸੁਨੀਤ ਕੇ ਗ੍ਰਹ ਮੈਂ ਤਉ ਧ੍ਰ ਨਾਮ ਕਰਕੇ ਪੁਤਰ ਹੋਤਾ ਭਿਆ। ਪਰ ਕੈਸਾ ਪੁਤਰ ਹੂਆ ਸਰੱਬ ਗੁਣੋਂ ਕੀ ਖਾਣ ਮਹਾਂ ਸੁੰਦਰ ਈਸ਼੍ਵਰ ਕੀ ਕਲਾਂ ਯੁਕਤ। ਔਰ ਦੂਸਰੀ ਜੋ ਸਰੁਚ ਥੀ ਤਿਸਕੇ ਗ੍ਰਹ ਮੈਂ ਉਤਮ ਨਾਮ ਕਰਕੇ ਪੁਤਰ ਹੂਆ। ਪਰ ਸਰੁਚ ਜੋ ਥੀ ਸੋ ਕਾਮਕੰਦਲ ਥੀ ਅਰ ਕਾਮ ਭੋਗ ਮੈਂ ਭੀ ਬੜੀ ਪ੍ਰਬੀਨ ਥੀ। ਔਰ ਕੋਕ ਕਲਾ ਮੈਂ ਭੀ ਚਤ੍ਰ ਥੀ, ਅੰਗੋਂ ਕਰ ਭੀ ਮਹਾਂ ਚੰਚਲ ਥੀ, ਸਰੂਪ ਕਰ ਭੀ ਰੰਭਾਕੇ ਸਮਾਨ ਥੀ ਅਰ ਦੇਹ ਕਰ ਭੀ ਨੌ ਜੁਆਨ ਥੀ। ਇਸੀ ਕਰ ਰਾਜਾ ਤਿਸਕੇ ਵਸੀਭੂਤ ਹੋਤਾ ਭਇਆ। ਪੁਨਾ ਜੋ ਸੁਨੀਤ ਥੀ ਸੋ ਸੂਧੇ ਸੁਭਾਵ ਵਾਲੀ ਥੀ ਅਰ ਸਰੂਪ ਕਰ ਭੀ ਸਮਾਨ ਥੀ ਅਵਸਥਾ ਕਰ ਭੀ ਬ੍ਰਿਧ ਥੀ ਇਸ ਕਰ ਰਾਜਾ ਕਾ ਸੁਨੀਤ ਮੈਂ ਮੋਹ ਪਿਆਰ ਘਟ ਥਾ। ਅਰ ਸਰੁਚ ਨੇ ਹਾਉ ਭਾਉ ਕਰ ਰਾਜਾ ਕਉ ਵਸ ਕੀਆ ਹੂਆ ਥਾ। ਅਰ ਜੋ ਕਿਛ ਸਰੁਚ ਕਹਤੀ ਥੀ ਸੋ ਰਾਜਾ ਤਿਸਕਾ ਕਿਹਾ ਮਾਨ ਲੇਤਾ ਥਾ। ਹੇ ਨਿਜਾਤਮਾ ਏਕ ਦਿਨ ਜੋ ਧ੍ਰੂਹ ਖੇਲਤਾ ਖੇਲਤਾ ਬਾਲਕੋਂ ਸਾਥ ਪਿਤਾ ਕੇ ਸਮੀਪ ਆਯਾ ਤਬ ਹਸਤਾ ਹਸਤਾ ਪਿਤਾ ਕੀ ਗੋਦ ਮੈਂ ਬੈਠ ਜਾਤਾ ਭਿਯਾ। ਤਬ ਪਿਤਾ ਪ੍ਰਸੰਨ ਹੋਇ ਕਰ ਅਤੀ ਹਰਖ ਸਹਿਤ ਪੁਤਰ ਕੇ ਸਾਥ ਲਾਗਾ ਪਜਾਰ ਕਰਨੇ। ਹੇ ਮੇਰੇ ਆਤਮਾ ਧਰੂ ਕੇ ਸਾਥ ਪਜਾਰਕਰਤਾ ਰਾਜਾ ਕੋ ਦੇਖ ਕਰ ਸਰੁਚ ਜਲਬਲ ਕਰ ਛਾਰ ਸੀ ਹੋਇ ਗਈ ਅਰ ਦੋਨੋਂ ਹਾਥ ਪਕੜ ਕਰ ਧਰੂਹ ਕੋ ਰਾਜਾ ਕੀ ਗੋਦ ਤੇ ਖਿਚ

ਕਰ ਬਾਹਰ ਨਿਕਾਲਿਆ । ਅਰ ਦੋਇ ਧਪੇ ਗੁਸੇ ਕੇ ਸਾਥ ਭਰੇ ਹੂਏ ਧ੍ਰੂਹ ਕੇ ਦਹਨੇ ਬਾਹਵੇ ਮੁਖ ਕੇ ਊਪਰ ਮਾਰੇ ਸੋ ਧਪੇ ਭੀ ਐਸੇ ਲਗੇ ਜਿਨ੍ਹਾਂ ਧਪਿਓਂ ਕਰ ਧ੍ਰੂ ਕੀ ਗੱਲਾਂ ਪਰ ਨੀਲ ਪੜ ਗਏ । ਤਬ ਸਰੁਚ ਬੋਲੀ ਹੇ ਧ੍ਰੂਹ ਛੁਟਰ ਨਾਰ ਕਾ ਪੁੱਤ੍ਰ ਹੋਕਰ ਰਾਜਾ ਕੀ ਗੋਦ ਮੈਂ ਬੈਠਤਾ ਹੈਂ । ਜੇਕਰ ਤੁਝ ਕੋ ਰਾਜਾ ਕੀ ਗੋਦ ਮੈਂ ਬੈਠਣੇ ਕੀ ਇਛਾ ਥੀ ਤਉ ਮੇਰੇ ਉਦਰ ਵਿਖੇ ਆਵਤਾ। ਜਾਹ ਅਬ ਭੀ ਤਪ ਕਰਕੇ ਮੇਰੇ ਉਦਰ ਵਿਖੇ ਆਉ ਤਬ ਤੂੰ ਰਾਜ ਕੇ ਲਾਇਕ ਹੋਵੇਂਗਾ। ਹੇ ਮੇਰੇ ਆਤਮਾਂ ਐਸੇ ਕਹ ਧੱਕਾ ਦੇਕੇ ਧ੍ਰੂ ਕਉ ਦੂਰ ਫੈਂਕ ਦੀਆ। ਤਬ ਧ੍ਰੂ ਜੋ ਪਾਂਚ ਬਰਸ ਕਾ ਬਾਲਕ ਥਾ। ਸੋ ਰੁਦਨ ਕਰਤਾ ਕਰਤਾ ਕੰਠ ਜਿਸਕਾ ਰੁਕ ਗਿਆ ਡਸਕੋਰੇ ਭਰਤਾ ਅਤੀ ਬਿਆਕੁਲ ਹੋਇਆ ਹੂਆ ਮਾਤਾ ਕੇ ਪਾਸ ਜਾਇ ਪ੍ਰਾਪਤ ਭਇਆ । ਤਬ ਦੁਖੀ ਦੇਖ ਕਰ ਪੁਤਰ ਕੋ ਮਾਤਾ ਪੂਛਤ ਭਈ। ਹੇ ਪੁਤ੍ਰ ਕਿਉਂ ਬਿਆਕੁਲ ਹੂਆ ਹੈਂ ਕਿਸਨੇ ਤੁਝ ਕੋ ਮਾਰਿਆ ਹੈ। ਐਸੇ ਕਹ ਕਰ ਹੇ ਹਰੀ ਲਾਲ ਸੁਨੀਤ ਨੇ ਪੁਤਰ ਕੋ ਗੋਦ ਮੇਂ ਲੇ ਲੀਆ । ਅਰ ਤਿਨਕੇ ਨੇਤਰ ਮੁਖ ਨਾਸਕਾ ਪੂੰਝ ਕਰ ਸੀਨੇ ਸਾਥ ਲਾਇਕੇ ਪਿਆਰ ਕਰਤੀ ਭਈ । ਤਬ ਧ੍ਰੂ ਰੁਦਨ ਕਰਤੇ ਹੀ ਸਾਰੀ ਵਾਰਤਾ ਸੁਰਚੀ ਕੇ ਮਾਰਨੇ ਕੀ ਮਾਤਾ ਕੋ ਕਹ ਸੁਣਾਈ । ਹੇ ਨਿਜਾਤਮਾ ਜਬ ਧ੍ਰੂ ਕੀ ਮਾਤਾ ਨੇ ਪੁਤਰ ਦੀ ਵਾਰਤਾ ਸੁਣੀ।ਤਬ ਸੁਨੀਤ ਪੁਤ੍ਰ ਕੇ ਪ੍ਰਤੀ ਕੈਹਤੀ ਭਈ । ਹੇ ਪੁਤ੍ਰ! ਧੀਰਜ ਕਰ ਜੋ ਕੁਛ ਸਰੁਚ ਨੇ ਤੁਝ ਕਉ ਕਹਿਆ ਹੈ ਸੋ ਸਾਚ ਹੀ ਕਹਿਆ ਹੈ। ਹੇ ਪੁਤ੍ਰ ਤੈਨੇ ਕੋਈ ਪੂਰਬ ਯਨਮ ਮੇਂ ਤਪ ਨਹੀ ਕੀਆ। ਅਥਵਾ ਕੋਈ ਮੰਦ ਤਪ ਕੀਆ ਹੈ ਜਿਸ ਕਰ ਤੇਰਾ ਨਿਵਾਸ ਮੇਰੇ ਗ੍ਰੈਹ ਮੈਂ ਹੂਆ ਹੈ। ਹੇ ਪੁਤਰ! ਉਤਮ ਤਪ ਤੋ ਉਤਮ ਨੇ ਕੀਆ ਹੈ, ਜਿਸ ਕਰ ਸਰੁਚ

ਕੇ ਗ੍ਰਿਹ ਤਿਸ ਨੇ ਜਨਮ ਧਾਰਾ ਹੈ। ਹੇ ਪੁਤ੍ਰ ਮੁਝਕੌ ਤਉ ਰਾਜਾ ਰਾਣੀ ਸਬਦ ਕਹਤੇ ਭੀ ਲੱਜਾ ਪਾਵਤਾ ਹੈ। ਸੋ ਤੂੰ ਤਿਸ ਕੀ ਗੋਦੀ ਮੈਂ ਜਾਇ ਬੈਠ ਸਰੁਚ ਕੇ ਹੋਤੇ ਤਬ ਤੂੰ ਕੈਸੇ ਨਿਰਾਦਰੀ ਕਉ ਨਾ ਪਾਵਤਾ। ਹੇ ਪੁੱਤ੍ਰ ਅਬ ਭੀ ਜੇਕਰ ਤੁਝ ਕੋ ਰਾਜ ਕੀ ਇਛਾ ਹੈ ਤਉ ਭਗਵਤ ਵਾਸਦੇਵ ਜੂ ਕੀ ਪ੍ਰੇਮਾ ਭਗਤੀ ਕਰੋ। ਜਿਸ ਕਰ ਤੁਮ ਪਰਮ ਸੁਖ ਕੌ ਪ੍ਰਾਪਤ ਹੋਵੋ। ਹੇ ਨਿਜਾਤਮਾ ਜਬ ਐਸੇ ਮਾਤਾ ਕਾ ਉਪਦੇਸ਼ ਧ੍ਰ ਜੀ ਨੇ ਸ੍ਰਵਣ ਕੀਆ ਤਬ ਉਸੀ ਖਿਣ ਮੈਂ ਮਾਤਾ ਕੀ ਗੋਦ ਤੇ ਝਟਤ ਹੀ ਧ੍ਰੂ ਉਠ ਖੜਾ ਹੂਆ। ਅਰ ਸਰਬ ਰਾਜ ਭਾਗ ਗ੍ਰਿਹ ਸੁਖ ਸੰਪਤ ਮਾਤਾ ਪਿਤਾ ਸਰਬ ਕਾ ਪਰੀ ਤਿਆਗ ਕਰ ਦੀਆ। ਅਰ ਐਸਾ ਚਿਤ ਸਰਬ ਪਦਾਰਥੋਂ ਤੇ ਉਦਾਸ ਹੂਆ ਜੈਸੇ ਹੰਸ ਕਾ ਚਿਤ ਗੰਦਗੀ ਤੇ ਉਦਾਸ ਹੋਤਾ ਹੈ। ਹੇ ਮੇਰੇ ਆਤਮਾ ਜਬ ਮਾਤਾ ਨੇ ਪੁਤ੍ਰ ਕਾ ਚਿਤ ਸਰਬ ਪਦਾਰਥੋਂ ਤੇ ਨਿਰਾਸ ਦੇਖਿਆ। ਤਬ ਪੁੱਤ੍ਰ ਕਾ ਮੁਖ ਚੂਮ ਕਰ ਅਰ ਮਸਤਕ ਮੈਂ ਜਲ ਕਾ ਤਿਲਕ ਦੇਕਰ ਬਹੁਤ ਪ੍ਰਸੰਨ ਹੋਇ ਕਰ ਥਾਪੀ ਦਈ। ਔਰ ਮੁਖ ਤੇ ਐਸੇ ਕਹਿਆ ਹੇ ਪੁੱਤ੍ਰ ਭਗਵੰਤ ਕਾ ਤਪ ਕਰਕੇ ਅਰ ਰਿਝਾਇ ਕੇ ਵਾਸਦੇਵ ਜੀ ਕਉ ਐਸਾ ਪਦ ਲੈਣਾ ਜਹਾਂ ਆਗੇ ਕੋਈ ਨਾ ਪਹੁੰਚਿਆ ਹੋਵੈ। ਐਸੇ ਕਹ ਕਰ ਪ੍ਰਸੰਨ ਹੋਇਕੈ ਪੁੱਤ੍ਰ ਕੋ ਵਿਦਿਆ ਕੀਆ। ਹੇ ਹਰੀ ਲਾਲ ਜਬ ਧ੍ਰੂ ਗ੍ਰਿਹ ਤੇ ਚਲਿਆ ਤਬ ਮਾਤਾ ਕੇ ਚਰਨਾਂ ਮੈਂ ਨਮਸਕਾਰ ਕਰ ਕਹਤਾ ਭਇਆ ਹੇ ਮਾਤਾ ਤੂੰ ਧੰਨ ਹੈਂ ਜਿਸਨੇ ਮੁਝ ਕਉ ਐਸਾ ਉਤਮ ਉਪਦੇਸ਼ ਕੀਆ ਹੈ। ਐਸੇ ਕਹ ਕਰ ਮਾਤਾ ਤੇ ਵਿਦਿਆ ਹੋਕੇ ਪ੍ਰਿਥਮ ਰਾਤ ਆਪਨੇ ਪਿਤਾ ਕੇ ਬਾਗ ਮੈਂ ਆਇ ਨਿਵਾਸ ਕੀਆ ਤਬ ਤਹਾਂ ਹੀ ਸਪਤ ਰਿਖੀ ਬ੍ਰਹਮਾ ਕੇ ਪੁੱਤ੍ਰ ਆਇ ਤਿਸਕੋ ਮਿਲਤੇ ਭਏ ਤਬ ਧਰੂਹ ਮਹਾਤਮਾ

ਸੰਤਾਂ ਕੋ ਆਇਆ ਦੇਖ ਕਰ ਦੋਨੋਂ ਹਾਥ ਜੋੜਕੇ ਤਿਨਕੇ ਚਰਨੋਂ ਮੈਂ ਮਸਤਕ ਧਾਰਤਾ ਭਇਆ। ਪੁਨਾ ਹਾਥ ਜੋੜ ਕਰਕੇ ਪ੍ਰਾਰਥਨਾ ਕਰੀ ਹੇ ਮਹਾਰਾਜ ! ਮੁਝਕੋ ਕਛੁ ਉਪਦੇਸ਼ ਕਰੋ ਜਿਸ ਕਰ ਪ੍ਰਭੂ ਵਾਸਦੇਵ ਜੀ ਕੀ ਮੁਝਕੋ ਪ੍ਰਾਪਤੀ ਹੋ। ਐਸੇ ਸੁਣ ਕਰ ਮਹਾਤਮਾ ਨੇ ਕਹਾ। ਹੇ ਪੁਤ੍ਰ ਰਾਗ ਦ੍ਵੈਸ਼ ਤਿਆਗ ਕਰ ਈਸ਼੍ਵਰ ਕਾ ਸਿਮਰਨ ਕਰੋ। ਕਾਹੇ ਤੇ ਮਾਨਸ ਯਨਮ ਕਾ ਇਹੀ ਲਾਹ ਹੈ। ਤਾਂਤੇ ਫਲ ਫੂਲ ਖਾਇ ਕਰ ਔਰ ਬਨ ਮੈਂ ਨਿਵਾਸ ਕਰਕੇ ਜਗ ਨਿਵਾਸ ਕੀ ਪ੍ਰੇਮਾ ਭਗਤੀ ਕਰੋ। ਕਿਸਤੇ ਜੋ ਚਾਰੋਂ ਪਦਾਰਥੋਂ ਕੀ ਦਾਤੀ ਅੰਤ੍ਰਯਾਮੀ ਕੀ ਪ੍ਰੇਮਾ ਭਗਤੀ ਹੈ। ਹੇ ਨਿਜਾਤਮਾਂ ਐਸੇ ਕੈਹ ਕਰ ਸਾਤੋਂ ਰਿਖੀ ਚਲਤੇ ਭਏ। ਬਹੁੜ ਜਬ ਪ੍ਰਭਾਤ ਕਾਲ ਕਾ ਸਮਾਂ ਹੂਆ ਤਬ ਵਹਾਂ ਤੇ ਧਰੂ ਜੀ ਚਲਤੇ ਭਏ। ਜਬ ਥੋੜਾ ਸਾ ਮਾਰਗ ਲੰਘ ਕਰ ਗਏ ਤਬ ਰਸਤੇ ਮੈਂ ਨਾਰਦ ਜੀ ਮਿਲਤੇ ਭਏ। ਤਬ ਨਾਰਦ ਜੀ ਕਉ ਆਇਆ ਦੇਖ ਕਰ ਸਾਧੂ ਸਰੂਪ ਜਾਨ ਕਰਕੇ ਦੋਨੋਂ ਹਾਥ ਜੋੜ ਕਰ ਧਰੂ ਜੀਨੇ ਨਮਸਕਾਰ ਕਰੀ। ਜਬ ਨਮਸਕਾਰ ਕਰ ਚੁਕੇ ਤਬ ਨਾਰਦ ਜੀ ਨੇ ਪੂਛਿਆ। ਹੇ ਪੁਤ੍ਰ ! ਕਹਾਂ ਚਲੇ ਹੋ। ਤਬ ਧਰੂ ਨੇ ਸਾਰੀ ਵਾਰਤਾ ਦੋਨੋਂ ਮਾਤਾ ਕੀ ਕਹੀ ਹੂਈ ਨਾਰਦ ਜੀ ਕੇ ਆਗੇ ਪਰਗਟ ਕਰ ਕਹੀ। ਜਬ ਨਾਰਦ ਜੀ ਨੇ ਤਿਸਕੇ ਵਾਕ ਕੋ ਸੁਣਿਆਂ, ਤਬ ਰਿਖੀ ਜੀ ਕਹਣੇ ਲਾਗੇ। ਹੇ ਪੁਤ੍ਰ ਤਪ-ਕਰਣਾ ਭੁਖ ਸਹਾਰਣੀ ਸੀਤ ਘਾਮ ਸਹਣਾ ਬਡਾ ਕਠਨ ਹੈ। ਜਬ ਐਸੇ ਕਾਮ ਕਾ ਪ੍ਰਾਰੰਭ ਕਰੇ ਅਰ ਪੀਛੇ ਤੇ ਹੋਇ ਨ ਆਵੇ ਤਬ ਲੋਕੋ ਕੀ ਹਾਸੀ ਯੋਗ ਵਹੁ ਪੁਰਖ ਹੋਤਾ ਹੈ। ਹੇ ਧ੍ਰੂਵ ਜਬ ਲੋਕੋ ਕੀ ਹਾਸੀ ਆਪਣੇ ਕਾਨੋਂ ਕਰ ਸ੍ਰਵਣ ਕਰੀ ਤਬ ਤਿਸ ਜੀਵਣੇ ਤੇ ਮਰਣਾ ਸ੍ਰੇਸ਼ਟ ਹੋਤਾ ਹੈ। ਤਾਂਤੇ

ਤੁਮ ਜਾਵੋ ਆਪਣੇ ਘਰ ਕੇ ਵਿਖੇ ਬਾਲਕੋਂ ਵਾਲੇ ਸੁਭਾਵ ਕਾ ਪਰੀ ਤਿਆਗ ਕਰੋ। ਹੇ ਨਿਜਾਤਮਾ ਜਬ ਐਸੇ ਨਾਰਦ ਜੀ ਕਹਿਆ ਤਬ ਧਰੂ ਜੀ ਬੋਲੇ। ਹੇ ਮਹਾਮੁਨੇ! ਅਬ ਤਉ ਗ੍ਰਹ ਮੈਂ ਜਾਨੇ ਤੇ ਮਰਣਾ ਸ੍ਰੇਸ਼ਟ ਹੈ ਜੈਸੇ ਹੋ ਤੈਸੇ ਹੀ ਹੋ, ਪਰ ਅਬ ਤਉ ਪਾਂਉ ਪੀਛੇ ਨਹੀਂ ਪੜਤਾ। ਹੇ ਹਰੀ ਲਾਲ ਐਸੇ ਸੁਣਿ ਕਰ ਧਰੂ ਕੀ ਬਾਣੀ ਕਉ ਹਠ ਕੇ ਸਾਥ ਭਰਾਂ ਹੂਆ ਜਿਸਕਾ ਚਿਤ ਐਸੇ ਮਹਾ ਮੁਨੀ ਨਾਰਦ ਜੀ ਬਹੁਤ ਹੀ ਪ੍ਰਸੰਨ ਹੂਏ ਔਰ ਓਅੰ ਨਮੋ ਭਗਵਤੇ ਵਾਸਦੇਵਾਏ ਇਹ ਮੰਤ੍ਰ ਉਪਦੇਸ਼ ਦੇਕਰ ਬਹੁੜ ਭਗਵਤ ਵਾਸਦੇਵ ਜੀ ਕਾ ਸਰੂਪ ਤਿਸ ਕੇ ਪ੍ਰਤੀ ਵਰਨਣ ਕਰਤੇ ਭਏ। ਹੇ ਧਰੂ ਕੈਸਾ ਸਰੂਪ ਹੈ ਵਾਸਦੇਵ ਜੀ ਕਾ ਤਿਸਕੌ ਧਿਆਨ ਧਾਰ ਕਰਕੇ ਸੁਣ। ਸੰਖ ਚੱਕ੍ਰ ਗਦਾ ਪਦਮ ਬਨਮਾਲਾ ਕਉ ਧਾਰੇ ਸਿਆਮ ਸਰੂਪ ਹੈ ਐਸੇ ਸਰੂਪ ਕਾ ਹੇ ਪੁੱਤਰ ਮਨ ਮੈਂ ਧਿਆਨ ਕਰੋ। ਔਰ ਯਮਨਾ ਕੇ ਕਨਾਰੇ ਮਹਾਂ ਸੁੰਦ੍ਰ ਮਧੂਬਨ ਹੈ ਤਹਾਂ ਇਕ ਮਨ ਹੋਇ ਕਰ ਜਾਇ ਕਰ ਤਪ ਕੋ ਤਪੋ। ਹੇ ਮੇਰੇ ਆਤਮਾ ਐਸੇ ਕੈਹ ਕਰ ਨਾਰਦ ਜੀ ਧਰੂ ਕੇ ਪ੍ਰਤੀ ਬਹੁੜ ਰਾਜਾ ਉਤਾਨਪਾਦ ਪਾਸ ਆਵਤ ਭਏ ਆਇ ਕਰ ਰਾਜਾ ਪ੍ਰਤੀ ਕਹਾ। ਹੇ ਰਾਜਨ ਤੈਨੇ ਇਸਤ੍ਰੀ ਕੇ ਵਸੀ ਹੋਇ ਕਰ ਰਾਜਨੀਤੀ ਕਾ ਤਿਆਗ ਕਰਕੇ ਪੁੱਤ੍ਰ ਕਉ ਗ੍ਰਹ ਤੇ ਨਿਕਾਸ ਦੀਆ ਹੈ। ਕਹਾਂ ਬਾਲਕ ਧਰੂ ਪਾਂਚ ਬਰਸ ਕੀ ਜਿਸ ਕੀ ਆਰਬਲਾ ਤਿਸ ਕਉ ਗ੍ਰਹ ਤੇ ਨਿਕਾਸ ਕਰ ਅਬ ਤੂੰ ਸੁਖੀ ਹੂਆ ਚਾਹਤਾ ਹੈਂ। ਇਹੁ ਬਾਤ ਤੈਨੇ ਭਲੀ ਨਹੀਂ ਕਰੀ। ਹੇ ਹਰੀ ਲਾਲ ਐਸੇ ਐਸੇ ਵਾਕ ਧਰਮ ਨੀਤੀ ਕੇ ਭਰੇ ਹੂਏ ਔਰ ਭੀ ਬਹੁਤ ਪਰਕਾਰ ਕੇ ਵਚਨ ਕੈਹ ਕਰ ਤਹਾਂ ਤੇ ਨਾਰਦ ਜੀ ਗਮਨ ਕਰਤੇ ਭਏ। ਤਿਸ ਤੇ ਅੰਤਰ ਰਾਜਾ

ਮੰਤ੍ਰੀ ਕਉ ਸਾਥ ਲੇਕਰ ਧਰੂ ਕੋ ਰਸਤੇ ਮੈਂ ਆਇ ਮਿਲਿਆ। ਜਬ ਰਾਜਾ ਕੋ ਆਵਤਾ ਧਰੂ ਨੇ ਦੇਖਿਆ। ਤਬ ਦੋਨੋ ਹਾਥ ਜੋੜ ਕਰ ਪਿਤਾ ਕੇ ਚਰਣੋਂ ਮੈਂ ਨਮਸਕਾਰ ਕਰੀ ਅਰ ਰਾਜਾ ਨੇ ਧਰੂ ਕਉ ਉਠਾਇਕਰ ਚਰਨਾਂ ਤੇ ਕੰਠ ਸਾਥ ਲਾਇਕੇ ਮਸਤਕ ਚੂਮਕਰ ਬਹੁਤ ਹੀ ਪਿਆਰ ਕੀਆ। ਤਬ ਰਾਜਾ ਕਹਤਾ ਭਯਾ ਹੇ ਪੁੱਤ੍ਰ! ਗ੍ਰਹ ਕੋ ਚਲੋ ਅਰ ਅਰਧ ਰਾਜ ਲੇਵੋ। ਹੇ ਨਿਜਾਤਮਾਂ ਜਬ ਐਸੇ ਰਾਜਾ ਨੇ ਕਹਿਆ ਤਬ ਧਰੂ ਆਪਣੇ ਮਨ ਮੈਂ ਵਿਚਾਰ ਕਰਤਾ ਭਇਆ। ਕਿਆ ਕਿ ਹੇ ਮੇਰੇ ਮਨ! ਅਬ ਹੀ ਤਉ ਤੈਨੇ ਭਗਵਤ ਕੇ ਮਾਰਗ ਚਰਨ ਦੀਆ ਹੈ। ਔਰ ਅਬ ਹੀ ਰਾਜਾ ਅਰਧ ਰਾਜ ਦੇਤਾ ਹੈ। ਤਾਂਤੇ ਜਬ ਤੂੰ ਭਗਵੰਤ ਕੀ ਸਰਨ ਤੇ ਨਾ ਫਿਰੇਂਗਾ ਅਰ ਜਿਉਂ ਤਿਉਂ ਕਰ ਦੀਨ ਬੰਧੂ ਕੀ ਸਰਨ ਮੈਂ ਪ੍ਰਾਪਤ ਹੋਵੇਂਗਾ ਤਬ ਕਿਆ ਜਾਣੀਐ ਕਉਨਸਾ ਲਾਭ ਤੁਝ ਕੋ ਪ੍ਰਾਪਤ ਹੋਵੇਗਾ। ਐਸੇ ਆਪਣੇ ਚਿਤ ਮੈਂ ਵਿਚਾਰ ਕਰ ਰਾਜਾ ਕੈ ਸਾਥ ਨਾ ਜਾਤਾ ਭਇਆ। ਹੇ ਮੇਰੇ ਆਤਮਾ ਜਬ ਧਰੂ ਨੇ ਰਾਜਾ ਕਉ ਭਲੀ ਪ੍ਰਕਾਰ ਜਵਾਬ ਦੀਆ। ਤਬ ਰਾਜਾ ਨਿਰਾਸ ਹੋ ਕਰ ਮੰਤ੍ਰੀਓਂ ਸਾਥ ਅਪਣੇ ਗ੍ਰਹ ਮੈਂ ਆਇ ਪ੍ਰਾਪਤ ਹੂਆ। ਜਬ ਰਾਜਾ ਕੀ ਰਸਨਾ ਤੇ ਸਰੁਚ ਨੇ ਸਾਰੀ ਵਾਰਤਾ ਸੁਣੀ ਤਬ ਚਿੰਤਾ ਕਰ ਮਹਾਂ ਭਾਰੀ ਰੁਦਨ ਕਰਤੀ ਭਈ। ਅਰ ਲਾਗੀ ਆਪੰਣੇ ਮਨ ਮੈਂ ਪਸਚਾਤਾਪ ਕਰਨੇ। ਅੰਰ ਹਾਇ ਹਾਇ ਕਰ ਕਹਣੇ ਲਾਗੀ। ਹੇ ਰਾਜਨ ਭਾਵੀ ਬਡੀ ਪ੍ਰਬਲ ਹੈ ਅਬ ਮੇਰੀ ਅੰਪਕੀਰਤੀ ਸਾਰੇ ਸੰਸਾਰ ਮੈਂ ਫੈਲ ਗਈ। ਤਾਂਤੇ ਅਬ ਮੈਂ ਕਹਾਂ ਜਾਵੋਂ ਔਰ ਕੈਸੇ ਕਰੋਂ ਐਸੇ ਕਹ ਕਰ ਊਚੇ ਸੁਰ ਸੋਂ ਰੁਦਨ ਕਰਨੇ ਲਾਗੀ। ਹੇ ਨਿਜਾਤਮਾਂ ਐਸੇ ਸਰੁਚ ਕਾ ਰੁਦਨ ਅਰ ਬਿਰਲਾਪ ਸੁਣ ਕਰ ਰਾਜਾ ਤਿਸ ਕਉ ਧੀਰਜ ਦੇਤਾ ਭਯਾ।

ਔਰ ਜੋ ਸੁਨੀਤ ਥੀ ਸੋ ਪ੍ਰਸੰਨ ਬਦਨ ਧੀਰਜ ਯੁਕਤ ਹੋਕਰ ਪੁੱਤ੍ਰ ਕਾ ਤਪ ਮੈਂ ਇਸਥਿਤ ਹੋਣਾ ਸੁਣ ਕਰ ਜਿਉਂ ਕੀ ਤਿਉਂ ਰਹਿਤੀ ਭਈ। ਕਿੰਚਤ ਮਾਤ੍ਰ ਭੀ ਸੋਗ ਨਾ ਕੀਆ। ਇਧਰ ਜਬ ਧਰੂ ਜੀ ਮਧੂ ਬਨ ਵਿਖੇ ਯਮਨਾ ਕੇ ਕਿਨਾਰੇ ਜਾਇ ਪ੍ਰਾਪਤ ਹੂਏ। ਤਬ ਇਸਨਾਨ ਕਰਕੇ ਆਚਮਨ ਲੇਕਰ ਪ੍ਰਥਮ ਦਿਨ ਉਪਵਾਸ ਬ੍ਰਤ ਰਾਖਤੇ ਭਏ। ਬਹੁੜ ਇਹ ਪ੍ਰਣ ਧਾਰਣ ਕੀਆ। ਕਿਆ ਕਿ ਤੀਸਰੇ ਦਿਨ ਬਦ੍ਰੀ ਫਲ ਖਾਇ ਕੇ ਏਕ ਮਾਸ ਪੂਰਨ ਕਰਾ। ਜਬ ਦੂਤੀ ਮਾਸ ਉਦੇ ਹੂਆ ਤਬ ਛੇਵੇਂ ਦਿਨ ਸੂਕੇ ਪਤ੍ਰ ਗਿਰੇ ਹੂਏ ਬ੍ਰਿਛੋਂ ਕੇ ਖਾਇ ਕਰ ਤਿਸ ਮਾਸ ਕੋ ਭੀ ਪੂਰਣ ਕੀਆ। ਹੇ ਮੇਰੇ ਆਤਮਾ ਸੁਣ ਪ੍ਰੇਮ ਭੀਨੀ ਰਸ ਕੀ ਕਥਾ। ਜਬ ਤੀਸਰਾ ਮਾਸ ਉਦੇ ਹੂਆ। ਤਬ ਨਉਮੇ ਦਿਨ ਜਲ ਕਾ ਆਚਮਨ ਕਰਕੇ ਤਿਸ ਮਾਸ ਕੋ ਭੀ ਪੂਰਨ ਕੀਆ। ਜਬ ਤੀਨ ਮਾਸ ਪੂਰਨ ਹੋਇ ਚੁਕੇ ਤਬ ਚਉਥੇ ਮਾਸ ਮੈਂ ਬਾਰਵੇਂ ਦਿਨ ਪਵਨ ਕਉ ਅਚਵਨ ਕੀਆ। ਹੇ ਮੇਰੇ ਆਤਮਾ ਬਹੁੜ ਧਰੂ ਨੇ ਪਵਨ ਕਾ ਭੀ ਤਿਆਗ ਕਰ ਦੀਆ। ਅਰ ਏਕ ਦਾਹਨੇ ਚਰਨ ਕੇ ਅੰਗੂਠੇ ਭਾਰ ਖੜਾ ਹੋਤਾ ਭਇਆ ਔਰ ਭਗਵਤ ਵਾਸਦੇਵ ਜੀ ਕਾ ਸਰੂਪ ਚਤਰਭੁਜ ਸੰਖ ਚਕ੍ਰ ਗਦਾ ਪਦਮ ਸਹਿਤ ਤਿਸ ਸਰੂਪ ਕੋ ਹਿਰਦੇ ਮੈਂ ਧਾਰਨ ਕੀਆ। ਹੇ ਨਿਜਾਤਮਾ ਜਬ ਐਸੀ ਬ੍ਰਿਤ ਕਉ ਧਾਰਨ ਕਰਾ ਤਬ ਪ੍ਰਿਥਵੀ ਨਉਕਾ ਕੀ ਨਿਆਈਂ ਏਕ ਪਾਸੇ ਭਾਰ ਹੋਤੀ ਭਈ। ਕੈਸੇ ਜੈਸੇ ਹਸਤੀ ਨਵਕਾ ਪਰ ਜਬ ਦਹਨਾ ਚਰਨ ਰਾਖਤਾ ਹੈ। ਤਬ ਨਵਕਾ ਏਕ ਪਾਸੇ ਨਿਵ ਜਾਤੀ ਹੈ। ਐਸੇ ਹੀ ਧ੍ਰੂ ਕੇ ਚਰਨ ਧਰਨੇ ਸਾਥ ਪ੍ਰਿਥਵੀ ਨਿਵ ਗਈ। ਕਾਹੇ ਤੇ ਧ੍ਰੂ ਕੇ ਭਾਰ ਕੋ ਨਾ ਸਹ ਸਕਤੀ ਭਈ। ਹੇ ਮੇਰੇ ਆਤਮਾ ਜਬ ਐਸਾ

ਉਗਰ ਤਪ ਧ੍ਰੂ ਕਾ ਇੰਦ੍ਰ ਦੇਖਤ ਭਯਾ। ਤਬ ਨਿਸਚੇ ਕੀਆ ਜੋ ਇਹ ਮੇਰੀ ਹੈ ਇੰਦ੍ਰਪੁਰੀ ਲੇਤਾ ਹੈ ਛੱਡਤਾ ਨਹੀਂ। ਐਸੇ ਜਾਨ ਕਰ ਹੇ ਹਰੀ ਲਾਲ ਏਕ ਮਾਇਆਮੈ ਨਾਮੀ ਦੈਤ ਭੇਜਤਾ ਭਯਾ ਅਰ ਤਿਸ ਕਉ ਕਹਾ ਤੁਮ ਜਾਇ ਕਰ ਧ੍ਰੂ ਕੇ ਤਪ ਕੋ ਭੰਗਨ ਕਰੋ। ਜਬ ਐਸੇ ਸੁਰਪਤ ਨੇ ਕਹਾ ਤਬ ਹੈ ਵ੍ਹ ਦੈਤ ਆਇ ਕਰ ਧ੍ਰੂ ਕੀ ਮਾਤਾ ਕਾ ਸਰੂਪ ਧਾਰਕੇ ਰੁਦਨ ਕਰਤੀ ਹੂਈ ਪੁਤਰ ਕੇ ਪ੍ਰਤੀ ਹੈ ਬੋਲੀ ਹੇ ਪੁਤ੍ਰ ਮੈਨੇ ਤੁਝਕੋ ਸਾਰੇ ਬਨਮੇਂ ਟੋਲਿਆ ਹੈ ਤੂੰ ਮੁਝਕੋ ਕਹੂੰ ਨਹੀਂ ਪ੍ਰਾਪਤ ਹੂਆ। ਤਾਂਤੇ ਅਬ ਤੂੰ ਨੇਤਰ ਖੋਹਲ ਅਤੇ ਮੇਰੇ ਸਾਥ ਮਿਲ ਕਰਕੇ ਘਰ ਕੋ ਚਲ। ਹੇ ਪੁਤਰ ਦੇਖਹੁ ਤਉ ਸਹੀ ਬਨ ਮੈਂ ਸਿੰਘ ਬਿਆਘ੍ਰ ਅਨੇਕ ਪ੍ਰਕਾਰ ਕੇ ਰਾਖਸ਼ ਦੈਂਤ ਪੜੇ ਡੋਲਤੇ ਹੈਂ ਤਾਂਤੇ ਨਾਂ ਜਾਣੀਐ ਹੇ ਪੁਤਰ ਮਤ ਕੋਈ ਤੁਝਕੋ ਮਾਰ ਖਾਇ ਜਾਇ। ਔਰ ਮੇਰਾ ਤਾਂ ਤੂੰ ਏਕੋ ਪੁਤਰ ਹੈਂ ਤੇਰੀ ਮ੍ਰਿਤੂ ਕੇ ਪੀਛੇ ਮੈਂ ਕਿਆ ਕਰੂੰਗੀ। ਹੇ ਨਿਜਾਤਮਾ ਐਸੇ ਐਸੇ ਕੀਰਨੇ ਧ੍ਰੂ ਕੀ ਮਾਤਾ ਬਹੁਤ ਹੀ ਕਰਤੀ ਭਈ ਪਰ ਧ੍ਰੂ ਨੇ ਨੇਤਰ ਨਾਂਹੀ ਹੈ ਖੋਹਲੇ। ਬਹੁੜ ਵਹੁ ਰਾਖਸ਼ ਸਿੰਘ ਕਾ ਸਰੂਪ ਹੈ ਧਾਰ ਕਰ ਗਰਜਣੇ ਲਾਗਾ। ਤਉ ਭੀ ਧ੍ਰੂ ਨੇ ਨੈਕ ਮਾਤਰ ਭੀ ਭਰ ਕਰ ਨੇਤਰ ਨਾਂਹੀ ਖੋਹਲੇ। ਜਬ ਧ੍ਰੂ ਨੇ ਨੇਤ੍ਰ ਨਾਂ ਖੋਲੇ ਤਬ ਮਹਾਂ ਕਠਨ ਬਚਨ ਬੋਲ ਕਰ ਖੜਗ ਹੈ ਹਾਥ ਮੈਂ ਲੈਕੇ ਦੌੜ ਕਰ ਧ੍ਰੂ ਕੇ ਮਾਰਨੇ ਕਉ ਗਇਆ। ਹੇ ਨਿਜਾਤਮਾ ਜਬ ਵਹੁ ਰਾਖਸ਼ ਹੈ ਧਰੂ ਕੇ ਸਮੀਪ ਪਹੁਤਾ। ਤਬ ਕਿਆ ਦੇਖੇ ਜੋ ਵਿਸ਼ਨ ਭਗਵਾਨ ਦੁਸ਼ਟਨ ਕਾ ਹੰਤਾ ਖੜਾ ਹੂਆ ਹੈ। ਐਸੇ ਦੇਖ ਕਰ ਰਾਖਸ਼ ਭੈ ਕਉ ਪ੍ਰਾਪਤ ਹੋਇਕੈ ਆਪਣੇ ਪ੍ਰਾਣਾਂ ਕੋ ਲੈਕਰ ਊਹਾਂ ਤੇ ਭਾਗਾ ਔਰ ਜਾਇ ਕਰ ਰਾਜਾ ਇੰਦ੍ਰ ਕੇ ਪ੍ਰਤੀ ਕਹਾ। ਹੇ ਸਹੰਸ ਨੇਤ੍ਰ ਵਹੁ ਤੋ ਧਰੂ ਤਪ ਸੇ ਉਪਰਾਮ ਨਹੀ ਹੋਤਾ। ਔਰ

ਸਰਬਸਰ ਰਾਜ ਤੇਰਾ ਲੀਆ ਜਾਤਾ ਹੈ ਛੋਟਤਾ ਕਿਸੀ ਪ੍ਰਕਾਰ ਨਹੀ। ਹੇ ਮੇਰੇ ਆਤਮਾ, ਐਸੇ ਸੁਣ ਕਰ ਰਾਖਸ਼ ਕੇ ਵਾਕ ਕੋ ਧੀਰਜ ਕਉ ਤਿਆਗ ਕਰ ਇੰਦਰ ਬਿਹਬਲ ਹੋਇ ਜਾਤਾ ਭਯਾ। ਤਬ ਤਿਸੀ ਖਿਣ ਮੈਂ ਤਿਲੋਤਮਾ ਨਾਮ ਅਪਸਚਰਾ ਜੋ ਸਮੀਪ ਖੜੀ ਗਾਇਨ ਕਰਤੀ ਥੀ ਤਿਨੋਂ ਕੋ ਗੁਸੇ ਕੇ ਸਾਥ ਨਿਵਾਰਨ ਕਰਤਾ ਭਇਆ। ਔਰ ਜੋ ਵਰਨ ਕੁਬੇਰ ਆਦਿ ਦੇਵਤਾ ਸਭਾ ਮੈਂ ਨਿਰਤਕਾਰੀ ਖੜੇ ਦੇਖਤੇ ਸੇ ਤਿਨ ਸਰਬ ਕੋ ਸਾਥ ਲੇਕਰ ਖੀਰ ਸਮੁੰਦਰ ਪੈ ਜਾਇ ਕਰ ਭਗਵਤ ਵਾਸਦੇਵ ਜੀ ਕੇ ਚਰਨਾਰਬਿੰਦ ਮੈਂ ਅਸ਼ਟਾਂਗ ਡੰਡਉਤ ਕਰ ਨਾਨਾ ਪ੍ਰਕਾਰ ਕੀ ਉਸਤਤ ਵਿਸ਼ਨੂ ਜੀ ਕੀ ਕਰਤਾ ਭਇਆ ਤਬ ਅੰਤਰਯਾਮੀ ਪ੍ਰਮਾਤਮਾ ਤਿਸਕੀ ਪ੍ਰਾਰਥਨਾ ਸੁਣ ਕਰਕੇ ਬੋਲੇ। ਹੇ ਇੰਦਰ ਤੂੰ ਚਿੰਤਾ ਕੋ ਦੂਰ ਕਰ ਤੇਰਾ ਰਾਜ ਧ੍ਰੂ ਨਹੀ ਲੇਤਾ ਤੁਮ ਆਪਣੇ ਆਸ਼੍ਰਮ ਪਰ ਜਾਓ ਅਬ ਮੈਂ ਧ੍ਰੂ ਕੇ ਪਾਸ ਜਾਤਾ ਹੋਂ। ਹੇ ਨਿਜਾਤਮਾ ਐਸੇ ਸੁਣ ਕਰ ਮਘਵਾ ਆਪਣੇ ਆਸ਼੍ਰਮ ਪਰ ਲੱਜਤ ਹੋਇਕੈ ਚਲਾ ਜਾਤਾ ਭਇਆ। ਤਬ ਭਗਵਾਨ ਧ੍ਰੂ ਕੇ ਪਾਸ ਆਤੇ ਭਏ ਅਰ ਬਹੁਤ ਭਾਂਤ ਕਰ ਤਿਸਕੋ ਜਗਾਇ ਰਹੇ ਪਰ ਧਰੂ ਨੇਤਰ ਨਾ ਖੋਹਲਤਾ ਭਇਆ। ਜਬ ਅੰਤਰਯਾਮੀ ਦੀਨਬੰਧੂ ਨੇ ਦੇਖਾ ਜੋ ਧਰੂ ਨੇਤਰ ਖੋਹਲਤਾ ਨਹੀਂ। ਤਬ ਤਿਸਕੇ ਅੰਤਰ ਹਿਰਦੇ ਮੈਂ ਪ੍ਰਵੇਸ਼ ਕਰਤੇ ਭਏ। ਔਰ ਜਿਸ ਚਤਰਭੁਜ ਕਾ ਧਿਆਨ ਧਰੂ ਕਰ ਰਹਾ ਥਾ। ਤਿਸ ਸਰੂਪ ਕਉ ਵਾਸਦੇਵ ਜੀ ਅੰਤਰ ਹਿਤ ਕਰ ਲੇਤੇ ਭਏ। ਜਬ ਧਰੂ ਕਉ ਵਹੁ ਸਰੂਪ ਹਿਰਦੇ ਮੈਂ ਦ੍ਰਿਸ਼ਟ ਨਾ ਆਇਆ। ਤਬ ਧਰੂ ਨੇ ਨੇਤਰ ਖੋਲੇ। ਔਰ ਕਿਆ ਦੇਖੈ ਜਿਸ ਸਰੂਪ ਕਾ ਧਿਆਨ ਮੈਂ ਹਿਰਦੇ ਵਿਖੇ ਕਰਤਾ ਥਾ। ਸੋ ਸਰੂਪ ਸੰਖ ਚਕਰ ਗਦਾ ਪਦਮ ਧਾਰੀ ਮੇਰੇ ਨੇਤ੍ਰੋਂ ਕੇ ਆਗੇ

ਖੜਾ ਹੈ। ਹੇ ਮੇਰੇ ਆਤਮਾਂ ਐਸਾ ਸਰੂਪ ਦੇਖ ਕਰ ਮਹਾਂ ਅਦ-ਭੁਤ ਸੁੰਦਰ ਪਤਿਤ ਪਾਵਨ ਜੂ ਕਾ ਤਬ ਦੋਨੋਂ ਹਾਥ ਜੋੜਕੇ ਧਰੂ ਮਸਤਕ ਨਿਵਾਇ ਕਰ ਪਰਮ ਬ੍ਰਹਮ ਪ੍ਰਮੇਸਰ ਜੂ ਕੇ ਚਰਨੋਂ ਮੈਂ ਨਮਸਕਾਰ ਕਰੀ। ਭਗਵਨ ਤਿਸਕੋ ਚਰਨਾਂ ਤੇ ਉਠਾ-ਇਕੇ ਆਪਣੇ ਕੰਠ ਸਾਥ ਲਾਇ ਕਰ ਅਤੀ ਸਨੇਹ ਸੇ ਤਿਸਕਾ ਮਸਤਕ ਚੂਮਤੇ ਭਏ। ਬਹੁੜੋ ਤਿਸਕੀ ਪੀਠ ਪਰ ਹਾਥ ਫੇਰਿਆ ਜਬ ਭਗਵਾਨ ਜੀ ਨੇ ਅਤੀ ਸਨੇਹ ਕੀਆ। ਤਬ ਧਰੂ ਨੇ ਪ੍ਰਾਰਥਨਾ ਕਰੀ। ਕਿਆ ਕਿ ਹੇ ਦੀਨ ਬੰਧੂ ਆਪਕੇ ਜਸ ਕੋ ਨੇਤ ਨੇਤ ਕਰ ਬੇਦ ਔ ਸ੍ਰੁਤੀ ਸਦਾ ਪੁਕਾਰਤੀ ਹੈਂ ਤਉ ਭੀ ਆਪ ਕੇ ਗੁਣੋਂ ਕਾ ਪਾਰਾਵਾਰ ਨਹੀਂ ਪਾਇ ਸਕਤੀਂ। ਔਰਮੈਂ ਤਉ ਮੂੜ ਬੁਧੀ ਬਾਲਕ ਹੌ ਤਾਂਤੇ ਮੈਂ ਆਪਕੀ ਉਸਤਤ ਕੈਸੇ ਕਰ ਸਕੋਂ। ਪਰ ਹੇ ਦੀਨ ਬੰਧਵ ਮੇਰਾ ਆਤਮਾ ਆਪਕੀ ਕੀਰਤੀ ਕਰਨੇ ਕੋ ਚਾਹਤਾ ਹੈ। ਤਾਂਤੇ ਮੈਂ ਕੈਸੇ ਕਰ ਕਰੋਂ। ਹੇ ਹਰੀ ਲਾਲ ਜਬ ਐਸੇ ਧਰੂ ਨੇ ਨਿੰਮਰਤਾ ਸਹਿਤ ਹਰਿ ਜੀ ਕੇ ਚਰਨੋਂ ਮੈਂ ਪ੍ਰਾਰਥਨਾ ਕਰੀ ਤਬ ਸ੍ਵੈ ਜੋਤ ਪਰਮ ਬ੍ਰਹਮ ਪ੍ਰਮਾਤਮਾਂ ਤਿਸਕੇ ਚਿਤ ਕੀ ਲਖ ਕੇ ਆਪਣੇ ਸੰਖ ਕੌ ਆਗਿਆ ਕਰੀ। ਹੇ ਸੰਖ ਤੂੰ ਧ੍ਰੂ ਕੇ ਕੰਠ ਮੈਂ ਨਿਵਾਸ ਕਰ। ਜਬ ਸੰਖ ਨੇ ਧਰੂ ਕੇ ਕੰਠ ਮੈਂ ਨਿਵਾਸ ਕੀਆ ਤਬ ਧਰੂ ਬੋਲਿਆ ਹੇ ਭਗਵਨ ਜੈ ਹੋ ਤੇਰੀ ਹੇ ਤ੍ਰਿਭਵਣ ਕੇ ਪਤੀ ਹੇ ਸਰਬ ਮੈਂ ਵਿਆਪਕ ਹੇ ਦੀਨਾ ਨਾਥ ਹੇ ਸਰਬ ਕੋ ਚੇਤਨਤਾ ਦੇਕਰ ਹਰਿਆ ਕਰਨ ਹਾਰੇ ਹੇ ਸਰਬ ਕੇ ਗਿਆਤਾ ਹੇ ਦੇਵਤਿਓਂ ਕੇ ਰਛਪਾਲ ਹੇ ਸਰਬ ਕੇ ਪ੍ਰਕਾਸ਼ਕ ਹੇ ਅਲਖ ਹੇ ਅਭੇਵ ਹੇ ਨਿਰਵਿਕਾਰ ਹੇ ਨਿਰੰਜਨ ਹੇ ਨਿਰੀਹ ਹੇ ਨਿਰਮਲ ਹੇ ਸਰਬ ਕੇ ਪ੍ਰੇਰਕ ਹੇ ਤਾਰਨ ਜੋਗ ਹੇ ਨਿਰੰਜਨ ਹੇ ਨਿਰਉਪਾਧ ਹੇ

ਅਨੇਕ ਰੂਪ ਹੇ ਬ੍ਰਹਮ ਸਰੂਪ ਹੇ ਉਪਮਾਂ ਯੋਗ ਹੇ ਸਰਬ ਤੇ ਬਡੇ ਹੇ ਸਰਬ ਤੇ ਨਿਆਰੇ ਹੇ ਸਰਗੁਣ ਨਿਰਗੁਣ ਸਰੂਪ ਹੇ ਮਨ ਬਾਣੀ ਕੇ ਪਰਾ ਹੇ ਅਜ ਅਕ੍ਰੀ ਹੇ ਨਿਰਾਲੰਭ ਹੇ ਨਿਰਦ੍ਵੰਦ ਹੇ ਸਰਬ ਕੇ ਨਾਇਕ ਹੇ ਅਖਲੋਤਮ ਜੈ ਹੋ ਤੇਰੀ ਜੈ ਹੋ ਤੇਰੀ, ਮੈਂ ਅਨਾਥ ਆਪਕੀ ਸਰਨ ਹੌਂ ।ਹੇ ਅਨਾਦੀ ਪੁਰਖ ਨਮਸ-ਕਾਰ ਹੈ ਨਮਸਕਾਰ ਹੈ ਨਮਸਕਾਰ ਹੈ ਆਪਕੇ ਚਰਨਾਰਬਿੰਦ ਮੈਂ ਵਾਰੰਵਾਰ ਮੇਰੀ। ਹੇ ਨਿਜਾਤਮਾਂ ਜਬ ਐਸੇ ਧਰੂ ਨੇ ਦੀਨ ਬੰਧੂ ਜੀ ਕੀ ਉਸਤਤ ਕਰੀ ਤਬ ਭਗਵਾਨ ਵਾਸਦੇਵ ਪ੍ਰਸੰਨ ਹੋਕਰ ਕਹਾ ਧਰੂ ਕੁਛ ਵਰ. ਮਾਂਗ ਮੈਂ ਤੇਰੇ ਪਰ ਪ੍ਰਸੰਨ ਹੂਆ ਹੂੰ ਹੇ ਧਰੂ ਪ੍ਰਿਥਮੇ ਤੁਝ ਕੋ ਕੁਛ ਵਾਸਨਾ ਮੇਰੇ ਮੈਂ ਰਹੀ ਹੈ। ਤਿਸ ਕਰ ਮੇਰਾ ਦਰਸਨ ਤੁਝ ਕੋ ਹੂਆ ਹੈ। ਪਰ ਅਬ ਮੈਂ ਤੇਰਾ ਮਨੋਰਥ ਪੂਰਨ ਕਰਤਾ ਹੌਂ ਤਾਂਤੇ ਕੁਛ ਵਰ ਮਾਂਗ । ਹੇ ਨਿਜਾਤਮਾਂ ਐਸੇ ਸੁਣ ਕਰ ਧਰੂ ਭਗਵਾਨ ਕੇ ਵਾਕ ਕੋ ਪੁਨਾ ਦੋਨੋਂ ਹਾਥ ਜੋੜ ਕਰ ਦੀਨਾਬੰਧੂ ਜੀ ਕੇ ਚਰਨਾਰਬਿੰਦ ਮੈਂ ਨਿੰਮ੍ਰਤਾ ਸਹਿਤ ਪ੍ਰਾਰਥਨਾ ਕਰਤਾ ਭਯਾ ਹੇ ਦੀਨਾ ਨਾਥ ਜਿਸ ਪਰ ਆਪ ਕ੍ਰਿਪਾਲ ਹੋਤੇ ਹੋ ਤਿਸਕੋ ਸਰਬ ਬਾਤ ਸੁਲਭ ਹੀ ਪ੍ਰਾਪਤਿ ਹੋਇ ਜਾਤੀ ਹੈ ਕਾਈ ਦੁਰਲਭ ਨਹੀਂ ਰਹਤੀ ਤਾਂਤੋ ਯਦੀ ਆਪ ਮੇਰੇ ਪਰ ਕ੍ਰਿਪਾਲੂ ਹੂਏ ਹੋ ਤਬ ਮੁਝ ਕੋ ਸਰਬ ਤੇ ਉਚ ਪਦ ਮਿਲੇ ਜਹਾਂ ਆਗੇ ਕੋਈ ਨਾ ਪਹੁਚਾ ਹੋ। ਹੇ ਮੇਰੇ ਆਤਮਾਂ ਐਸੀ ਦੀਨ ਬਿਨੈ ਸੁਣ ਕਰ ਧਰੂ ਕੀ ਸਰਬ ਕੇ ਪ੍ਰਾਣ-ਪਤਿ ਭਗਵਾਨ ਪੁਨਾ ਬੋਲਤ ਭਏ। ਪੁਤ੍ਰ ਐਸੇ ਹੀ ਹੋਗਾ ਤੂੰ ਮਾਲਾ ਕੇ ਸੁਮੇਰ ਵਤ ਸਰਬ ਕਾ ਸਿਰੋਮਨ ਹੂਆ। ਸਰਬ ਦੇਵਤਾ ਤੇਰੀ ਪਰਕਰਮਾ ਕਰੈਂਗੇ ਤੂੰ ਸਦਾ ਹੀ ਅਚਲ ਰਹੇਂਗਾ। ਪਰ ਇਕ ਕਾਮ ਕਰੀਓ ਕਿਆ ਕਿ ਅਬ ਤੁਝਕੋ ਪਿਤਾ ਲੇਨੇ ਆਵੇਗਾ

ਤਉ ਤੂੰ ਹਠ ਕਾ ਤਿਆਗ ਕਰ ਤਿਸਕੇ ਸਾਥ ਚਲਾ ਜਾਈਓ ਔਰ ਛਬੀ ਹਜ਼ਾਰ ਵਰਖ ਰਾਜ ਕਰਕੇ ਬਹੁੜ ਤੁਮ ਅਚਲ ਪਦਵੀ ਮੈਂ ਆਇ ਪ੍ਰਾਪਤ ਹੋਵੀਓ, ਹੇ ਪੁੱਤ੍ਰ ਔਰ ਸੁਣ ਇਕ ਦਿਨ ਤੇਰਾ ਭ੍ਰਾਤਾ ਉਤਮ ਸ਼ਿਕਾਰ ਖੇਡਨੇ ਜਾਵੇਗਾ ਤਬ ਤਿਸਕੋ ਏਕ ਜੱਛ ਮਾਰੇਗਾ ਤਬ ਤਿਨ ਜੱਛਾਂ ਕੋ ਤੂੰ ਜੀਤ ਕਰ ਭ੍ਰਾਤਾ ਦਾ ਬਦਲਾ ਲੇਵੈਂਗਾ। ਅਰ ਪੀਛੇ ਤੇ ਕੁਬੇਰ ਤੁਝ ਕੋ ਆਇ ਮਿਲੈਗਾ ਤਬ ਵਹੁ ਸਾਰੀ ਭੂਲਕਉ ਤੇਰੇ ਤੇ ਖਿਮਾ ਕਰਵਾਵੈਗਾ। ਇਸ ਭਾਂਤ ਕੇ ਨਾਨਾ ਪ੍ਰਕਾਰ ਕੇ ਰਾਜ ਚਲਿਤ੍ਰ ਕਰਕੇ ਬਹੁੜ ਤੂੰ ਊਚ ਪਦ ਵਿਖੇ ਆਇ ਪ੍ਰਾਪਤ ਹੋਵੈਂਗਾ ਹੇ ਹਰੀਲਾਲ ਐਸੇ ਕਹ ਕਰ ਭਗਵਾਨ ਧਰੂ ਕੇ ਪ੍ਰਤੀ ਬਹੁੜੋ ਅੰਤਰ ਧਿਆਨ ਹੋਇ ਗਏ। ਤਬ ਏਹ ਸਾਰੀ ਵਾਰਤਾ ਭਗਵਾਨ ਕੇ ਪ੍ਰਗਟ ਹੋਣੇ ਕੀ ਰਾਜਾ ਸੁਣਤਾ ਭਇਆ। ਤਬ ਸੁਣਕਰ ਅਤੀ ਪ੍ਰਸੰਨ ਹੋਇਕੇ ਮੰਤ੍ਰੀਓਂ ਕਉ ਸਾਥ ਲੇਕਰ ਆਗੇ ਤੇ ਪੁੱਤ੍ਰ ਕੋ ਆਇ ਮਿਲਤਾ ਭਇਆ। ਭੁਜਾ ਪਸਾਰ ਕਰ ਅਤੀ ਸਨੇਹ ਕਰ ਭਰਿਆ ਹੂਆ ਪੁੱਤਰ ਕੋ ਕੰਠ ਸਾਥ ਲਾਇਕਰ ਬਡੇ ਹਰਖ ਕੋ ਪ੍ਰਾਪਤ ਹੂਆ ਤਿਸ ਕੇ ਅਨੰਤਰ ਰਥ ਪੈ ਚੜ੍ਹਾਇਕਰ ਪੁੱਤ੍ਰ ਕੋ ਗ੍ਰਹਮੈਂ ਲੇ ਆਵਤ ਭਯਾ ਹੇ ਨਿਜਾਤਮਾ ਜਬ ਧਰੂ ਨਗਰਮੈਂ ਆਇ ਪ੍ਰਵੇਸ਼ ਕੀਆ ਤਬ ਮਨ ਮੈਂ ਵਿਚਾਰ ਕਰ ਸੁਰੁਚ ਕੀ ਲੱਜਾ ਨਿਵਾਰਨ ਅਰਥ ਪ੍ਰਿਥਮੇਂ ਹੀ ਤਿਸਕੇ ਚਰਣੋਂ ਮੈਂ ਜਾਇ ਨਮਸਕਾਰ ਕਰੀ। ਜਬ ਸੁਰੁਚ ਲੱਜਾਕਰ ਭਰੀ ਹੂਈ ਪੁਤ੍ਰ ਕੇ ਸਾਹਮਣੇ ਨੇਤ੍ਰ ਨਾ ਕਰਤੀ ਭਈ। ਤਬ ਧਰੂ ਹਾਥ ਜੋੜ ਕਰ ਮਾਤਾ ਕੇ ਪ੍ਰਤੀ ਕਹਤਾ ਭਇਆ ਹੇ ਮਾਤਾ ਲਜਾ ਕਾਹੇ ਕੋ ਕਰਤੀ ਹੈਂ। ਤੇਰੇ ਹੀ ਪ੍ਰਸਾਦਿ ਕਰ ਮੈਂਨੇ ਪ੍ਰਭੂ ਵਾਸਦੇਵ ਜੀ ਕਉ ਪਾਇਆ ਹੈ। ਐਸੇ ਸੁਣ ਕਰ ਸੁਰੁਚ ਪੁੱਤ੍ਰ ਕੇ ਵਾਕ ਕਉ ਲੱਜਾ ਕੋ ਤਿਆਗ ਕਰ ਧਰੂ ਕਉ ਕੰਠਸਾਥ

ਲਾਇਕਰ ਮਿਲਤੀ ਭਈ। ਪੁਨਾ ਕਹਾ ਹੇ ਪੁੱਤ੍ਰ ਆਰਬਲਾ-ਵਾਨ ਹੋਵੈਂ ਹੇ ਨਿਜਾਤਮਾ ਤਿਸਤੇ ਅਨੰਤਰ ਆਪਨੀ ਮਾਤਾ ਸੁਨੀਤ ਕੇ ਚਰਣੋਂ ਮੈਂ ਜਾਇਕਰ ਧ੍ਰੂ ਨਮਸਕਾਰ ਕਰਤਾ ਭਯਾ ਤਬ ਮਾਤਾ ਪੁੱਤ੍ਰ ਕਉ ਕੰਠ ਸਾਥ ਲਾਇ ਕਰ ਮਸਤਕ ਚੂਮ ਕੈ ਅਤੀ ਸਨੇਹ ਕਰਤੀ ਭਈ। ਇਸੀ ਪ੍ਰਕਾਰ ਹੇ ਮੇਰੇ ਆਤਮਾ ਧ੍ਰੂ ਕਉ ਆਇਆ ਸੁਣ ਕਰ ਸਾਰਾ ਹੀ ਨਗਰ ਯਥਾਸ਼ਕਤ ਪੂਜਾ ਲੇਕਰ ਆਇ ਮਿਲਤਾ ਭਯਾ, ਅਰ ਮਹਾਂ ਮੰਗਲ ਕੁਲਾਹਲ ਨਗਰ ਮੈਂ ਤੇਰਾਂ ਦਿਨ ਉਤਸ਼ਾਹ ਹੋਤਾ ਰਿਹਾ ਅਰ ਸਰਬ ਯਾਚਕ ਰਾਜਾ ਤੇ ਮਨ ਵਾਂਛਤ ਧਨ ਪਾਇ ਕਰ ਅਸ਼ੀਰ-ਵਾਦਾਂ ਕਰਤੇ ਭਏ। ਅਰ ਧਰੂ ਰਾਜ ਮੈਂ ਰਹਿਕੇ ਸਰਬ ਹੀ ਆਪਣੇ ਦੇਸ ਵਾਸੀਆਂ ਕੋ ਪ੍ਰੇਮਾ ਭਗਤ ਮੈਂ ਲਗਾਵਤਾ ਭਇਆ, ਬਹੁੜ ਧਰੂ ਕੀ ਕ੍ਰਿਪਾ ਕਰ ਸਰਬ ਹੀ ਲੋਕ ਕ੍ਰਿਤ ਕ੍ਰਿਤ ਹੋਤੇ ਭਏ। ਸ੍ਰੀ ਗੁਰੂ ਅਰਜਨ ਜੀ ਕਹੇ ਹੈਂ ਹੇ ਮੇਰੇ ਮਨ ਇਹੁ ਜੋ ਧਰੂ ਭਗਤ ਜੀ ਕੀ ਸਾਖੀ ਤੁਝ ਕੌ ਸੁਨਾਈ ਹੈ ਸੋ ਕੈਸੀ ਸਾਖੀ ਹੈ ਪਰਮ ਪਾਵਨ ਹੈ ਪਾਪੋਂ ਕਉ ਆਗੀਕੀ ਨਿਆਂਈ ਨਾਸ ਕਰਤੀ ਹੈ ਔਰ ਊਚ ਪਦ ਵਿਖੇ ਪ੍ਰਾਪਤ ਕਰਨੇ ਹਾਰੀ ਹੈ। ਤਾਂਤੇ ਤੂੰ ਭੀ ਹੇ ਮੇਰੇ ਆਤਮਾ ਦੀਨ ਬੰਧੂ ਵਾਸਦੇਵ ਜੀ ਕੇ ਨਾਮ ਕੋ ਜਪ ਔਰ ਵਾਰਿਵਾਰ ਤਿਨਕੇ ਚਰਨਾਰਬਿੰਦ ਮੈਂ ਨਮਸਕਾਰ ਕਰ ਜਿਸ ਕਰ ਤੂੰ ਭੀ ਊਚ ਪਦਵੀ ਕਉ ਪ੍ਰਾਪਤਿ ਹੋਵੈਂ॥ ੨॥੪॥

ਇਤਿ ਸ੍ਰੀ ਗੁਰ ਭਗਤ ਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ
ਧਰੂ ਭਗਤ ਜੀ ਕੀ ਸਾਖੀ ਬਰਨਨੰ ਨਾਮ
ਨਵਮੋਂ ਉਪਾਖਿਆਨ॥ ੯ ॥੫॥

# ਅਬ ਦਸਮ ਅਧਯਾਇ ਲਿਖਯਤੇ

ਆਗੇ ਸਾਖੀ ਸੰਤਾਂ ਕੇ ਰੇਨ ਕੀ ਚਲੀ

ੴ ਸਤਿਗੁਰਪ੍ਰਸਾਦਿ ॥

ਨਿਜਾਤਮਾਓਂ ਵਾਚ ॥ ਹੇ ਆਤਮ ਦਰਸੀ ਜੀ ਅਬ ਮੁਝ ਕੋ ਕਉਨ ਸਾ ਕਰਤਬ ਕਰਨਾ ਸ੍ਰੇਸ਼ਟ ਹੈ ਜਿਸ ਕਰ ਮੇਰਾ ਭੀ ਉਧਾਰ ਹੋਵੈ ਐਸਾ ਕੋਈ ਸੁਗਮ ਉਪਾਵ ਕ੍ਰਿਪਾ ਕਰ ਮੇਰੇ ਕਉ ਭੀ ਕਹੋ ॥ ੧॥

ਆਤਮ ਦਰਸੀਓ ਵਾਚ ॥ ਹੇ ਨਿਜਾਤਮਾਂ ਜਉਨਸਾ ਕਰਮ ਕਰਨਾ ਸ੍ਰੀ ਗੁਰੂ ਅਰਜਨ ਦੇਵ ਜੀ ਕਹਿਆ ਹੈ ਅਰ ਆਪ ਜਿਸ ਕਰਤਵ ਕੋ ਸਰਬ ਕਾਲ ਕਰਤੇ ਰਹੈਂ ਪੁਨਾ ਦੀਨ ਬੰਧਵ ਕੇ ਆਗੇ ਜਿਸ ਕਰਤਬ ਕੀ ਯਾਚਨਾ ਸਰਬ ਕਾਲ ਕਰਤੇ ਹੈਂ ਸੋ ਤੂੰ ਭੀ ਉਸੀ ਕਰਤਬ ਕੋ ਕਰ ਤੇਰਾ ਭੀ ਉਧਾਰ ਉਸੀ ਕਰਮ ਕਰਨੇ ਕਰ ਹੋਵੈਗਾ। ਹੇ ਮੇਰੇ ਆਤਮਾ ਜੇਕਰ ਪੂਛੈਂ ਕਉਨ ਕਰਮ ਹੈ ਤਉ ਸ੍ਰਵਨ ਕਰ। ਤੇਰਿਆ ਸੰਤਾ ਜਾਚਉ ਚਰਨ ਰੇਨ। ਲੇ ਮਸਤਕ ਲਾਵਹੁ ਕਰਿ ਕਿਰਪਾ ਦੇਨ ॥ ੧ ॥ ਸ੍ਰੀ ਗੁਰੂ ਅਰਜਨ ਦੇਵ ਜੀ ਪਰਮ ਬ੍ਰਹਮ ਪ੍ਰਮੇਸ਼੍ਵਰ ਕੇ ਆਗੇ ਪ੍ਰਾਰ-ਥਨਾ ਕਰੇਂ ਹੈਂ। ਹੇ ਅੰਤਰ ਯਾਮੀ ਹੇ ਦੀਨ ਦੁਖ ਭੰਜਨ ਹੇ ਸਰਨ ਯੋਗ ਹੇ ਪਤਿਤ ਪਾਵਿਨ ਹੇ ਸਰਬ ਦੁਖੋਂ ਕੇ ਹੰਤਾ ਹੇ ਮਨੋਰਥ-ਦਾਇਕ ਮੈਂ ਜੋ ਤੇਰਾ ਦਾਸ ਹੌਂ ਸੋ ਸਰਬ ਕਾਲ ਤੇਰਿਆਂ ਸੰਤ ਜਨ ਮਹਾਤਮਾਂ ਕੇ ਚਰਨਾਂ ਕੀ ਧੂੜ ਕੀ ਚਾਹਿ ਕਰਤਾ ਹੌਂ ਤਾਂਤੇ ਤੁਮ ਅਨੁਗ੍ਰਹ ਕਰ ਤਿਨ ਮਹਾਤਮਾਂ ਸੇ ਹਿਰਦੇ ਕਉ ਆਪ

ਪ੍ਰੇਰੋ ਔਰ ਮੇਰੀ ਸਹਾਇਤਾ ਭੀ ਕ੍ਰਿਪਾ ਕਰ ਸਰਬ ਕਾਲ ਕਰੋ ਜਿਸ ਕਰ ਮਹਾਤਮਾਂ ਕ੍ਰਿਪਾ ਕਰ ਮੁਝ ਅਨਾਥ ਕੋ ਆਪਣੇ ਚਰਨਾਂ ਕੀ ਧੂੜੀ ਦੇਵੈਂ। ਅਰ ਮੈਂ ਲੈ ਕਰਕੈ ਤਿਨਕੇ ਚਰਨਾ ਕੀ ਧੂੜੀ ਆਪਣੇ ਕਲਿਆਣ ਅਰਥ ਮਸਤਕ ਤੇ ਲਾਵੌਂ ਜਿਸ ਕਰ ਮੇਰਾ ਉਧਾਰ ਹੋਵੈ। ਹੇ ਨਿਜਾਤਮਾ ਐਸੇ ਸ੍ਰੀ ਗੁਰੂ ਅਰਜਨ ਦੇਵ ਜੀ ਆਪ ਸੰਤੋਂ ਕੇ ਚਰਨੋਂ ਕੀ ਧੂੜੀ ਕੀ ਸਰਬਕਾਲ ਚਾਹਿ ਕਰੀ ਹੈ ਅਰ ਇਤਰ ਜਨੋਂ ਕਉ ਭੀ ਇਹੀ ਉਪਦੇਸ਼ ਕਰਾ ਹੈ। ਹੇ ਭਾਈ ਪੁਰਖੋ ਜੇਕਰ ਤੁਮ ਆਪਨੇ ਕਲਿਆਨ ਕੀ ਵਾਂਛਾ ਕਰਤੇ ਹੋ ਅਰ ਸੰਸਾਰ ਸਮੁੰਦਰ ਕੇ ਦੁਖ ਰੂਪ ਗੋਤਿਆਂ ਤੇ ਬਚਣੇ ਕੀ ਤੁਮਕੋ ਇਛਾ ਹੈ ਤਉ ਤੁਮ ਭੀ ਸੰਤੋਂ ਕਾ ਸੰਗ ਕਰੋ ਕਾਹੇ ਤੇ "ਸੰਤਨ ਬਿਨ ਅਵਰ ਨ ਦਾਤਾ ਬੀਆ। ਜੋ ਜੋ ਸਰਨ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ॥ ੧ ॥" ਅਰ ਮੈਂ ਜੋ ਇਸ ਜਗਤ ਗੁਰ ਕੀ ਪਦਵੀ ਕਉ ਪ੍ਰਾਪਤ ਹੂਆ ਹੌਂ। ਸੋ ਸੰਤੋਂ ਕੀ ਕਿਰਪਾ ਹੀ ਕਰ ਹੂਆ ਹੌਂ ਤਾਤੇ ਏਕ ਮੈਂ ਕਿਆ ਅਜਾਮਲ ਪਾਪੀ ਕੀ ਓਰ ਦੇਖੋ ਬਾਲਮੀਕ ਕੀ ਓਰ ਦੇਖੋ ਧਰੂ ਕੀ ਓਰ ਦੇਖੋ ਔਰ ਜੋ ਜੋ ਸਾਖੀ ਆਗੈ ਆਵੇਗੀ ਅਰ ਜੋ ਜੋ ਪੀਛੇ ਬੀਤੀ ਹੈ। ਸੋ ਸਰਬ ਸੰਤੋਂ ਕੀ ਕਿਰਪਾ ਹੀ ਕਰ ਊਚ ਪਦ ਕੌ ਪ੍ਰਾਪਤਿ ਭੁਏ ਹੈਂ ਧਰਮ ਅਰਥ ਕਾਮ ਮੋਖ ਕਾ ਦਾਤਾ ਸੰਤਾਂ ਬਿਨਾਂ ਦੂਸਰਾ ਕੋਈ ਨਹੀਂ ਹੈ। ਇਸ ਬਾਤ ਕੋ ਭਲੀ ਭਾਂਤ ਨਿਸਚੇ ਕਰੋ। ਜੋ ਜੋ ਸੰਤੋਂ ਕੀ ਸਰਨ ਕੋ ਪ੍ਰਾਪਤ ਹੋਵੇਗਾ। ਚਾਰ ਵਰਨੋਂ ਮੈਂ ਚਾਰੋਂ ਹੀ ਆਸ਼੍ਰਮੋਂ ਮੈਂ ਸੋਈ ਸੋਈ ਪਰਮ ਬ੍ਰਹਮ ਪ੍ਰਮੇਸ਼੍ਵਰ ਕੋ ਪ੍ਰਾਪਤ ਹੋਵੈਗਾ। ਅਬ ਇਸ ਮੈਂ ਏਕ ਸਾਖੀ ਸ੍ਰਵਨ ਕਰੋ।

## ਸਾਖੀ ਲਾਲਾ ਚਾਰਜ ਕੀ

ਏਕ ਲਾਲਾ ਚਾਰਜ ਨਾਮ ਕਰਕੇ ਮਹਾਂ ਸ੍ਰੇਸ਼ਟ ਪ੍ਰੇਮਾ ਭਗਤੀ

ਕਾ ਸਰੂਪ ਹੋਤਾ ਭਇਆ। ਸੋ ਏਕ ਦਿਨ ਗ੍ਰਹ ਤੇ ਉਦਾਸੀਨ ਹੋਕਰ ਕਿਸੀ ਮਹਾਤਮਾ ਕੀ ਸਰਣ ਮੈਂ ਜਾਇ ਗਿਰਾ । ਔਰ ਦੋਨੋਂ ਹਾਥ ਜੋੜ ਕਰ ਬਡੀ ਸਰਧਾ ਸੇ ਸੰਤੋਂ ਕੇ ਚਰਨੋਂ ਮੈਂ ਨਮਸਕਾਰ ਕਰੀ। ਬਹੁੜ ਗਲ ਮੈਂ ਅੰਚਲ ਪਾਇ ਕਰ ਪ੍ਰਾਰਥਨਾ ਕਰੀ ਹੇ ਭਗਵਾਨ ਹੇ ਸਰਬ ਕੇ ਹਿਤੂ ਹੇ ਆਰਤਜਨੋਂ ਕੇ ਰਛਪਾਲ ਮੈਂ ਆਪਕੀ ਸਰਣ ਹੋਂ ਮੁਝਕੋ ਕੋਈ ਉਪਦੇਸ਼ ਕਰੋ ਜਿਸ ਕਰ ਮੈਂ ਸੰਸਾਰ ਭਉਜਲ ਤੇ ਪਾਰ ਹੋਵੇਂ । ਹੇ ਮੇਰੇ ਆਤਮਾ ਜਬ ਲਾਲਾਚਾਰਜ ਨੇ ਨਿੰਮ੍ਰੀਭੂਤ ਹੋਕਰ ਐਸੇ ਮਹਾਤਮਾਂ ਕੇ ਚਰਨੋਂ ਮੈਂ ਪ੍ਰਾਰਥਨਾਂ ਕਰੀ। ਤਬ ਮਹਾਤਮਾ ਸੰਤੋਂ ਨੇ ਤਿਸਕੋ ਐਸੇ ਬੁਝਾਯਾ ਤਿਸਕੀ ਸਰਧਾ ਕੋ ਦੇਖ ਕਰ ਹੇ ਭਾਈ ਪੁਰਖਾ ਜੋ ਸਾਧ ਭੇਖ ਮਾਤ੍ਰ ਦੇਖੈਂ ਤਿਸਕੇ ਗੁਣ ਅਵਗੁਣ ਨਹੀਂ ਵਿਚਾਰਨੇ ਅਰ ਤਿਨ ਕੌ ਪ੍ਰਮੇਸਰ ਕੇ ਸਾਮਾਨਜ ਕਰਕੇ ਜਾਨਣਾ । ਜੋ ਪਰ-ਮੇਸਰ ਸਾਮਾਨਜ ਨਾ ਦੇਖ ਸਕੈਂ ਤਉ ਸਤਿਗੁਰ ਕੇ ਸਦਰਸ ਕਰਕੇ ਜਾਣਨਾ ਬਹੁੜ ਗੁਰ ਪਟੰਤਰ ਭੀ ਭਾਵਨਾ ਨਾ ਬਨੈ ਤੋ ਸਬੰਧੀ ਸਮਾਨ ਤਿਸਕੌ ਸਮਝਣਾ । ਹੇ ਲਾਲਾ ਚਾਰਜ ਜੈਸੇ ਆਪਣੇ ਸਬੰਧੀਓਂ ਮੈਂ ਅਤਸੈ ਕਰ ਸਨੇਹ ਹੋਵੇ ਹੈ ਤੈਸੇ ਤੁਮ ਸੰਤਾਂ ਮੈਂ ਪ੍ਰੀਤੀ ਕਰੋ। ਸੰਤਾਂ ਮੈਂ ਅਰ ਪ੍ਰਮੇਸ਼ਰ ਮੈਂ ਨੈਕ ਮਾਤ੍ਰ ਭੀ ਭੇਦ ਨਾ ਸਮਝੋ। ਹੇ ਨਿਜਾਤਮਾ ਜਬ ਐਸੇ ਲਾਲਾ ਚਾਰਜ ਕੋ ਗੁਰੋਂ ਨੇ ਕਹਾ । ਤਬ ਗੁਰੋਂ ਕਾ ਬਚਨ ਪ੍ਰਮਾਨ ਕਰਕੇ ਸੀਸ ਨਿਵਾਇ ਕਰ ਪ੍ਰੀਤੀ ਯੁਕਤ ਆਪਣੇ ਗ੍ਰਹ ਮੈਂ ਚਲਤਾ ਰਿਹਾ । ਜਬ ਕੋਊਕ ਦਿਨ ਬੀਤਾ ਸੰਤੋਂ ਕੀ ਟੈਹਲ ਸੇਵਾ ਕਰਤੇ ਤਬ ਏਕ ਦਿਨ ਸਰਤਾ ਕੇ ਕਨਾਰੇ ਇਸ਼ਨਾਨ ਕਰਨੇ ਕੋ ਗਿਆ । ਤਉ ਕਿਆ ਦੇਖੇ ਜੋ ਏਕ ਵੈਸ਼ਨਵ ਸਾਧ ਮ੍ਰਿਤੂ ਹੋਇਆ ਹੂਆ ਨਦੀ ਕੇ ਕਨਾਰੇ ਮੈਂ ਲਗਾ ਹੂਆ ਹੈ। ਤਬ ਤਿਸਕੋ ਸਾਧੂ ਰੂਪ

ਦੇਖ ਕੈ ਆਪਣੇ ਹਾਥੋਂ ਸੈ ਅੰਕ ਮਾਲ ਭਰ ਕਰ ਨਦੀ ਤੇ ਬਾਹਰ ਕੀਆ। ਪੁਨਾ ਤਿਸਕੋ ਚੁਕਾਇ ਕਰ ਆਪਣੇ ਗ੍ਰਿਹ ਮੈਂ ਲੇ ਆਇਆ ਅਰ ਭਲੀ ਭਾਂਤ ਮਹਾ ਸੁੰਦ੍ਰ ਅਦਭੁਤ ਬਿਬਾਨ ਬਣਵਾਇ ਕਰ ਅਰ ਗੀਤ ਆਦਿ ਉਚਾਰਨ ਕਰਕੇ ਨਾਨਾ ਪ੍ਰਕਾਰ ਕੇ ਬਾਜਿਓਂ ਸਹਿਤ ਸਰਤਾ ਕੇ ਕਨਾਰੇ ਮੈਂ ਜਾਇ ਕੈ ਤਿਸਕਾ ਦਾਹਿ ਕੀਆ। ਜਬ ਦਾਹਿ ਹੋ ਚੁਕਾ ਤਬ ਜੇਤੀ ਕ੍ਰਿਆ ਦਾਹਿ ਕੇ ਪੀਛੇ ਪ੍ਰਾਣੀ ਕੀ ਸ਼ਾਸਤ੍ਰੋਂ ਨੇ ਕਹੀ ਹੈ ਸੋ ਸਰਬ ਹੀ ਲਾਲਾ ਚਾਰਜ ਪ੍ਰੇਮ ਯੁਕਤ ਹੋਇਕੇ ਕਰਤਾ ਭਇਆ । ਔਰ ਵਈਰਾਗ ਕਰਕੇ ਨੇਤ੍ਰਾਦਿਕੋਂ ਮੈਂ ਆਂਸੂ ਬਹਾਵਤਾ ਹੂਆ ਬਿਹ-ਬਲ ਸਾ ਹੋ ਗਿਆ । ਬਹੁੜ ਆਪਣੇ ਮਨ ਮੈਂ ਵੀਚਾਰ ਕੀਆ ਜੋ ਸਤਿਗੁਰੋਂ ਨੇ ਮੁਝਕੋ ਪ੍ਰਮੇਸ਼ਰ ਰੂਪ ਸਾਧੂ ਕੋ ਜਾਣਨਾ ਕਹਿਆ ਥਾ। ਸੋ ਪ੍ਰਮੇਸ਼ਰ ਸਰੂਪ ਤੋ ਮੇਰੇ ਤੇ ਜਾਨਿਆ ਨਹੀਂ ਜਾਤਾ। ਪਰ ਹੁਛਕ ਸਬੰਧੀ ਰੂਪ ਕਰਕੇ ਮੈਂ ਜਾਨਤਾ ਹੋਂ ਹੇ ਹਰੀ ਲਾਲ ਇਸ ਪ੍ਰਕਾਰ ਕਰ ਕਰਣਾ ਕਾ ਭਰਿਆ ਹੂਆ ਹਰੀ ਕੇ ਗੁਣਾਨਵਾਦ ਗਾਵਤਾ ਗਾਵਤਾ ਆਪਣੇ ਗ੍ਰਿਹ ਮੈਂ ਆਇ ਪ੍ਰਾਪਤ ਭਯਾ। ਜਬ ਤੇਰਵਾਂ ਦਿਨ ਸਾਧੂ ਕੇ ਮ੍ਰਿਤੂ ਕਾ ਹੂਆ ਤਬ ਕ੍ਰਿਆ ਕਰਮਾਦਿ ਤਿਸਕੇ ਸਰਬ ਰੀਤੀ ਪੂਰਬਕ ਕਰਤਾ ਭਇਆ। ਤਿਸਕੇ ਅਨੰਤਰ ਮਹੋਛੇ ਕਾ ਉਦਮ ਕਰਾ। ਔਰ ਨਾਨਾ ਪ੍ਰਕਾਰ ਕੇ ਭੋਜਨ ਖਟਰਸਾਦੀ ਤੇ ਲੇਕਰ ਸਰਬ ਹੀ ਤਿਆਰ ਕੀਏ । ਪੁਨਾ ਬ੍ਰਾਹਮਣੋਂ ਕਉ ਭੋਜਨ ਜੇਵਣੇ ਨਮਿੱਤ ਬਡਾ ਸਨਮਾਨ ਦੇ ਕਰ ਬੁਲਾਇਆ। ਹੇ ਨਿਜਾਤਮਾ ਜਬ ਬ੍ਰਾਹਮਣੋਂ ਨੇ ਨਿਉਤੇ ਕਾ ਸਬਦ ਸੁਣਿਆਂ ਤਬ ਅਗਿਆਨੀ ਜੋ ਮੂੜ ਮਤੀ ਬ੍ਰਾਹਮਣ ਥੇ ਸੋ ਰਿਸ ਕੇ ਭਰੇ ਹੂਏ ਆਗੇ ਭੀ ਭਗਤ ਲਾਲਾਚਾਰਜ ਸਾਥ ਦ੍ਵੈਖ ਰਖਤੇ ਥੇ। ਬਹੁੜ ਤੋ ਤਿਨਕੋ ਏਕ ਘਾਤ ਹੀ ਹਾਥ ਲਾਗ

ਪੜੀ। ਤਬ ਸਰਬ ਹੀ ਇਕੱਤ੍ਰ ਹੋਇ ਕਰ ਬ੍ਰਾਹਮਣ ਆਪਸ ਮੈ ਕਹਣੇ ਲਗੇ। ਕਿਆ ਕਿ ਦੇਖੋ ਭਾਈ ਮ੍ਰਿਤਕ ਪੁਰਸ਼ ਜਿਸਕੀ ਜ਼ਾਤ ਨਹੀਂ ਜਮਾਤ ਨਹੀਂ ਕਬੀ ਦੇਖਿਆ ਨਹੀਂ ਕਬੀ ਸੁਣਿਆਂ ਨਹੀਂ ਤਿਸਕੋ ਨਦੀ ਤੇ ਨਿਕਾਲ ਕਰ ਬਾਜੇ ਬਜਾਇ ਕਰ ਸਬੰਧੀਓਂ ਸਮਾਨ ਤਿਸਕਾ ਦਾਹਿ ਕੀਆ ਹੈ। ਔਰ ਊਚ ਨੀਚ ਕਾ ਭੇਦ ਇਸਨੇ ਕਿੰਚਤ ਮਾਤ੍ਰ ਭੀ ਮਨ ਮੈਂ ਨਹੀਂ ਆਨਾ ਤਾਂਤੇ ਇਹੁ ਤੌ ਭਰਿਸ਼ਟ ਹੈ ਅਰ ਇਸਨੇ ਭਰਿਸ਼ਟ ਹੀ ਅੰਨ ਕੀਆ ਹੈ ਜਬ ਹਮ ਇਸਕੇ ਅੰਨ ਕੋ ਖਾਵੇਂ ਤਉ ਹਮ ਭੀ ਭਰਿਸ਼ਟ ਹੋਇ ਜਾਵੇਂ। ਤਾਂਤੇ ਤਿਸ ਭਰਿਸ਼ਟ ਪੁਰਖ ਕਾ ਅੰਨ ਖਾਣਾ ਹਮ ਕਉ ਯੋਗ ਨਹੀਂ। ਹੇ ਮੇਰੇ ਆਤਮਾ ਜਬ ਐਸੇ ਮਲਨ ਬੁੱਧੀ ਵਾਲਿਓਂ ਬ੍ਰਾਹਮਣੋਂ ਨੇ ਕਹਾ। ਤਬ ਗਿਆਨਵਾਨ ਜੋ ਬ੍ਰਾਹਮਣ ਥੇ ਸ੍ਰੇਸ਼ਟ ਬੁਧੀ ਵਾਲੇ ਸੋ ਇਸ ਭੇਦ ਕਉ ਲਖ ਕਰ ਕਹਨੇ ਲਾਗੇ ਹੇ ਭਾਈ ਜਨੋਂ ਇਹੁ ਲਾਲਾਚਾਰਜ ਜੀ ਤਉ ਸਰਬ ਕੋ ਹਰਿ ਰੂਪ ਹੀ ਕਰਕੇ ਜਾਨਤੇ ਹੈਂ। ਇਨ ਮੈਂ ਤਉ ਭੇਦਵਾਦ ਕੋਈ ਹੈ ਨਹੀਂ ਤਾਂਤੇ ਅਬ ਤੁਮ ਚਲ ਕਰ ਭੋਜਨ ਕੋ ਪ੍ਰੀਤੀ ਯੁਕਤ ਜੇਵੋ ਦ੍ਵੈਖ ਨਾ ਕਰੋ। ਹੇ ਨਿਜਾਤਮਾ ਜਬ ਐਸੇ ਸ੍ਰੇਸ਼ਟ ਬ੍ਰਾਹਮਣ ਗਿਆਨ ਵਾਨੋਂ ਨੇ ਕਹਾ। ਤਬ ਬਿਪ੍ਰੀਤ ਬੁਧੀਵਾਲੇ ਜੋਬ੍ਰਾਹਮਣਥੇ ਸੋਕੈਹਨੇ ਲਾਗੇ ਸੁਣੋ ਭਾਈ ਜਿਸ ਬ੍ਰਾਹਮਣ ਨੇ ਹਮਾਰੇ ਨਗਰ ਮੈਂ ਨਹੀਂ ਵਸਣਾ ਸੋ ਜਾਇ ਕਰਕੈ ਭੋਜਨ ਜੇਵੇ ਸੋ ਜਬ ਵਹੁ ਭੋਜਨ ਜੇਵਕਰ ਆਵੈਗਾ ਤਬ ਹਮ ਤਿਸ ਕਉ ਆਪਣੀ ਪੰਗਤ ਤੇ ਛੇਕ ਦੇਵੈਂਗੇ। ਹੇ ਹਰੀ ਲਾਲ ਐਸੇ ਬਚਨ ਸੁਣ ਕਰ ਤਿਨ ਦੁਸ਼ਟ ਸੁਭਾਵ ਵਾਲਿਓਂ ਕੇ ਜਉਨ ਸੇ ਸ੍ਰੇਸ਼ਟ ਬ੍ਰਾਹਮਣ ਥੇ ਸੇ ਭੈ ਕੇ ਮਾਰੇ ਚੁਪ ਕਰ ਗਏ ਕਿਸ ਤੇ ਤਿਨ ਬੁੱਧੀਮਾਨੋਂ ਨੇ ਚਿਤ ਮੈਂ ਵੀਚਾਰ ਕੀਆ ਕਿਆ ਕਿ ਨੀਚ ਪੁਰਖ ਸਾਥ ਵੈਰ ਕਰ ਭੀ ਸੁਖ ਨਹੀਂ ਅਰ

ਨੀਚ ਤੇ ਡਰਨੇ ਕਰ ਭੀ ਦੁਖ ਕੀ ਪ੍ਰਾਪਤਿ ਹੈ ਔਰ ਅਤਸੇ ਕਰ ਪ੍ਰੀਤ ਕਰਨੀ ਭੀ ਨੀਚ ਸਾਥ ਨਹੀਂ ਬਨਤੀ। ਤਾਂਤੇ ਸਮ ਭਾਵ ਰਹਣੇ ਕਰ ਕੁਛਕ ਦਿਨ ਲੰਘ ਜਾਤੇ ਹੈਂ। ਹੇ ਨਿਜਾਤਮਾ ਐਸੇ ਵੀਚਾਰ ਕਰ ਬੁਧੀਮਾਨ ਬ੍ਰਾਹਮਣ ਆਪੋ ਆਪਣੇ ਘਰਾਂ ਕੋ ਚਲੇ ਗਏ। ਔਰ ਪੀਛੇ ਜੋ ਕਪਟੀ ਬ੍ਰਾਹਮਣ ਰਹੇ ਸੋ ਆਪਸ ਮੈਂ ਮਿਲ ਕਰ ਤਿਨਹੁ ਨੇ ਇਹੁ ਮੰਤ੍ਰ ਕੀਆ। ਕਿਆ ਕਿ ਲਾਲਾ ਚਾਰਜ ਕੇ ਗ੍ਰਿਹ ਜੋ ਬ੍ਰਹਮਣ ਜਾਵੈਗਾ ਤਿਸਕੋ ਹਮ ਭਾਰੀ ਡੰਡ ਦੇਂਗੇ। ਹੇ ਮੇਰੇ ਆਤਮਾ ਜਬ ਇਹੁ ਸਮਾਚਾਰ ਭਗਤ ਨੇ ਸੁਣਿਆਂ ਤਬ ਅਤੀ ਨਿਮ੍ਰਤਾ ਸਹਤ ਹੋਕਰ ਆਪ ਤਿਨਕੇ ਘਰ ਮੈਂ ਚਲਿਆ ਗਿਆ ਪੁਨਾ ਜਾਇ ਕਰ ਦੋਨੋਂ ਹਾਥ ਜੋੜਕੈ ਤਿਨੋਂ ਕੇ ਆਗੇ ਪ੍ਰਾਰਥਨਾ ਕਰੀ। ਔਰ ਐਸੇ ਕਹਾ ਹੇ ਦਿਜੋਤਮੋ ਆਪ ਦਾਸ ਪਰ ਅਨੁਗ੍ਰਹ ਕਰੋ ਅਤੇ ਚਲ ਕਰਕੇ ਅੰਨ ਪਾਵੋ। ਹੇ ਹਰੀ ਲਾਲ ਜਬ ਐਸੇ ਮੂਰਖ ਬਾਹਮਣੋਂ ਨੇ ਸੁਣਾ ਤਬ ਕੋਪ ਕਰਕੇ ਲਾਲਾ ਚਾਰਜ ਕੇ ਪ੍ਰਤੀ ਕਹਾ। ਹੇ ਭ੍ਰਿਸ਼ਟ ਮਤ ਵਾਲੇ ਉਹ ਮ੍ਰਿਤਕ ਪੁਰਸ਼ ਜਾਤੀ ਕਾ ਕਉਨ ਥਾ ਜਿਸਕਾ ਤੈਨੇ ਭੰਡਾਰਾ ਕੀਆ ਹੈ। ਤਬ ਆਗੇ ਤੇ ਭਗਤ ਜੀ ਨੇ ਕਹਾ ਹੇ ਭਾਈ ਜਨੋਂ ਜਾਤ ਤਉ ਤਿਸਕੀ ਮੈਂ ਜਾਨਤਾ ਨਹੀਂ ਕੇਵਲ ਪ੍ਰਮੇਸ਼ਰ ਸੰਬੰਧੀ ਨਾਤਾ ਹੈ। ਐਸੇ ਸੁਣ ਕਰ ਵਹੁ ਬ੍ਰਾਹਮਣ ਬੋਲੇ ਤੇਰੇ ਜੈਸੇ ਭਗਤ ਹੀ ਜਗਤ ਕੰਉ ਠਗਤੇ ਫਿਰਤੇ ਹੈਂ। ਬ੍ਰਾਹਮਣਾਂ ਕਉ ਤਉ ਕੋਈ ਮਾਨਤਾਹੀ ਨਹੀਂ ਔਰ ਤੁਮ ਸਾਰਖੇ ਠੱਗੋਂ ਕੀਆਂ ਮਾਲਾਂ ਦੇਖਕਰ ਸੰਸਾਰੀ ਜਨ ਭੂਲ ਪੜਤੇ ਹੈਂ। ਹੇ ਨਿਜਾਤਮਾ ਇਤਾਦਿ ਅਨੇਕ ਪ੍ਰਕਾਰ ਕੇ ਕਠਉਰ ਵਚਨ ਤਿਨੋਂ ਬ੍ਰਾਹਮਣੋਂ ਨੇ ਕਹੇ। ਤਬ ਲਾਲਾ ਚਾਰਜ ਸੁਕਚ ਕਰ ਆਪਣੇ ਮਨ ਮੋਂ ਪੁਨਾ ਗੁਰੋਂ ਕੇ ਪਾਸ ਚਲੇ ਗਏ ਜਾਇਕਰ ਸਾਰੀ ਵਾਰਤਾ ਸਾਧਕੇ ਮਹੋਛੇ ਕੀ ਤਿਨਕੇ ਆਗੇ

ਪ੍ਰਗਟ ਕਰੀ। ਹੇ ਮੇਰੇ ਆਤਮਾ ਜਬ ਸਤਿਗੁਰੋਂ ਨੇ ਇਹੁ ਵਾਰਤਾ ਸੁਣੀ ਤਬ ਆਪਣੇ ਮਨ ਮੈਂ ਬਹੁਤ ਪ੍ਰਸੰਨ ਹੋਇ ਕਰ ਤਿਸਕੇ ਪ੍ਰਤੀ ਕਹਾ ਹੇ ਪੁੱਤ੍ਰ ਜਉਨ ਸੇ ਪੁਰਖ ਸ਼ੰਕਾ ਮਾਨਤੇ ਹੈਂ ਤੇ ਅਭਾਗੀ ਜਨ ਹੈਂ। ਉਹ ਹਰੀ ਕੇ ਰਸ ਕੋ ਨਹੀਂ ਜਾਨਤੇ ਹਰੀ ਕੇ ਰਸ ਤੇ ਉਹ ਪੁਰਖ ਸੂੰਨ ਹੈਂ। ਤਾਂਤੇ ਤੁਮ ਆਪਣੇ ਘਰਮੈਂ ਜਾਇ ਬੈਠੋ ਹਰਿ ਜੀ ਤੁਮਾਰੀ ਲੱਜਾ ਰਾਖੈਗਾ। ਔਰ ਤਿਨਕੇ ਮੁੱਖ ਸਿਆਹਿ ਕਰੈਗਾ। ਤਾਂਤੇ ਅਬ ਤੁਮ ਘਰ ਮੈਂ ਜਾਇ ਕਰ ਸਹਸ ਪਤਲ ਦੋ ਸਹਸ ਡੋਨਾ ਜਲਕੇ ਕਲਸੋਂ ਸਹਤ ਸਭ ਸਮਗ੍ਰੀ ਤਿਆਰ ਕਰੋ। ਹੇ ਨਿਜਾਤਮਾ ਐਸੇ ਸੁਣਿ ਕਰ ਸਤਿਗੁਰੋਂ ਕੇ ਮੁਖ ਰਬਿੰਦ ਤੇ ਲਾਲਾ ਚਾਰਜ ਜੀ ਪ੍ਰਸੰਨ ਹੋਇ ਕਰ ਮਸਤਕ ਨਿਵਾਇ ਕਰ ਸਤਿਗੁਰੋਂ ਕੇ ਚਰਨੋ ਮੈਂ ਗ੍ਰਹ ਮੈਂ ਆਇ ਕਰ ਸਭ ਸੌਜ ਤਿਆਰ ਕਰੀ। ਇਤੇ ਮੈਂ ਪ੍ਰਭੂ ਭਗਵਾਨ ਵਾਸਦੇਵ ਅੰਤ੍ਰਯਾਮੀ ਆਪਣੇ ਜਨਕੇ ਹਿਰਦੇ ਕੀ ਜਾਨ ਕਰ ਬ੍ਰਾਹਮਣੋ ਸੰਤੋਂ ਕਾ ਭੇਖ ਬਨਾਇ ਕੇ ਸਰਬ ਦੇਵਤਾ ਕੋ ਸਾਥ ਲੇ ਕਰ ਆਪਣੇ ਪਾਰਖਦੋਂ ਸਹਤ ਮਹੀਤਲ ਮੈਂ ਜਾਇ ਪ੍ਰਾਪਤ ਭਏ। ਪਰ ਕੈਸੇ ਆਏ ਨਾਨਾ ਪ੍ਰਕਾਰ ਕੇ ਸੁੰਦਰ ਬਸਤ੍ਰ ਮਹਾਂਰਮਣੀਕ ਧਾਰਣ ਕੀਏ ਹੂਏ। ਔਰ ਗਲ ਮੈਂ ਜਪ ਮਾਲਾ ਹਾਥੋਂ ਮੈਂ ਉਜਲ ਲੋਟੇ ਕਟ ਮੈਂ ਧੋਤੀਆਂ ਨਾਨਾ ਰੰਗੋਂ ਕੀਆਂ ਰੇਸ਼ਮੀ ਚਰਨੋਂ ਮੈਂ ਖੜਾਵਾਂ ਪਹਰੇ ਮਸਤਕ ਮੈਂ ਤਿਲਕ ਧਾਰਨਾ ਕੀਏ ਹੂਏ ਸਿਰ ਮੈਂ ਉਪਰ ਨਾ ਪਹਨੇ। ਜਿਸ ਮਾਰਗ ਮੈਂ ਦੁਸ਼ਟਯਨ ਕਠੋਰ ਸੁਭਾਇ ਵਾਲੇ ਬੈਠੇ ਥੇ ਤਿਸੀ ਰਸਤੇ ਪੰਗਤ ਕੋ ਜੋੜਕਰ ਸ੍ਰੀ ਪਤਿ ਦੀਨਾ ਬੇਨੂ ਸੰਖ ਨਰਸਿੰਘ ਤੁਰੀ ਆਦ ਅਨੇਕ ਪ੍ਰਕਾਰਕੇ ਬਾਜੇ ਬਜਾਵਤੇ ਹਰੀਕੇ ਗੀਤ ਆਦਿ ਗਾਇਨ ਕਰਤੇ ਹੂਏ ਆਇ ਪ੍ਰਾਪਤ ਭਏ। ਹੇ ਨਿਜਾਤਮਾ ਤਿਸ ਕਾਲ ਕਾ ਜੋ ਕੁਲਾਹਲ ਹੈ ਤਿਸ ਕੋ

ਬ੍ਰਹਮਾ ਭੀ ਗਾਇਨ ਨਹੀਂ ਕਰ ਸਕਤਾ ਮੈਂ ਕੈਸੇ ਕਰ ਤੁਝੇ ਕਹੌਂ। ਹੇ ਮੇਰੇ ਆਤਮਾ ਤਿਸ ਕੁਲਾਹਲਕੌ ਅਰ ਪੰਗਤ ਕੀ ਛਬ ਕੋ ਵਜੰਤ੍ਰੂੰ ਕੀ ਸੋਭਾ ਕੋ ਦੇਖ ਦੇਖ ਕਰ ਮੂਰਖ ਜੋ ਬ੍ਰਾਹਮਣ ਥੇ ਦੁਸ਼ਟ ਸੁਭਾਇ ਵਾਲੇ ਸੋ ਜਲ ਬਲ ਕਰ ਛਾਰ ਹੋਇ ਗਏ। ਅਰ ਅਚਰਜ ਹੋਇਕਰ ਆਪਸ ਮੇਂ ਕਹਨੇ ਲਾਗੇ ਜੋ ਹੇ ਭਾਈ ਜਨੋ ਇਸ ਨੇ ਔਰ ਗ੍ਰਾਮ ਤੇ ਜਾਇਕਰ ਬ੍ਰਾਹਮਣ ਆਨੇ ਹੈਂ। ਪਰ ਇਨ ਕਉ ਇਸ ਮਿਰਤਕ ਕੀ ਸੁੱਧ ਕੁਛ ਨਹੀਂ। ਇਹੁ ਅਸਨ ਬਸਨ ਦਛਨਾ ਕੇ ਲੋਭ ਕਰ ਗੁਸੇ ਹੂਏ ਇਸ ਕੇ ਅਧੀਨ ਹੋਇ ਕਰ ਚਲੇ ਆਏ ਹੈ। ਤਾਂਤੇ ਤੁਮ ਇਨਕੌ ਪ੍ਰਿਥਮੇਂ ਭੋਜਨ ਪਾਵਨੇ ਦੇਵੋ। ਅਬ ਇਨ ਕਉ ਕੁਛ ਨ ਕਹੋ। ਜਬ ਇਹੁ ਭੋਜਨ ਪਾਇ ਚੁੱਕੇਂਗੇ ਤਬ ਇਨਕੇ ਘਰ ਮੈਂ ਖਬਰ ਭੇਜੈਂਗੇ ਜੋ ਇਹੁ ਸ਼ਵ ਕਾ ਭੋਜਨ ਪਾਇ ਕਰ ਆਏ ਹੈਂ ਤਾਂਤੇ ਇਨ ਕੋ ਪੰਗਤ ਤੇ ਛੇਕ ਕਰ ਪੀਛੇ ਤੇ ਭਾਰੀ ਡੰਡ ਦੇਵੈਂਗੇ। ਔਰ ਹਮ ਤਾੜੀ ਮਾਰ ਕਰ ਇਨਕੌ ਹਸੈਂਗੇ ਔਰ ਕਹੈਂਗੇ ਕਿਉਂ ਭਾਈ ਸਾਂਤਕ ਭੋਜਨ ਪਾਇਆ। ਹੇ ਨਿਜਾਤਮਾ ਇਧਰ ਤਉ ਮੂਰਖ ਬ੍ਰਾਹਮਣ ਸਾੜੀ ਮਾਰ ਮਾਰ ਕਰ ਹਸੈਂ। ਔਰ ਨਾਨਾ ਪ੍ਰਕਾਰ ਕੀਆਂ ਬਖੀਲੀ ਸਾਥ ਮਿਲੀਆਂ ਹੋਈਆਂ ਵਾਰਤਾ ਉਠਾਵੈਂ। ਔਰ ਨਿੰਦਿਆ ਕਰੈਂ। ਔਰ ਉਧਰ ਨੰਦ ਲਾਲ ਭਗਵਾਨ ਵਾਸਦੇਵ ਦੇਵਤਿਓਂ ਕੀ ਪੰਗਤ ਸਾਥ ਲਈ ਹੂਈ ਅਦਭੁਤ ਯੱਗਜੋਪਵੀਤ ਧਾਰੇ ਏਕ ਦੂਸਰੇ ਕੇ ਹਾਥ ਮੈਂ ਹਾਥ ਪਕੜੇ ਹੂਏ ਨਗਰ ਮੈਂ ਪ੍ਰਵੇਸ਼ ਕਰਤੇ ਭਏ ਔਰ ਮ੍ਰਿਦੰਗ ਮੁਚੰਗ ਬੀਨ ਬੰਸਰੀ ਖੜਤਾਲ ਝਾਂਝਰ ਕੈਂਸੀਆਂ ਆਦਿ ਬਾਜੇ ਬਜਾਵਤੇ ਅਰ ਊਚੀ ਸੁਰਕਰ ਰਾਗ ਰਤਨ ਗਾਇਨ ਕਰਤੇ ਮਧੁਰ ਸੁਰਸੈ ਭਗਤ ਕਾ ਘਰ ਪੂਛਤੇ ਪੂਛਤੇ ਚਲੇ ਜਾਵੈਂ। ਹੇ ਮੇਰੇ ਆਤਮਾਂ ਜਿਉਂ ਜਿਉਂ ਨਗਰ ਕੇ ਭੀਤਰ

ਪ੍ਰਵੇਸ਼ ਕਰੈਂ ਤਿਉਂ ਤਿਉਂ ਵਾਜਿਓਂ ਕੇ ਸ਼ਬਦ ਸੁਣ ਕਰ ਅਨੇਕ ਹੀ ਇਸਤ੍ਰੀ ਪੁਰਖ ਬਾਲ ਜੁਬਾ ਆਇ ਆਇ ਕਰ ਨਮਸਕਾਰ ਕਰੈਂ ਔਰ ਏਕ ਦੂਸਰੇ ਕਉ ਐਸੇ ਕਹੈਂ ਕਿ ਧੰਨ ਹੈ ਭਗਤਲਾਲਾ ਚਾਰਜ ਜਿਸਕੀ ਕ੍ਰਿਪਾ ਕਰ ਹਮ ਕਉ ਭੀ ਐਸੇ ਐਸੇ ਸ੍ਰੇਸ਼ਟ ਦਿਜੋਤਮੋ ਕਾ ਦਰਸ਼ਨ ਹੂਆ ਹੈ। ਹੇ ਹਰੀ ਲਾਲ ਐਸੇ ਉਨ ਨਗਰ ਵਾਸੀਓਂ ਕੇ ਹਿਰਦੇ ਮੈਂ ਪ੍ਰੇਮ ਉਮਗਾ ਜਿਸਕਾ ਥਾਹਿ ਬਿਧਾਤਾ ਭੀ ਨਹੀਂ ਪਾਇ ਸਕਤਾ। ਔਰ ਜੋ ਗਿਆਨਵਾਨ ਬ੍ਰਾਹਮਣ ਥੇ ਤਿਸ ਜਮਾਤ ਕਾ ਦਰਸ਼ਨ ਕਰਕੇ ਹਿਰਦੇ ਕੇ ਸ਼ੋਕ ਕੋ ਦੂਰ ਕਰਤੇ ਭਏ। ਅਰ ਮਹਾਂ ਪ੍ਰਸੰਨਤਾ ਕੋ ਪ੍ਰਾਪਤ ਹੂਏ। ਅਰ ਆਪਸ ਮੈਂ ਕਹਣੇ ਲਾਗੇ ਧੰਨ ਹੈ ਲਾਲਾ ਚਾਰਜ ਜਿਨਕੇ ਗ੍ਰਹ ਭੋਜਨ ਪਾਵਨੇ ਹਿਤ ਐਸੇ ਐਸੇ ਮਹਾਤਮਾ ਮਹਾਨ ਪੁਰਖ ਆਏ ਹੈਂ। ਹੇ ਨਿਜਾਤਮਾ ਜਿਸ ਜਿਸਕੇ ਸ੍ਰਵਣੋਂ ਮੈਂ ਤਿਨਕੇ ਸ਼ਬਦ ਕੀ ਧੁਨ ਪੜੀ ਤੈਤੇ ਨਰ ਨਾਰ ਮ੍ਰਿਗੋਂ ਕੇ ਸਾਮਾਨਜ ਤਿਨਕੇ ਪੀਛੇ ਧਾਇ ਧਾਇ ਕਰ ਜਾਤੇ ਭਏ। ਇਸ ਪ੍ਰਕਾਰ ਭਗਤ ਕੇ ਗ੍ਰਹ ਸੁਰਨ ਕੀ ਪੰਕਤ ਸਹਿਤ ਭਗਵਾਨ ਪ੍ਰਵੇਸ਼ ਕਰਤੇ ਭਏ। ਜਬ ਲਾਲਾ ਚਾਰਜ ਨੇ ਤਿਸਕੋ ਆਪਣੇ ਗ੍ਰਹ ਮੈਂ ਪ੍ਰਵੇਸ਼ ਕਰਤੇ ਦੇਖਿਆ। ਤਬ ਆਗੇ ਤੇ ਉਠ ਕਰ ਦੋਨੋਂ ਹਾਥ ਬੰਧ ਕੇ ਤਿਨਕੇ ਚਰਨੋਂ ਮੈਂ ਨਮਸਕਾਰ ਕਰੀ। ਔਰ ਕਹਾ ਅਹੋ ਭਾਗ ਮੈਂ ਅਨਾਥ ਕੇ ਜਿਸ ਪਰ ਕਿਰਪਾ ਕਰ ਆਪ ਨੇ ਦਰਸ਼ਨ ਦੀਆ ਹੈ। ਹੇ ਨਿਜਾਤਮਾਂ ਐਸੇ ਕਹਿ ਕਰ ਪੁਨਾਂ ਪੰਗਤ ਲਗਾਇ ਕਰ ਨਾਨਾ ਪ੍ਰਕਾਰ ਕੇ ਭੋਜਨ ਬਿਧ ਵਤ ਪੂਰਬਕ ਤਿਨਕੋ ਖਵਾਇ ਕਰ ਪਾਛੇ ਤੇ ਛਿੰਗ ਲਾਇਚੀ ਪਾਨੋਂ ਕੇ ਬੀੜੇ ਆਦਿ ਦੇਕਰ ਹਾਥ ਧੁਵਾਇ ਕਰ ਪੁਨਾ ਨਮਸਕਾਰ ਕਰ ਸਰਬ ਕੋ ਵਿਦਾ ਕਰਤਾ ਭਇਆ ਤਬ ਵਹ ਦੇਵਤਾ ਸਰਬ ਕੇ ਦੇਖਤੇ ਦੇਖਤੇ ਸੁਅਰਨ ਕੇ

ਬਿਬਾਨੋਂ ਪਰ ਚਢ ਕਰ ਅਕਾਸ ਮਾਰਗ ਦੁਆਰਾ ਆਪੋ ਆਪਣੇ ਲੋਕੋਂ ਮੈਂ ਜਾਇ ਪ੍ਰਾਪਤਿ ਭਏ । ਹੇ ਮੇਰੇ ਆਤਮਾਂ ਜਬ ਐਸਾ ਕਉਤਕ ਸਰਬ ਲੋਕੋਂ ਨੇ ਦੇਖਾ। ਤਬ ਬਿਸਮੈ ਹੋਇਕਰ ਆਪਸ ਮੈਂ ਕਹਨੇ ਲਾਗੇ ਹੇ ਭਾਈ ਇਹੁ ਦੇਵਤਾ ਆਏ ਥੇ ਆਪਨੇ ਜਨ ਕੀ ਪ੍ਰੀਤੀ ਕਰ। ਹਮ ਭੀ ਲਾਲਾ ਚਾਰਜ ਕੇ ਪੀਛੇ ਮਹਾਤਮਾਂ ਕਾ ਦਰਸ਼ਨ ਕਰ ਕਿਰਤਾਰਥ ਭਏ। ਹੇ ਹਰੀ ਲਾਲ ਜਬ ਐਸੇ ਕਪਟੀ ਬ੍ਰਾਹਮਣੋਂ ਨੇ ਸੁਣਿਆਂ ਔਰ ਦੇਖਿਆ ਤਬ ਧਾਇ ਕਰ ਲਾਲਾ ਚਾਰਜ ਭਗਤ ਕੀ ਸਰਨ ਮੈਂ ਗਿਰ ਪਰੇ । ਅਰ ਦੋਨੋਂ ਹਾਥ ਜੋੜ ਕਰ ਗਲ ਮੈਂ ਪੱਲੂ ਡਾਰਕੇ ਆਪਣੀ ਭੂਲ ਕੋ ਖਿਮਾ ਕਰਾਵਣੇ ਲਾਗੇ। ਕਿਆ ਕਿ ਹੇ ਭਗਤ ਜੀ ! ਹਮਾਰੇ ਪਰ ਖਿਮਾਂ ਕਰੋ। ਹਮ ਨੇ ਵਿਧ ਨਿਖੇਧ ਕੇ ਬਚਨ ਆਪਕੋ ਕਹੇ ਹੈਂ, ਸੋ ਹਮਾਰੇ ਕਉ ਬਖਸ਼ੋ। ਹਮਨੇ ਆਪ ਕੀ ਮਹਿਮਾ ਨਹੀਂ ਜਾਣੀ। ਕਿਸਤੇ ਹਮ ਜਾਤੀ ਅਭਮਾਨ ਕਰ ਅਹਿਕਾਰ ਕੇ ਭਰੇ ਹੂਏ ਹੈਂ, ਹਮਾਰੇ ਰਿਦੇ ਮੈਂ ਕਿੰਚਤ ਪ੍ਰੀਤ ਭੀ ਈਸ਼੍ਵਰ ਕੀ ਨਹੀਂ ਹੈ। ਹਮ ਤੋ ਵਾਦ ਵਿਵਾਦ ਕੇ ਗ੍ਰਸੇ ਹੂਏ ਹੈਂ। ਹੇ ਨਿਜਾਤਮਾ ਐਸੇ ਐਸੇ ਨਿੰਮ੍ਰਤਾ ਕੇ ਵਾਕ ਦੇਹ ਅਭਿਮਾਨੀਓਂ ਕੇ ਸੁਣ ਕਰ ਭਗਤ ਜੋ ਨਰਮ ਰਿਦੇ ਹੈਂ ਜਿਨਕੇ ਚਿੱਤ ਮੈਂ ਵਾਦ ਵਿਰੋਧ ਕੀ ਕਿੰਚਤ ਭੀ ਲੇਸ ਨਹੀਂ ਸੋ ਪੁਨਾ ਤਿਨ ਦਿਜੋਂ ਕੇ ਪ੍ਰਤੀ ਕਹਿਤੇ ਭਏ। ਹੇ ਦਿਜਵਰੋ ! ਆਪ ਕੀ ਸਦਾ ਹੀ ਕ੍ਰਿਪਾ ਹਮਾਰੇ ਪਰ ਚਾਹੀਏ, ਹਮ ਤੋ ਆਪ ਕੇ ਦਾਸ ਹੈਂ। ਐਸੇ ਸੁਣਿ ਕਰ ਵਹੁ ਬ੍ਰਾਹਮਣ ਭੀ ਅਤੇ ਨਗਰ ਵਾਸੀ ਲੋਕ ਭੀ ਜੋ ਜੋ ਦਾਣਾ ਅੰਨ ਭਾਜੀ ਕਾ ਪੱਤਲੋਂ ਤੇ ਗਿਰਾ ਪੜਾ ਥਾ । ਸੋ ਸੋ ਸਰਬ ਹੀ ਸੁਰੋਂ ਕੀ ਜੂਠ ਕੋ ਬੀਨ ਬੀਨ ਕਰ ਹਾਥੋਂ ਮੈਂ ਵਾ ਨੇਤਰੋਂ ਕੀ ਪਲਕੋਂ ਸੇ ਆਪਨੀ ਕਲਿਆਨ ਅਰਥ ਖੱਤਰੀ ਬ੍ਰਾਹਮਣ ਨਾਰ ਨਰ ਆਪਣੇ ਮੁਖ ਮੈ ਮੇਲਤੇ ਭਏ । ਅਰ ਭਲੀ

ਪ੍ਰਕਾਰ ਜੂਠ ਖਾਇ ਕਰ ਆਪਣੇ ਚਿੱਤ ਮੈਂ ਨਿਸਚੇ ਕਰਾ ਜੋ ਅਬ ਹਮਾਰੀ ਕਲਿਆਨ ਭਈ। ਤਾਂਤੇ ਹੇ ਨਿਜਾਤਮਾਂ ਦੇਖ ਸੰਤੋਂ ਕੀ ਸਰਣ ਕਾ ਪ੍ਰਤਾਪ ਜਿਸ ਕਰ ਆਪ ਭਗਵਾਨ ਦੇਵਤਿਓਂ ਕੇ ਸਾਥ ਲੇਕਰ ਲਾਲਾ ਚਾਰਜ ਕੇ ਗ੍ਰਹ ਮੈਂ ਆਵਤ ਭਏ । ਇਸੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਕਹੇ ਹੈਂ । ਤੇਰਿਆਂ ਸੰਤਾਂ ਜਾਚਉ ਚਰਨ ਰੇਨਿ ॥ ੧ ॥ ਤਾਂਤੇ ਤੂੰ ਭੀ ਸੰਤੋਂ ਕੀ ਸਰਨ ਕੋ ਪ੍ਰਾਪਤ ਹੋਇ ਕਰ ਭਗਵੰਤ ਕੇ ਨਾਮ ਕੋ ਰਾਤ੍ਰ ਦਿਨ ਪ੍ਰੇਮ ਲਗਾਇ ਕਰ ਸਿਮਰ। ਜਿਸਤੇ ਤੁਝਕੋ ਭੀ ਭਜਨ ਸਿਮਰਨ ਮੈਂ ਤਤਪਰ ਹੂਆ ਦੇਖ ਕਰ ਦੀਨ ਬੰਧੂ ਵਾਸਦੇਵ ਕਬੀ ਤੇਰੇ ਪਰ ਭੀ ਪਰਸੰਨ ਹੋਵੈ ॥ ੨ ॥ ੧ ॥ ੫ ॥

ਇਤਿ ਸ੍ਰੀ ਗੁਰ ਭਗਤ ਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਲਾਲਾ ਚਾਰਜ ਭਗਤ ਕੀ ਗਾਥਾ ਵਰਨਨੰ ਨਾਮ ਦਸਮੋ ਉਪਾਖਿਆਨ ॥ ੧੦ ॥ ੬ ॥

## ਅਬ ਯਾਰਵਾਂ ਅਧਯਾਇ ਲਿਖਯਤੇ

ੴ ਸਤਿਗੁਰਪ੍ਰਸਾਦਿ ॥

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਏਕ ਸਾਖੀ ਸਤਿਸੰਗ ਮਹਿਮਾ ਕੀ ਭੀ ਮੇਰੇ ਤੇ ਸੁਣ । ਜਿਸ ਕਰ ਤੇਰੀ ਸੰਤੋ ਕੇ ਚਰਨੋਂ ਮੈਂ ਸਰਧਾ ਹੋਵੈ। ਅਰ ਪੁਨਾ ਸੰਦੇਹ ਤੁਝਕੋ ਕੋਈ ਨਾ ਫੁਰੇ ਤਾਂਤੇ ਦੇਖ ਅਰ ਸੁਣਿ ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਕਹਿਆ ਹੈ ॥ ਮਃ ੫ । ਮਹਿਮਾ ਸਾਧੂ ਸੰਗ ਕੀ ਸੁਣਹੁ ਮੇਰੇ ਮੀਤਾ। ਮੈਲ ਖੋਈ ਕੋਟ ਅਘ ਹਰੇ ਨਿਰਮਲ ਭਏ ਚੀਤਾ ॥ ੧ ॥ ਹੇ ਨਿਜਾਤਮਾ ਸੰਤੋਂ ਕੇ ਸੰਗ ਕੀ ਮਹਿਮਾ ਮੇਰੇ

ਤੇ ਸੁਨਿ। ਏਕ ਬ੍ਰਾਹਮਣ ਥਾ ਪਰ ਕੈਸਾ ਬ੍ਰਾਹਮਣ ਥਾ ਸੂਧੇ ਸੁਭਾਵ ਵਾਲਾ ਅਤ ਸੈ ਨਿਰਛਲ ਸੰਤੋਂ ਕੇ ਚਰਨੋਂ ਮੈਂ ਅਤੀ ਜਿਸਕਾ ਸਨੇਹ ਆਠੋਂ ਪਹਿਰ ਸੰਤੋਂ ਕੇ ਸੰਗ ਕੌ ਹੀ ਸੇਵਨ ਕੀਆ ਕਰੈ ਅਰ ਜਹਾਂ ਜਹਾਂ ਸੰਤ ਚਰਨ ਰਾਖੈਂ ਤਹਾਂ ਤਹਾਂ ਕੀ ਧੂੜੀ ਲੇਕਰ ਆਪਣੇ ਮੁਖ ਮਸਤਕ ਪੈ ਮਲਤਾ ਹੀ ਰਹੇ ਤਬ ਐਸੇ ਤਿਸ ਬ੍ਰਾਹਮਣ ਕੀ ਕਿਰਿਆ ਦੇਖ ਕਰ ਇਤਰ ਜੋ ਹੋਰ ਬ੍ਰਾਹਮਣ ਥੇ ਦੇਹ ਅਭਿਮਾਨੀ ਸੋ ਤਿਸਕੋ ਸੰਤਾਂ ਕੇ ਸੰਗਤੇ ਬਰਜਿਆ ਕਰੈਂ। ਔਰ ਐਸੇ ਕਹੈਂ ਤੂੰ ਬ੍ਰਾਹਮਣ ਹੋਇ ਕਰ ਨਾਈ ਛੀਂਬੇ ਜੱਟ ਕਿਰਾੜ ਟੁਕੜੇ ਕੇ ਵਾਸਤੇ ਜਿਨੋਂ ਨੇ ਬਸਤਰ ਰੰਗ ਲੀਏ ਹੈਂ ਸੋ ਤੂੰ ਤਿਨਕੇ ਮਗਰ ਕੂਕਰ ਕੀ ਨਿਆਈਂ ਲਾਗਾ ਫਿਰਤਾ ਹੈਂ ਤੁਝਕੋ ਲੱਜਾ ਨਹੀਂ ਆਵਤੀ। ਹੇ ਮੇਰੇ ਆਤਮਾਂ ਐਸੇ ਐਸੇ ਦੁਰਵਾਕ ਕਹ ਕਰ ਤਿਸਕੌ ਸੰਤਾਂ ਕੀ ਓਰ ਤੇ ਵਰਜੈਂ ਅਰ ਵਹੁ ਜਬ ਸ੍ਰੇਸ਼ਟ ਪੁਰਖ ਬੋਲੇ ਤਬ ਸੰਤੋਂ ਕੇ ਸੰਗ ਕੀ ਔਰ ਤਿਨਕੇ ਚਰਨੋ ਕੀ ਧੂੜੀ ਕੀ ਉਸਤਤੀ ਕੀਆ ਕਰੈ। ਤਬ ਵਹੁ ਮੂਰਖ ਬ੍ਰਾਹਮਣ ਆਪਣੇ ਮਨ ਮੈ ਬੜਾ ਖਿਝਿਆ ਕਰੈ। ਏਕ ਦਿਨ ਸਰਬ ਬ੍ਰਾਹਮਣੋਂ ਨੇ ਮਿਲ ਕਰ ਸਲਾਹ ਕਰੀ ਕਿ ਇਸਕਾ ਬੇੜਾ ਬੋੜੋ। ਅਤੇ ਆਪਣੀ ਪੰਗਤ ਤੇ ਇਸਕੋ ਨਿਆਰਾ ਕਰੋ, ਇਸਨੇ ਤਉ ਬ੍ਰਾਹਮਣਾਂ ਕਾ ਗੁਰਬ ਹੀ ਮਾਰ ਦੀਆ ਹੈ। ਐਸੇ ਮਸਲਤ ਕਰਕੈ ਤਿਸਕੇ ਪ੍ਰਤੀ ਕਹਤੇ ਭਏ। ਹੇ ਸ੍ਰੇਸ਼ਟ! ਅਬ ਤੁਝਕੋ ਵਿਆਹ ਕਰਾਇ ਦੇਤੇ ਹੈਂ। ਕਿਸਤੇ ਜੋ ਤੁਮ ਕਿਸੀ ਕਾਲ ਤੌ ਪੂਜਾ ਅਰਚਾ ਮੈ ਪਰਚੇ ਰਹਤੇ ਹੋ। ਔਰ ਕਿਸੀ ਕਾਲ ਸੰਤੋਂ ਕੇ ਪਾਸ ਹੀ ਬੈਠੇ ਰਹਤੇ ਹੋ। ਤਾਂਤੇ ਅੰਨ ਜਲ ਕਰਨੇ ਤੇ ਆਪ ਦੁਖੀ ਹੋਤੇ ਹੋ। ਹੇ ਨਿਜਾਤਮਾ ਐਸੇ ਸਮਝਾਇ ਬੁਝਾਇ ਕਰ ਤਿਸ ਸੰਤ ਸੇਵਕ ਬ੍ਰਾਹਮਣ ਕੇ ਪ੍ਰਤੀ ਤਿਸਤੇ ਕੁਛ ਧਨ ਲੇਤੇ ਭਏ।

ਬਹੁੜ ਏਕ ਚੰਡਾਲ ਕੀ ਕੰਨਿਆਂ ਕੇ ਸਾਥ ਤਿਸਕਾ ਬਿਵਾਹ ਕਰਾਇ ਦੀਆ। ਤਬ ਚੰਡਾਲ ਕੀ ਕੰਨਿਆਂ ਕੋ ਤਿਸ ਬ੍ਰਾਹਮਨ ਨੇ ਕਹਾ ਹੇ ਸਰੇਸ਼ਟ ਸੁਭਾਇ ਵਾਲੀ ਏਕ ਮੇਰੀ ਬਾਤ ਕਹੀ ਹੂਈ ਤੂੰ ਕਾਨ ਧਰ ਕਰ ਸੁਣ। ਸੋ ਬਾਤ ਇਹ ਹੈ ਜਹਾਂ ਸੰਤੋਂ ਕੇ ਚਰਨ ਧਾਰਤਾ ਦੇਖੈਂ ਤਹਾਂ ਤੇ ਸੰਤੋਂ ਕੇ ਚਰਣੋਂ ਕੀ ਧੂੜੀ ਲੇਕਰ ਆਪਣੇ ਮੁਖਮਸਤਕ ਸਰੀਰ ਪਰ ਭਲੀ ਪਰਕਾਰ ਮਾਰਜਨ ਕਰਿਆ ਕਰ। ਇਸਤੇ ਤੇਰਾ ਪਰਮ ਕਲਿਆਨ ਹੋਵੈਗਾ। ਹੇ ਹਰੀ ਲਾਲ ਐਸੇ ਸੁਣ ਕਰ ਪਤੀ ਕੇ ਮੁਖ ਤੇ ਇਸਤੇ ਦਸ ਗੁਣਾਂ ਅਧਿਕ ਸੰਤੋਂ ਕੇ ਚਰਨੋਂ ਮੈਂ ਸਰਧਾ ਕਰਤੀ ਭਈ। ਜਬ ਕੇਤਾਕ ਕਾਲ ਇਸੀ ਪ੍ਰਕਾਰ ਕਰਤੇ ਕਰਤੇ ਤਿਨਕੋ ਬਤੀਤ ਹੂਆ। ਤਬ ਵਹੁ ਏਕ ਦਿਨ ਆਪਣੇ ਘਰ ਕੇ ਦਰਵਾਜੇ ਪਾਸ ਬੈਠੀ ਸੀ ਤਬ ਤਿਸਕੀ ਜਾਤ ਕੇ ਚੰਡਾਲ ਦੇਵਨੇਤ ਕਰ ਊਹਾਂ ਅਕਸਮਾਤ੍ ਤੇ ਆਇ ਨਿਕਸੇ। ਅਰ ਤਿਨੋਂ ਨੇ ਪਹਿਚਾਨ ਕਰ ਤਿਸਕੋ ਕਹਾ। ਅਰੀ ਬਾਈ ਤੂੰ ਤੋ ਅਮਕੇ ਚੰਡਾਲ ਕੀ ਕੰਨਿਆ ਹੈਂ ਈਹਾਂ ਕਿਸ ਕਾਰਨ ਆਈ ਹੈਂ। ਹੇ ਨਿਜਾਤਮਾ ਜਬ ਐਸੇ ਉਨ ਚੰਡਾਲੋਂ ਕੇ ਮੁਖਤੇ ਲੋਕਾਂ ਨੇ ਸ੍ਰਵਨ ਕੀਆ। ਤਬ ਵਹੁ ਲੋਕ ਤਿਸ ਬ੍ਰਾਹਮਣ ਕੋ ਆਪਣੀ ਪੰਗਤ ਤੇ ਛੇਕ ਦੇਤੇ ਭਏ। ਜਬ ਵਹੁ ਬ੍ਰਾਹਮਣ ਛੇਕਿਆ ਗਿਆ। ਤਬ ਉਨੋਂ ਬ੍ਰਾਹਮਣੋ ਤੇ ਪੂਛਿਆ ਹੇ ਭਾਈ! ਅਬ ਮੈਂ ਕਉਨ ਉਪਾਇ ਕਰੌਂ ਜਿਸ ਕਰ ਪਵਿਤਰ ਹੋਵੇਂ। ਤਬ ਤਿਨੋਂ ਬ੍ਰਾਹਮਣੋਂ ਨੈ ਕਹਾ ਤੁਮ ਪ੍ਰਾਸਚਿਤ ਕਰੋ ਤਬ ਪਵਿਤ੍ਰ ਹੋਵੋ। ਹੇ ਮੇਰੇ ਆਤਮਾ ਐਸੇ ਸੁਨ ਕਰ ਬਹੁੜ ਤਿਸਨੇ ਕਹਾ ਪ੍ਰਾਸਚਿਤ ਕੈਸੇ ਹੋਤਾ ਹੈ ਅਰ ਮੈਂ ਕੈਸੇ ਕਰੋਂ। ਐਸੇ ਸੁਣਕਰ ਦੇਹ ਅਭਿਮਾ-ਨੀਓਂ ਨੇ ਕਹਾ ਹੇ ਬ੍ਰਾਹਮਣ! ਏਕ ਬ੍ਰਿਧ ਪਿੱਪਲ ਸੂਕਾ ਹੂਆ ਹੋ ਤਬ ਤੂੰ ਤਿਸਕੀ ਖੋੜ ਮੈਂ ਬੈਠ ਕਰ ਜਲ ਮਰੈਂ। ਤਬ ਤੁਮਾਰਾ

ਪਾਪ ਨਸ਼ਟ ਹੋਵੈ ਬਹੁੜੋ ਤੂੰ ਪਵਿਤ੍ਰ ਹੋਇ ਜਾਵੈਂ। ਹੇ ਨਿਜਾਤਮਾ ਐਸੇ ਸੁਣ ਕਰ ਵਹੁ ਸੰਤ ਸੇਵ ਬ੍ਰਾਹਮਣ ਪਿੱਪਲ ਕੀ ਖੋੜਰ ਮੈਂ ਜਾਇ ਬੈਠਾ। ਅਰ ਮਾਲਾ ਹਾਥ ਮੈਂ ਲੇਕਰ ਸੰਤੋਂ ਕੇ ਚਰਨੋਂ ਕਾ ਧਿਆਨ ਕੀਆ ਤਬ ਤਿਨੋਂ ਬ੍ਰਾਹਮਣ ਲੋਗੋਂ ਨੇ ਤਿਸਕੇ ਆਗੇ ਪੀਛੇ ਲਕੜੀ ਜੋੜ ਦਈ ਅਰ ਅਗਨ ਪ੍ਰਚੰਡ ਕਰ ਦਈ। ਹੇ ਹਰੀ ਲਾਲ ਤਿਸ ਐਸੇ ਕਉਤਕ ਕੋ ਦੇਖ ਕਰ ਉਤਮ ਪੁਰਸ਼ ਤੋ ਹਾਹਾਕਾਰ ਕਰਨੇ ਲਗੇ ਜੋ ਇਹ ਭਾਰੀ ਅਨਰਥ ਹੂਆ ਹੈ ਕਿਸਤੇ ਜੋ ਇਹ ਮਹਾਂ ਸੁਸ਼ੀਲ ਸ੍ਰੇਸ਼ਟ ਬ੍ਰਾਹਮਣ ਨਿਰਛਲ ਸੂਧੇ ਸੁਭਾਵ ਵਾਲਾ ਸੰਤ ਸੇਵਕ ਇਸ ਕੋ ਮੂਰਖ ਬ੍ਰਹਮਣੋਂ ਨੇ ਈਰਖਾ ਕਰਕੇ ਜਲਾਇ ਦੀਆ ਹੈ। ਔਰ ਜੋ ਦੁਸ਼ਟ ਸੁਭਾਵ ਵਾਲੇ ਬ੍ਰਾਹਮਣ ਥੇ ਸੋ ਆਪਸ ਮੈਂ ਹਸ ਹਸ ਕਰ ਲਾਗੇ ਤਾੜੀਆਂ ਮਾਰਨੇ। ਅਰ ਕਹਿਨੇ ਲਾਗੇ ਇਹ ਸੰਤ ਸੇਵਕ ਹੈ ਰਾਤ ਦਿਨ ਸੰਤੋਂ ਕੇ ਚਰਨੋਂ ਕੀ ਧੂੜੀ ਮੁਖ ਮਸਤਕ ਪਰ ਲਗਾਵਤਾ ਰਹਿਤਾ ਥਾ। ਤਾਂਤੇ ਸੰਤ ਇਸ ਕੋ ਅਗਨ ਕੀ ਆਂਚ ਤੇ ਦੇਖੀਏ ਕੈਸੇ ਰੱਖ ਲੇਵੇਂਗੇ। ਐਸੇ ਐਸੇ ਮਖੌਲ ਅਤੇ ਹਾਸੀਆਂ ਆਪਸ ਮੈਂ ਕਰੇਂ। ਹੇ ਮੇਰੇ ਆਤਮਾ ਐਸੀਆਂ ਐਸੀਆਂ ਬਾਰਤਾਂ ਕਰਤੇ ਵਿਧ ਨਿਖੇਧ ਕੀਆਂ ਰਾਤ੍ਰ ਕੋ ਬਤੀਤ ਕਰਤੇ ਭਏ। ਜਬ ਦਿਨ ਉਦੇ ਹੂਆ ਤਬ ਸਰਬ ਲੋਕ ਤਿਸ ਬ੍ਰਾਹਮਣ ਕੋ ਦੇਖਨੇ ਗਏ ਤਬ ਕਿਆ ਦੇਖੈਂ ਜੋ ਪੀਪਲ ਤੋ ਲੱਕੜ ਸਮੇਤ ਜਲ ਬਲ ਕੇ ਛਾਰ ਹੋਇ ਗਇਆ ਹੈ ਅਰ ਵਹੁ ਬ੍ਰਾਹਮਣ ਸੰਤ ਸੇਵਕ ਬੈਠਾ ਪੜਾ ਮਾਲਾ ਫੇਰਤਾ ਹੈ ਅਰ ਕਿੰਚਤ ਮਾਤ੍ਰ ਭੀ ਤਿਨਕੇ ਪਰਨੇ ਕਉ ਦਾਗ ਨਹੀਂ ਲਾਗਾ। ਹੇ ਨਿਜਾਤਮਾ ਐਸੇ ਦੇਖ ਕਰ ਸਰਬ ਲੋਕ ਤਿਸਕੇ ਚਰਨੋਂ ਮੈਂ ਨਮਸਕਾਰ ਕਰਤੇ ਭਏ। ਔਰ ਆਪਸ ਮੈਂ ਕਹਨੇ ਲਗੇ ਹੇ ਭਾਈ ਜਨੋਂ! ਹਮ ਤੋ ਬ੍ਰਾਹਮਣ ਹਤਿਆ ਕੇ ਭੈ

ਕਰ ਸਾਰੀ ਰੈਨ ਕਾਂਪਤੇ ਰਹੇ। ਪਰ ਧੰਨ ਸਾਧ ਸੰਗਤ ਹੈ ਜਿਨ ਕੇ ਪ੍ਰਤਾਪ ਕਰ ਜਲਤੀ ਅਗਨ ਮੈਂ ਏਹ ਸੀਅਰਾ ਰਿਹਾ ਹੈ। ਐਸੇ ਕਹ ਅਰ ਅਤੀ ਮਾਨ ਸਨਮਾਨ ਯੁਕਤ ਤਿਸਕੀ ਸਰਨ ਮੈਂ ਪੜ ਕਰ ਲਾਗੇ ਸਰਬ ਲੋਗ ਕਹਣੇ। ਹੇ ਮਹਾਰਾਜ! ਅਬ ਆਪ ਉਠੋ ਪ੍ਰਾਸਚਿਤ ਹੋਇ ਗਇਆ ਹੈ। ਤਬ ਵਹੁ ਫੇਰ ਸੰਤ ਸੇਵ ਬ੍ਰਾਹਮਣ ਬੋਲਾ। ਹੇ ਭਾਈ ਅਬ ਇਸ ਇਸਤ੍ਰੀ ਕੀ ਕਿਆ ਡੌਲ ਕਰੈਂ। ਤਬ ਵਹੁ ਦੇਹ ਅਭਿਮਾਨੀ ਬ੍ਰਾਹਮਣ ਬੋਲੇ ਸ਼ਰਮਿੰਦੇ ਹੋਇ ਕਰ। ਹੇ ਬ੍ਰਾਹਮਣ! ਅਬ ਤੁਮ ਇਸ ਭਾਰਯਾ ਕੋ ਇਨਕੀ ਬਿਰਾਦਰੀ ਕਉ ਸਉਂਪ ਦੇਵੋ। ਤਬ ਉਨਕੀ ਬਿਰਾਦਰੀ ਕਉ ਬੁਲਾਇ ਕਰ ਤਿਸ ਸੰਤ ਸੇਵਕ ਨੇ ਕਹਾ। ਹੇ ਭਾਈ ਜਨਹੁ ਤੁਮ ਇਸਕੋ ਆਪਣੇ ਗ੍ਰਹ ਮੈਂ ਲੇ ਜਾਵੋ। ਤਬ ਵਹੁ ਚੰਡਾਲ ਬੋਲੇ। ਅਬ ਤਉ ਯਹ ਬ੍ਰਹਮਣ ਕੇ ਗ੍ਰਹ ਮੈਂ ਰਹੀ ਹੈ, ਹਮਾਰੇ ਕਉਨ ਸੇ ਕਾਮ ਹੈ, ਹਮ ਨਹੀਂ ਇਸ ਕੋ ਗ੍ਰਹ ਮੈਂ ਲੇ ਜਾਤੇ। ਹੇ ਮੇਰੇ ਆਤਮਾ! ਐਸੇ ਸੁਣ ਕਰ ਵਹੁ ਲੋਕ ਅਤੇ ਬ੍ਰਾਹਮਣ ਬੋਲੇ ਹੇ ਸੰਤ ਸੇਵਕ! ਅਬ ਤੁਮ ਹੀ ਇਨਕੋ ਆਪਣੇ ਪਾਸ ਰਹਿਨੇ ਦੇਵੋ। ਐਸੇ ਸੁਣਿ ਕਰ ਬਹੁੜ ਤਿਸ ਬ੍ਰਹਮਣ ਨੇ ਕਹਾ ਹੇ ਭਾਈ ਜਨਹੁ ਤੁਮ ਫੇਰ ਮੇਰੇ ਤੇ ਪ੍ਰਾਸਚਿਤ ਕਰਾਵੋਗੇ। ਤਬ ਵੁਹ ਲੋਗ ਬੋਲੇ ਨਹੀਂ ਅਬ ਇਸਕੋ ਅਲੱਗ ਕੋਠੜੀ ਦੇ ਦੇਵੋ। ਔਰ ਰੋਟੀ ਉਪਰ ਤੇ ਫੈਂਕ ਦੀਆ ਕਰੋ, ਇਹ ਭੀ ਤੁਮਾਰੇ ਸਾਥ ਮਿਲਕਰ ਸੰਤੋਂ ਕਾ ਸੰਗ ਕੀਆ ਕਰੇਗੀ। ਐਸੇ ਸੁਣ ਕਰ ਵਹੁ ਮਹਾਤਮਾ ਆਪਣੇ ਗ੍ਰਹ ਆਇ ਪ੍ਰਾਪਤਿ ਭਏ। ਜਬ ਕੇਤਾਕ ਕਾਲ ਐਸੇ ਹੀ ਦੋਨੋਂ ਕਉ ਸਤਿਸੰਗ ਸੇਵਤੇ ਬਤੀਤ ਹੂਆ। ਤਬ ਦੇਵਨੇਤ ਕਰ ਤਿਸ ਚੰਡਾਲੀ ਕਾ ਸਰੀਰ ਪਾਤ ਹੋਤਾ ਭਯਾ ਤਬ ਵਹੁ ਬ੍ਰਾਹਮਣ ਤਿਨ ਚੰਡਾਲੋਂ ਪ੍ਰਤੀ ਬੋਲਾ। ਹੇ ਭਾਈ

ਅਬ ਤੁਮ ਇਸ ਚੰਡਾਲੀ ਕਉ ਉਠਾਇ ਖੜੋ । ਤਬ ਆਗੇ ਤੈ ਤਿਨ ਚੰਡਾਲੋਂ ਨੇ ਕਹਾ ਹੇ ਬ੍ਰਾਹਮਣ ਅਬ ਇਸ ਕੋ ਉਠਾਏ ਤੇ ਹਮਕੋ ਬਿਰਾਦਰੀ ਮੈ ਰੋਟੀ ਦੇਣੀ ਪੜਤੀ ਹੈ । ਹਮ ਨਹੀਂ ਇਸਕੋ ਉਠਾਵਤੇ, ਤੁਮਹੀ ਇਨਕੋ ਉਠਾਵੋ। ਫੇਰ ਉਸ ਬ੍ਰਾਹਮਣ ਨੇ ਕਹਾ ਹੇ ਭਾਈ ਮੁਝੇ ਫੇਰ ਪ੍ਰਾਸਚਿਤ ਕਰਨਾ ਪੜੇਗਾ। ਐਸੇ ਹੀ ਸੰਦੇਹ ਕਰਤੇ ਕਰਤੇ ਮਨ ਮੈਂ ਦੋਇ ਘੜੀ ਦਿਨ ਬਾਕੀ ਰੈਹ ਗਿਆ। ਤਬ ਵਹੁ ਬ੍ਰਾਹਮਨ ਅਰ ਹੋਰ ਲੋਕ ਮਿਲਕੇ ਤਿਸਕੋ ਉਠਾਵਨ ਚਲੇ । ਕਿਆ ਕਿ ਇਸਕੋ ਦਫਨ ਕਰ ਪੀਛੇ ਗੰਗਾ ਜਲ ਪਾਨ ਕਰ ਇਸਨਾਨ ਓਰ ਲੇਵੇਂਗੇ । ਹੇ ਹਰੀਲਾਲ ਐਸੇ ਵਿਚਾਰਕਰ ਜਬ ਵਹੁ ਤਿਸਕਾ ਬਸਤਰ ਉਠਾਇ ਕਰ ਦੇਖੈਂ ਤਬ ਨੀਚੇ ਫੂਲ ਧਰੇ ਪੜੇ ਹੈਂ, ਚੰਡਾਲੀ ਕਾ ਸਰੀਰ ਹੈ ਹੀ ਨਹੀਂ, ਵਹੁ ਚੰਡਾਲੀ ਤਉ ਦੇਹ ਸਹਿਤ ਹੀ ਬੈਕੁੰਠ ਕੋ ਪ੍ਰਾਪਤਿ ਭਈ। ਤਾਂਤੇ ਹੇ ਨਿਜਾਤਮਾ ਦੇਖ ਸਤਿਸੰਗ ਕੀ ਮਹਿਮਾ ਪ੍ਰਿਥਮੇ ਤਉ ਚੰਡਾਲ ਪੁਣੇ ਕੀ ਅਪਵਿਤ੍ਰਤਾ ਰੂਪੀ ਮੈਲ ਸੰਤੋਂ ਕੇ ਸੰਗ ਕਰ ਤਿਸਕੀ ਨਾਸ ਹੂਈ । ਦੂਸਰਾ ਅਨੇਕ ਜਨਮਾਂ ਕੇ ਪਾਪ ਅਣਗਿਣਤ ਹੀ ਤਿਸਕੇ ਕੀਏ ਹੂਏ ਸਰਬ ਹੀ ਨਾਸ ਕੋ ਪਰਾਪਤਿ ਹੋਤੇ ਭਏ । ਪੁਨਾ ਨਿਰਮਲ ਕਹੀਏ ਸੁਧ ਰਾਗ ਦ੍ਵੈਖ ਵਾ ਅਗਿਆਨ ਅਥਵਾ ਅਵਿਦਿਆ ਇਤਾਦਿ ਮਲ ਤੇ ਰਹਿਤ ਤਿਸਕਾ ਹਿਰਦਾ ਹੋਤਾ ਭਇਆ । ਤਿਸ ਨਿਰਮਲ ਹਿਰਦੇ ਵਿਖੇ ਅੰਤਰਯਾਮੀ ਪ੍ਰਮਾਤਮਾ ਕਾ ਤਿਸਕੋ ਸਾਖਜਾਤ-ਕਾਰ ਹੂਆ ਤਿਸ ਸਾਖਜਾਤਕਾਰ ਕੈ ਪ੍ਰਤਾਪ ਕਰ ਦੇਹ ਸਹਤ ਹੀ ਬੈਕੁੰਠ ਕੋ ਪ੍ਰਾਪਤਿ ਹੋਤੀ ਭਈ। ਹੇ ਮੇਰੇ ਆਤਮਾ ਐਸੇ ਤੋ ਸ੍ਰੀ ਗੁਰੂ ਅਰਜਨ ਦੇਵ ਜੀ ਕਹਿਆ ਹੈ। ਔਰ ਆਪ ਸਰਬ ਕਾਲ ਸੰਤੋਂ ਕਾ ਹੀ ਆਸਰਾ ਗ੍ਰਹਣ ਕੀਆ ਹੈ ਕਿਸਤੇ ਜਿਸਤੇ

ਕਹਿਆ ਹੈ॥ ੧ ॥ ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖ ਰੀ ॥੧॥ ਪੁਨਾ—ਸੰਤਹ ਚਰਨ ਮਾਥਾ ਮੇਰੋ ਪਉਤ । ਅਨਿਕਬਾਰ ਸੰਤਹ ਡੰਡਉਤ ॥ ੨ ॥ ਪੁਨਾ—ਹਰਿ ਸੰਤਨ ਕਰ ਨਮੋ ਨਮੋ । ਨਉਨਿਧ ਪਾਵਹਿ ਅਤੁਲ ਸੁਖੋ ॥ ੩ ॥ ਪੁਨਾ—ਚਰਨ ਸੰਤਹ ਮਾਥ ਮੋਰ । ਨੈਨ ਦਰਸ ਪੇਖਉ ਨਿਸਭੋਰ ॥ ੪ ॥ ਪੁਨਾ—ਹਉ ਕਾਟਉ ਕਾਟ ਬਾਢ ਸਿਰ ਰਾਖਉ ਜਿਤ ਨਾਨਕ ਸੰਤ ਚੜਿਆਵੈ ॥ ੫ ॥ ਪੁਨਾ—ਨਾਨਕ ਦਾਸ ਦਾਸਨ ਕਉ ਕਰੀਓ ਮੇਰਾ ਮੂੰਡ ਸਾਧ ਪਗਾ ਹੇਠ ਰੁਲਸੀ ਰੇ ॥ ੬ ॥ ਪੁਨਾ—ਸੰਤ ਜਨਾ ਕਾ ਛੋਹਰਾ ਤਿਸ ਚਰਨੀ ਲਾਗ । ਮਾਇਆ ਧਾਰੀ ਛਤ੍ਰਪਤਿ ਤਿਨ ਛੋਡਉ ਤਿਆਗ ॥ ੭ ॥ ਇਸਤੇ ਅਧਿਕ ਕਿਆ ਕਹੈਂ । ਹੇ ਹਾਰੀਲਾਲ ਸਤਵੀਂ ਅਸਟਪਦੀ ਸੁਖਮਨੀ ਸਾਹਿਬ ਜੀ ਕੀ ਕੇਵਲ ਸੰਤਾਂ ਕੇ ਪਰਥਾਇ ਸ੍ਰੀ ਗੁਰੂ ਅਰਜਨ ਜੀ ਕਹੀ ਹੈ । ਜਿਸ ਮੈਂ ਸਰਬ ਫਲੋਂ ਕੀ ਪ੍ਰਾਪਤੀ ਸਰਬ ਸੁਖੋਂ ਕੀ ਲਾਭਤਾ ਸਰਬ ਦੁਖੋਂ ਕੀ ਨਿਵਿਰਤੀ ਉਤਮ ਪੁਰਖਾਂ ਕੋ ਜਣਾਈਹੈ ਅਰ ਤੇਰਵੀਂ ਅਸਟ-ਪਦੀ ਮੈਂ ਸੰਤੋਂ ਕੀ ਨਿੰਦਾ ਕਾ ਫਲ ਸੁਖੋਂ ਕੀ ਹਾਨਤਾ ਸਰਬ ਦੁਖੋਂ ਕੀ ਪ੍ਰਾਪਤੀ ਭਲੀ ਪ੍ਰਕਾਰ ਕਰਕੇ ਨਿਰਨੈ ਕਰੀ ਹੈ। ਤਾਂਤੇ ਤੂੰ ਤਿਸਕੋ ਸਮਝ ਵਿਚਾਰ ਪੜ੍ਹ ਕਰਕੇ ਦੇਖ ਲੈ ਔਰ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੈਂ ਭੀ ਪੜ੍ਹ ਸੁਨਕੇ ਦੇਖ ਲੈ। ਮੈਂ ਤੁਝਕੋ ਕੇਤਾਕ ਕਹੋਂ। ਹੇ ਨਿਜਾਤਮਾ ਬਿਨਾਂ ਸੰਤਾਂ ਕੀ ਸਰਣ ਤੇ ਕਿਸੀ ਪ੍ਰਕਾਰ ਭੀ ਇਸ ਜੀਵ ਕੀ ਕਲਿਆਨ ਨਹੀ। ਤਬ ਹੀ ਇਸ ਕੀ ਕਲਿਆਨ ਹੋਵੇਗੀ ਜਬ ਸੰਤੋਂ ਕੀ ਸਰਣ ਕੋ ਪ੍ਰਾਪਤ ਹੋਵੇਗਾ । ਯਾਹੀ ਤੇ ਸ੍ਰੀ ਗੁਰੂ ਜੀ ਕਹਿਆ ਹੈ। ਤੇਰਿਆ ਸੰਤਾ ਜਾਚਉ ਚਰਨ ਰੇਨ। ਲੇ ਮਸਤਕ ਲਾਵਉ ਕਰਿ ਕ੍ਰਿਪਾ ਦੇਨ ॥ ੮ ॥ ਤਾਂਤੇ ਤੂੰ ਕਿਉਂ ਨਹੀ ਨਿਸਚੇ

ਕਰਤਾ । ਨਿਰਸੰਦੇਹ ਇਸ ਬਾਤ ਕੋ ਨਿਸਚੈ ਕਰ । ਕਿਆ ਸੰਤ ਸਰਨ ਜੋ ਜਨ ਪਰੈ ਸੋ ਜਨ ਉਧਰਨਹਾਰੁ ॥੯ ॥ ਇਸ ਕਰਤਬ ਤੋਂ ਬਿਨਾਂ ਅਉਰ ਕਿਸੀ ਪ੍ਰਕਾਰ ਇਸਕਾ ਉਧਾਰ ਨਹੀਂ । ਜੇਕਰ ਪੂਛੇ ਏਤੀ ਉਪਮਾ ਸੰਤੋਂ ਕੀ ਕਾਹੇ ਕੋ ਕਰੀ ਹੈ, ਤਉ ਐਸੇ ਜਾਣ । ਸੰਤੋਂ ਮਹਾਤਮੋਂ ਦੁਆਰਾ ਇਸਕੋ ਭਗਵੰਤ ਕੇ ਨਾਮ ਕੀ ਪ੍ਰਾਪਤੀ ਹੋਤੀ ਹੈ । ਅਰ ਤਿਸ ਰਾਮਨਾਮ ਕੇ ਪ੍ਰਤਾਪ ਕਰ ਇਸਕੇ ਅਨੇਕ ਜਨਮੋਂ ਕੇ ਪਾਪ ਨਾਸ ਹੋਇ ਜਾਤੇ ਹੈਂ । ਕੈਸੇ ਜੈਸੇ ਕਾਸਟ ਅਗਨ ਕਰ ਭਸ਼ਮ ਹੋਤਾ ਹੈ ਤੈਸੇ । ਜਬ ਇਸਕੇ ਪਾਪ ਨਾਸ ਹੂਏ ਤਬ ਹੀ ਪਰਮ ਪਦ ਕਾ ਅਧਿਕਾਰੀ ਹੂਆ । ਬਹੁੜ ਜਨਮ ਮ੍ਰਿਤਾਦੀ ਦੁਖ ਤਿਸਕੋ ਨਹੀਂ ਪ੍ਰਾਪਤ ਹੋਤੇ । ਇਸੀ ਕੀ ਪ੍ਰੌਢਤਾ ਅਰਥ ਆਗੇ ਗਨਕਾ ਕੀ ਸਾਖੀ ਸ੍ਰੀ ਗੁਰੂ ਅਰਜਨ ਦੇਵ ਜੀ ਕਹੇ ਹੈਂ ॥੧॥੧੦॥੬॥੭॥

ਇਤਿ ਸ੍ਰੀ ਗੁਰ ਭਗਤ ਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਮਹਿਮਾ ਸਾਧਸੰਗ ਕੀ ਵਰਨਨੰ ਨਾਮ ਇਕਾਦਸਮੋ ਉਪਾਖਿਆਨ ॥ ੧੧ ॥



## ਅਥ ਬਾਰਵਾਂ ਅਧ੍ਯਾਇ ਲਿਖ੍ਯਤੇ

ਆਗੇ ਸਾਖੀ ਗਨਕਾ ਜੀ ਕੀ ਚਲੀ

ੴ ਸਤਿਗੁਰਪ੍ਰਸਾਦਿ ॥

ਨਿਜਾਤਮਾਉਂ ਵਾਚ ॥ ਹੇ ਮੇਰੇ ਸੁਆਮੀ ਜੀ ਗਨਕਾ ਕੀ ਸਾਖੀ ਕੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਕਹੀ ਹੈ । ਜੈਸੇ ਤਿਨੋਂ ਨੇ ਕਹੀ ਹੈ ਤੈਸੇ ਆਪ ਮੁਝ ਕਉ ਸ੍ਰਵਣ ਕਰਾਵੈ ॥੧॥ ਆਤਮ ਦਰਸੀਓ ਵਾਚ ॥ ਸੁਣਿ ਸਾਖੀ ਮਨ ਜਪਿ ਪਿਆਰ ॥੧॥ ਹੇ ਮੇਰੇ ਮਨ ਸੁਣ ਤੂੰ ਸਾਖੀ ਗਨਕਾ ਕੀ ਮੇਰੇ ਤੇ । ਪਰ

ਏਕ ਕਾਮ ਕਰ ਜੋ ਪ੍ਰੇਮ ਕਰਕੇ ਰਾਮ ਰਾਮ ਜਪ। ਜਿਸ ਕਰ ਤੂੰ ਵੀ ਗਨਕਾ ਕੇ ਪਦ ਕੋ ਪ੍ਰਾਪਤ ਹੋਵੇਂ। ਹੇ ਮੇਰੇ ਆਤਮਾ "ਗਨਕਾ ਉਧਰੀ ਹਰਿ ਕਹੈ ਤੋਤ"॥੧॥ ਏਕ ਗਨਕਾ ਥੀ ਪਰ ਕੈਸੀ ਥੀ ਮਹਾਂ ਸੁੰਦਰ ਚੰਦ੍ਰਮਣੀ ਤਿਸਕਾ ਨਾਮ ਥਾ, ਪਰ ਮਾਨੋਂ ਚੰਦ੍ਰਮਣੀ ਹੀ ਥੀ। ਅਰ ਸਰਬ ਗੁਨ ਸਪੰਨ ਥੀ ਤਿਸ ਕੇ ਗੁਣੋ ਕਾ ਮੈਂ ਤੁਝਕੋ ਕਿਆ ਕਰ ਵਰਨਣ ਕਰੋਂ। ਹੇ ਨਿਜਾਤਮਾ ਜਬ ਕੋਈ ਉਸਕੋ ਦੇਖਤਾ ਥਾ ਤਬ ਸਰਬੰਸ ਹੀ ਤਿਸ ਪਰ ਵਾਰਨੇ ਕਰਕੇ ਵਸੀਭੂਤ ਹੋਇ ਜਾਤਾ ਥਾ ਕਿਸ ਤੇ ਮਾਨੋ ਰੰਭਾ ਤਿਲੋਤਮਾ ਨੇ ਹੀ ਮਾਤ ਲੋਕ ਮਿੰ ਆਇ ਨਿਵਾਸ ਕੀਆ ਹੈ। ਐਸੀ ਗੁਣੋਂ ਕਰ ਅਰ ਸਰੂਪ ਕਰ ਸ੍ਰੇਸ਼ਟ ਥੀ। ਪਰ ਹਾਂ ਪਾਪਣ ਥੀ ਰਾਤ ਦਿਨ ਪਾਪੋਂ ਹੀ ਕਾ ਸੰਗ੍ਰਹ ਕਰਤੀ ਰਹਿਤੀ ਥੀ। ਹੇ ਨਿਜਾਤਮਾ ਏਕ ਦਿਨ ਕੋਊ ਏਕ ਮਹਾਤਮਾ ਸਭਾਵਕ ਕਹੀਂ ਫਿਰਤੇ ਫਿਰਤੇ ਤਿਸਕੇ ਦੁਆਰ ਪਰ ਆਇ ਖੜੇ ਹੂਏ ਔਰ ਤਿਸ ਦਿਨ ਬਰਖਾ ਕਾ ਅਤਜੰਤ ਹੀ ਬਲ ਥਾ। ਤਬ ਵਹੁ ਵੇਸਵਾ ਤਿਨ ਮਹਾਤਮਾ ਕੋ ਦੇਖ ਕਰ ਭੀਗੇ ਹੂਏ ਬਸਤ੍ਰੋਂ ਸਾਥ ਬਹੁਤ ਹੀ ਨਰਮ ਚਿਤ ਹੋਇ ਕਰ ਤਿਨਕਾ ਸਨਮਾਨ ਕਰਤੀ ਭਈ। ਜਬ ਬਰਖਾ ਕੀ ਸਮਾਪਤੀ ਹੂਈ ਅਰ ਮਹਾਤਮਾਂ ਚਲਨ ਲਗੇ ਤਦ ਉਸ ਵੇਸਵਾ ਨੇ ਦੋਨੋਂ ਹਾਥ ਜੋੜ ਕਰ ਪ੍ਰਾਰਥਨਾ ਕਰੀ। ਔਰ ਕਹਾ ਹੇ ਮਹਾਰਾਜ ਮੇਰਾ ਭੀ ਕਿਸੀ ਪ੍ਰਕਾਰ ਉਧਾਰ ਹੋਵੈ ਕੋਈ ਐਸਾ ਉਪਾਵ ਕਿਰਪਾ ਕਰ ਮੁਝਕੋ ਭੀ ਕੈਹ ਜਾਵੋ॥ ਹੇ ਮੇਰੇ ਆਤਮਾਂ ਜਬ ਐਸੇ ਉਸ ਵੇਸਵਾ ਨੇ ਕਹਾ ਤਬ ਮਹਾਤਮਾਂ ਸੰਤ ਜਨ ਤਿਸ ਕਉ ਮਹਾਂ ਪਾਪਣ ਦੁਰਮਤੀ ਕਰ ਭਰੀ ਹੂਈ ਜਾਣਕੇ ਅਉਰ ਤਿਸ ਪੈ ਅਨੁਗ੍ਰਹ ਕਰਕੇ ਤਿਸਕੋ ਆਪਣੇ ਹਾਥੋਂ ਕਰ ਪਾਲਿਆ ਹੂਆ ਏਕ ਤੋਤਾ ਦੇਤੇ

ਭੁਏ। ਔਰ ਮੁਖ ਤੇ ਇਹੁ ਬਚਨ ਕੀਆ। ਹੇ ਚੰਦ੍ਰਮਣੀ ਗਨਕਾ ਹਮ ਤੀਰਥ ਯਾਤ੍ਰਾ ਕਉ ਚਲੇ ਹੈਂ ਤੁਮ ਇਸ ਤੋਤੇ ਕਉ ਰਾਮ ਰਾਮ ਰਾਮ ਨਿਸਦਿਨ ਹੀ ਪੜ੍ਹਾਇਆ ਕਰੀਓ ਔਰ ਜਬ ਹਮ ਫੇਰ ਮੁੜ ਕਰਕੇ ਆਵੇਂਗੇ ਤਬ ਤੇਰੇ ਤੇ ਤੋਤਾ ਲੇ ਜਾਵੇਂਗੇ। ਹੇ ਨਿਜਾਤਮਾਂ ਐਸੇ ਕਹ ਕਰ ਮਹਾਤਮਾਂ ਚਲਤੇ ਰਹੇ। ਜਬ ਮਹਾਤਮਾਂ ਚਲੇ ਗਏ ਤਬ ਉਸ ਵੇਸਵਾ ਕੇ ਤੋਤੇ ਦੁਆਰਾ ਐਸੀ ਲਿਵ ਲਾਗੀ ਜੋ ਸਰਬ ਹੀ ਵਿਕਾਰ ਤਿਸ ਤੇ ਰਹ ਗਏ। ਰਾਤ ਦਿਨ ਤੋਤੇ ਕਉ ਰਾਮ ਰਾਮ ਰਾਮ ਹੀ ਪੜ੍ਹਾਵਤੀ ਰਹੇ। ਗੰਗਾ-ਰਾਮ ਰਾਮ ਰਾਮ ਕਹੋ । ਹੇ ਮੇਰੇ ਆਤਮਾ ਐਸੇ ਹੀ ਰਾਮ ਰਾਮ ਰਾਮ ਕਰਤੇ ਜੇਤੇ ਸਰੀਰ ਕੇ ਪਾਪ ਥੇ ਬਾਲਮੀਕ ਬਟਵਾਰੇ ਵਤ ਸੋ ਸਰਬ ਹੀ ਨਾਸ ਹੋਇ ਗਏ। ਅਰ ਖੋਟੀ ਮਤ ਭੀ ਸਰਬ ਨਸ਼ਟ ਹੋਇ ਗਈ ॥ ਕੈਸੇ ॥ ਜਿਉ ਸਾਬਨ ਕਾਪਰ ਊਜਰ ਹੋਤ। ਨਾਮ ਜਪਤ ਸਗਲੀ ਮਲ ਖੋਤ ॥ ੧ ॥ ਤੈਸੇ ਰਾਮ ਰਾਮ ਜਪਣੇ ਕਰ ਤਿਸ ਕੇ ਰਿਦੇ ਕੀ ਪਾਪਾਂ ਰੂਪੀ ਮਲ ਨਾਸ ਹੋਇ ਗਈ ॥ ਔਰ ਅੰਤਹ ਕਰਨ ਨਿਰਮਲ ਹੋਇ ਗਿਆ। ਹੇ ਨਿਜਾਤਮਾਂ ਜਬ ਉਸ ਗਨਕਾ ਕਾ ਸਮਾਂ ਅੰਤ ਕਾਲ ਕਾ ਸਮੀਪ ਆਇਆ। ਤਬ ਧਰਮ ਰਾਜਾ ਕੇ ਦੂਤ ਭੀ ਤਿਸਕੋ ਲੇਣ ਅਰਬ ਆਏ। ਔਰ ਬਡਾ੨ ਮੁਗਦਰ ਅਰ ਸੰਗਲ ਫਾਹੀਆਂ ਛਵੀਆਂ ਹਾਥ ਮੈਂ ਲੇਕਰ ਲਾਗੇ ਤਿਸ ਕੋ ਭੈ ਦਿਖਲਾਵਨੇ। ਹੇ ਹਰੀ ਲਾਲ ਜਬ ਉਸਨੇ ਯਮ ਕੇ ਕੰਕਰ ਭੈ ਦਾਇਕ ਮੁਖ ਵਾਲੇ ਦੇਖੇ ਤਬ ਭੈ ਕਉ ਪ੍ਰਾਪਤਿ ਹੋਇਕਰ ਲਾਗੀ ਤੋਤੇ ਕੇ ਪ੍ਰਤੀ ਕਹਣੇ। ਹੇ ਗੰਗਾ ਰਾਮ ਰਾਮ ਰਾਮ ਰਾਮ ਸ੍ਰੀ ਰਾਮ ਕਹੋ ਮਤਿ ਰਾਮ ਰਾਮ ਰਾਮ ਵਿਸਾਰਤਾ ਹੋਵੇਂ । ਰਾਮ ਕਾ ਨਾਮ ਪਤਿਤ ਪਾਵਨ ਹੈ ਅਰ ਪਾਪ ਰੂਪ ਕਾਸਟ ਕੋ ਅਗਨ ਵਤ ਭਸਮ ਕਰਨੇ

ਹਾਰਾ ਹੈ। ਤਾਂਤੇ ਤੂੰ ਰਾਮ ਰਾਮ ਰਾਮ ਰਾਮ ਹੀ ਜਪ। ਹੇ ਨਿਜਾਤਮਾ ਜਬ ਐਸੇ ਚੰਦ੍ਰਮਣੀ ਗਨਕਾ ਨੇ ਕਹਿਆ। ਤਬ ਅੰਤਰਯਾਮੀ ਵਾਸਦੇਵ ਜੀ ਨੇ ਆਪਨੇ ਪਾਰਖਦੋਂ ਕਉ ਕਹਾ ਹੇ ਪਾਰਖਦੋ ਅਬ ਤੁਮ ਜਾਇਕਰ ਗਨਕਾ ਕੋ ਬੈਕੁੰਠ ਮੈਂ ਲੈਆਵੋ। ਤਿਸੀ ਕਾਲ ਪਾਰਖਦ ਆਗਯਾ ਮਾਨ ਕਰ ਰਿਖੀਕੇਸ ਜੀ ਕੀ ਆਇ ਕਰ ਯਮਕੇ ਕੰਕਰਾਂ ਕੋ ਤਾੜਕਰ ਦੂਰ ਕਰਤੇ ਭਏ। ਅਰ ਤਿਸ ਗਨਕਾ ਕੋ ਸੁਅਰਨ ਕੇ ਦਿਬ ਬਿਬਾਨ ਪਰ ਚਢਾਇ ਕੇ ਬੈਕੁੰਠ ਭਵਨ ਕੋ ਲੇ ਜਾਤੇ ਭਏ। ਤਾਂਤੇ ਦੇਖ ਹੇ ਮੇਰੇ ਆਤਮਾਂ ਦੀਨ ਬੰਧੂ ਕੇ ਨਾਮ ਕਾ ਪ੍ਰਤਾਪ ਅਰ ਸੰਤੋਂ ਕੀ ਅਨੁਗ੍ਰਹ ਕਾ ਫਲ ਜਿਸਤੇ ਨਰਕੋਂ ਤੇ ਛੂਟਕਰ ਗਨਿਕਾ ਮਹਾਂ ਪਾਪਣ ਪਰਮ ਪਦ ਵਿਖੇ ਪ੍ਰਾਪਤ ਭਈ। ਤਾਂਤੇ ਜੋ ਕੋਊ ਨਾਰ ਨਰ ਸੰਤੋਂ ਕਾ ਸੰਗ ਕਰਤਾ ਹੈ ਅਰ ਤਿਨੋ ਦੁਆਰਾ ਨਾਮ ਸ੍ਰਵਣੁ ਕਰ ਮਨ ਚਿਤ ਲਾਇ ਕਰ ਪ੍ਰੇਮ ਸਾਥ ਰਾਮ ਰਾਮ ਰਾਮ ਜਪਤਾ ਹੈ ਤਬ ਵਹੁ ਨਰ ਨਾਰ ਨਿਰਸੰਦੇਹ ਭਗਵਤ ਵਾਸਦੇਵ ਜੀ ਕੇ ਚਰਨੋਂ ਮੈਂ ਪ੍ਰਾਪਤ ਹੋਤਾ ਹੈ। ਇਸੀ ਕਰ ਸ੍ਰੀ ਗੁਰੂ ਅਰਜਨ ਦੇਵ ਜੀ ਐਸੇ ਐਸੇ ਭਗਤੋਂ ਕੀਆਂ ਕਥਾ ਆਪਣੇ ਮਨ ਕੋ ਸੁਨਾਇ ਕਰ ਸੰਬੋਧਨ ਕਰੇ ਹੈਂ। ਹੇ ਮੇਰੇ ਮਨ! ਤੂੰ ਭੀ ਹਰੇ ਗੋਬਿੰਦ ਵਾਸਦੇਵ ਜੀ ਕੇ ਨਾਮ ਕੋ ਪਿਆਰ ਕਰਕੇ ਜਪਿ। ਜਿਸ ਕਰ ਤੇਰਾ ਵੀ ਉਧਾਰ ਹੋਵੈ ॥੨॥੧॥੭॥੮॥

ਇਤਿ ਸ੍ਰੀ ਗੁਰ ਭਗਤਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਗਨਕਾ ਜੀ ਕੀ ਸਾਖੀ ਵਰਨਨੰ ਨਾਮ ਦੁਆਦਸਮੋ ਉਪਾਖਿਆਨ ॥੧੨॥

## ਅਥ ਤੇਰਵਾਂ ਧਜਾਇ ਲਿਖਯਤੇ ॥

ਆਗੇ ਸਾਖੀ ਗਜਿੰਦ੍ਰ ਜਾ ਕੀ ਚਲੀ

੧ਓ ਸਤਿਗੁਰਪ੍ਰਸਾਦਿ ॥

ਨਿਜਾਤਮਾਓਂ ਵਾਚ ॥ ਹੇ ਸਮਦਰਸੀ ਜੀ ! ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਉ ਅਸਮਦਾਦਕ ਪਾਪੀਓਂ ਪਰ ਬਡੀ ਕਿਰਪਾ ਕਰੀ ਹੈ। ਜੋ ਐਸੀਆਂ ਐਸੀਆਂ ਸਾਖੀਆਂ ਭਗਤੋਂ ਕੀਆਂ ਸੁਣਾਇ ਕਰ ਹਮਰੇ ਮਨ ਕਉ ਵਿਸ਼ਿਓਂ ਕੀ ਓਰ ਤੇ ਮੋੜ ਕਰ ਭਗਵਤ ਕੇ ਚਰਨੋਂ ਮੈਂ ਇਸਥਿਤ ਕੀਆ ਹੈ। ਤਾਂਤੇ ਸ੍ਰੀ ਜੀ ਨੇ ਜੋ ਕਹਿਆ ਹੈ। ਗਜਇੰਦ੍ਰ ਧਿਆਇਓ ਹਰਿ ਕੀਓ ਮੋਖ ॥ ੧ ॥ ਸੋ ਗਜਿੰਦ੍ਰ ਕਉਨ ਹੂਆ ਹੈ ਅਰ ਕਹਾਂ ਰਹਤਾ ਥਾ ਕੈਸਾ ਥਾ ਤਿਸਨੇ ਹਰੀ ਕਉ ਕੈਸੇ ਸਿਮਰਿਆ ਹੈ। ਪੁਨਾ ਹਰੀ ਨੇ ਤਿਸਕੋ ਬੰਧਨ ਤੇ ਮੋਖ ਕਰ ਕੈਸੇ ਆਪਨੇ ਧਾਮ ਵਿਖੇ ਪ੍ਰਾਪਤਿ ਕੀਆ ਹੈ। ਸੋ ਤਿਸਕੀ ਸਾਖੀ ਭੀ ਕਿਰਪਾ ਕਰ ਹਮਾਰੇ ਕਲਿਆਨ ਅਰਥ ਕਹੌ। ਜੈਸੇ ਸ੍ਰੀ ਗੁਰੂ ਜੀ ਕਹੀ ਹੈ ॥੧॥

ਆਤਮ ਦਰਸੀਓ ਵਾਚ ॥ ਹੇ ਮੇਰੇ ਆਤਮਾ ਸੁਣ ਸਾਖੀ ਸ੍ਰੀ ਪੰਚਮ ਪਾਤਿਸਾਹਿ ਜੀ ਜੈਸੇ ਆਪਣੇ ਨਿਜਾਤਮਾ ਕਉ ਕਹੀ ਹੈ ਤੈਸੇ ਮੈਂ ਤੁਝਕੋ ਕਹਤਾ ਹੌਂ। ਹੇ ਮੇਰੇ ਮਨੀ ਰਾਮ ! ਸੁਣ ਸਾਖੀ ਮਨ ਜਪਿ ਪਿਆਰ ॥ ੧ ॥ ਸੁਣ ਤੂੰ ਸਾਖੀ ਮੇਰੇ ਤੇ ਗਜਿੰਦ੍ਰ ਕੀ। ਜਿਸ ਪ੍ਰਕਾਰ ਪਰਮ ਬ੍ਰਹਮ ਪ੍ਰਮੇਸਰ ਨੇ ਤਿਸਕੇ ਬੰਧਨ ਕਾਟ ਕਰ ਤਿਸ ਕਉ ਮੋਖ ਵਿਖੇ ਪ੍ਰਾਪਤਿ ਕੀਆ ਹੈ। ਤੈਸੇ ਜਬ ਤੂੰ ਭੀ ਤਿਸ ਵਾਸਦੇਵ ਜੀ ਕੇ ਨਾਮ ਕਉ ਜਪੇਂਗਾ ਤਬ ਤੁਝ ਕਉ ਭੀ ਸਰਬ ਬੰਧਨੋਂ ਤੇ ਛੁਡਾਇ ਕਰ ਆਪਣੇ ਚਰਨੋਂ ਮੈ

ਬਿਸ੍ਰਾਮ ਦੇਵੈਗਾ। ਤਾਂਤੇ ਤੂੰ ਧਿਆਨ ਧਾਰ ਕਰਕੇ ਸੁਣ ਮੈਂ ਤੁਝ ਕਉ ਕਹਤਾ ਹੌਂ। ਹੇ ਨਿਜਾਤਮਾ ਏਕ ਤ੍ਰਿਕੂਟ ਨਾਮ ਕਰਕੇ ਪਰਬਤ ਹੈ ਸੋ ਕੈਸਾ ਹੈ ਸਰਬ ਪਰਬਤੋਂ ਤੇ ਸ੍ਰੇਸ਼ਟ ਹੈ ਅਰ ਖੀਰ ਸਮੁੰਦ੍ਰ ਕਰ ਮੈਸਟਤ ਹੈ। ਲਖਮੀਵਾਨ ਹੈ ਦਸ ਹਜਾਰ ਯੋਜਨ ਕਾ ਊਚਾ ਹੈ। ਔਰ ਦਸ ਹਜ਼ਾਰ ਯੋਜਨ ਮੈਂ ਜਿਸਕਾ ਵਿਸਤਾਰ ਹੈ। ਅਰ ਰੂਪੇ ਕਾ, ਲੋਹੇ ਕਾ, ਸੋਨੇ ਕਾ, ਇਹ ਤੀਨ ਜਿਸਕੇ ਸ੍ਰਿੰਙ ਹੈਂ। ਸੋ ਮਾਨੋਂ ਤੀਨੋਂ ਕਉ ਹੀ ਪ੍ਰਕਾਸ਼ ਕਰ ਰਹੇਂ ਹੈਂ। ਅਰ ਸਿਖਰ ਜੋ ਤਿਨਕੇ ਹੈਂ ਸੋ ਰਤਨ ਧਾਤੂ ਕਰਕੇ ਬਚਿਤ੍ਰ ਹੈਂ। ਔਰ ਨਾਨਾ ਦ੍ਰੁਮਲਤਾ ਗੁਲਮ ਝਰਨਿਓਂ ਕੇ ਜਲ ਤਿਸਕੇ ਜੋ ਸਬਦ ਹੋਇ ਰਹੇ ਹੈਂ, ਸੋ ਸਰਬ ਦਿਸ਼ਾ ਕਉ ਪ੍ਰਕਾਸ਼ ਕਰ ਰਹੇ ਹੈਂ। ਹੇ ਮੇਰੇ ਆਤਮਾ ਚਾਰੋਂ ਓਰ ਦੂਧ ਕੀਆਂ ਨਦੀਆਂ ਤਿਸਕੇ ਚਲ ਰਹੀਆਂ ਹੈਂ। ਸੋ ਤਿਸ ਪਰਬਤ ਕੇ ਊਪਰ ਅਪੱਛਰਾਂ ਸਿੱਧ ਚਾਰਨ ਗੰਧਰਬ ਵਿਦਿਆ ਧਰ ਕਿੰਨਰ ਬਡੇ ਬਡੇ ਸਰਪ ਗੁਫਾ ਬਾਂਧ ਕਰ ਨਿਵਾਸ ਕਰੇ ਹੈਂ। ਅਰ ਸ੍ਵਛ ਪਵਿਤ੍ਰ ਜਲ ਵਾਲੀਆਂ ਨਦੀਆਂ ਸਰੋਵਰ ਤਿਨ ਕਰਕੇ ਯੁਕਤ ਮਹਾਂ ਸੁੰਦਰ ਹੈ। ਬਹੁੜ ਤਿਸ ਪਰਬਤ ਕੀ ਗੁਫਾ ਮੇਂ ਭਗਵਾਨ ਵਰਨ ਕਾ ਏਕ ਰਿਤੂ ਨਾਮ ਕਰਕੇ ਬਾਗ ਹੈ। ਸੋ ਦੇਵਤਿਓਂ ਕੀ ਇਸਤ੍ਰੀਓਂ ਕੇ ਖੇਲਨੇ ਕਾ ਅਸਥਾਨ ਹੈ। ਔਰ ਨਾਨਾ ਬ੍ਰਿਛੋਂ ਕਰ ਮਹਾਂ ਸਘਨ ਹੈ। ਹੇ ਨਿਜਾਤਮਾਂ ਤਹਾਂ ਤਿਸ ਐਸੇ ਪਰਬਤ ਮੈਂ ਏਕ ਹਸਤੀ ਰਹਿਤਾ ਭਇਆ। ਸੋ ਹਾਥਨੀਨ ਕੇ ਯੂਥੋਂ ਕਾ ਪਾਲਕ ਹਸਤਨੀਆਂ ਸਹਤ ਤਿਸ ਬਨ ਵਿਖੇ ਰਹਤਾ ਭਇਆ। ਸੋ ਏਕ ਦਿਨ ਪਿਆਸ ਕੇ ਮਾਰੇ ਪੀੜਤ ਹੋਕਰ ਆਪਨੇ ਯੂਥ ਕਉ ਸੰਗ ਲੇਕਰ ਜਲ ਪੀਵਣੇ ਕਉ ਸਰੋਵਰ ਕੇ ਨਿਕਟ ਆਇ ਪ੍ਰਾਪਤਿ ਹੋਤਾ ਭਯਾ ਸੋ ਕੈਸਾ

ਹਸਤੀ ਹੈ । ਜਿਸ ਹਸਤੀ ਕੀ ਗੰਧ ਮਾਤ੍ਰ ਤੇ ਹੇ ਹਰੀ ਲਾਲ ਔਰ ਜਾਤ ਕੇ ਹਾਥੀ ਅਤੇ ਸਿੰਘ ਵਿਆਗ੍ਰ ਸਰਪ ਮ੍ਰਿਗ ਗੈਂਡੇ ਅਜਗਰ ਗਊ ਸੇਂਹ ਸੂਰੇ ਇਹ ਸੰਪੂਰਨ ਹੀ ਭੈ ਕਰ ਭਾਜ ਜਾਏ ਹੈਂ । ਸੋ ਐਸਾ ਗਜਰਾਜ ਘਾਮ ਕਰਕੇ ਤਪਤ ਆਪਣੀ ਹਾਥਨੀਓਂ ਕੇ ਸਹਤ ਜਿਸਕੇ ਅੰਗ ਅੰਗ ਮੈਂ ਮਦ ਚੋਤਾ ਹੈ, ਅਰ ਛੋਟੇ ੨ ਬਾਲ ਬਚਿਓਂ ਸਹਤ ਤਿਸ ਸਰੋਵਰ ਮੈਂ ਜਲ ਪਾਨ ਕਰਨੇ ਕਉ ਪ੍ਰਵੇਸ਼ ਕੀਆ। ਹੇ ਨਿਜਆਤਮਾ ਸਰੋਵਰ ਮੈਂ ਸ਼ਨਾਨ ਕਰਕੇ ਔਰ ਮੀਠਾ ਜੋ ਜਲ ਹੈ ਮਹਾਂ ਸੀਤਲ ਸੁਗੰਧ ਕਰ ਪੂਰਨ ਅਤੀ ਨਿਰਮਲ ਤਿਸਕੋ ਆਪਣੀ ਸੂੰਡ ਮੈ ਲੇਕਰ ਪੀਵਤਾ ਭਇਆ । ਔਰ ਆਪਣੀ ਸੂੰਡ ਕਰਕੇ ਜਲ ਕੋ ਧਾਰ ਕਰ ਆਪਣਿਆਂ ਬਚਿਆਂ ਕਉ ਅਰ ਹਸਤਨੀ ਕਉ ਨਵ੍ਹਾਵਤਾ ਭਿਆ । ਹੇ ਹਰੀ ਲਾਲ ਐਸਾ ਮਦ ਯੁਕਤ ਗਜਰਾਜ ਈਸ਼੍ਵਰ ਕੀ ਮਾਇਆ ਕਰ ਸਮੀਪ ਆਇਆ ਹੂਆ ਕਸ਼ਟ ਤਿਸਕੋ ਨਾ ਜਾਨਤ ਭਇਆ। ਸੋ ਵਾਹੀ ਸਰੋਵਰ ਮੈਂ ਦੈਵ ਕਾ ਪ੍ਰੇਰਿਆ ਹੂਆ ਕੋਈ ਏਕ ਬਡਾ ਬਲੀ ਗ੍ਰਾਹ ਤਿਸ ਗਜਰਾਜ ਕੇ ਚਰਨ ਕੋ ਕ੍ਰੋਧ ਕਰਕੇ ਪਕੜਤਾ ਭਇਆ। ਸੋ ਤਿਸ ਗ੍ਰਾਹ ਕੇ ਪਕੜਨੇ ਕੀ ਪੀੜਾ ਕਰ ਐਸੇ ਕਸ਼ਟ ਕੋ ਪ੍ਰਾਪਤਿ ਹੂਆ। ਗਜ-ਰਾਜ ਜਿਤਨਾ ਆਪਣਾ ਬਲ ਹੈ ਸੋ ਸਰਬ ਹੀ ਲਾਇ ਚੁਕਾ, ਪਰ ਗ੍ਰਾਹ ਕੇ ਮੁਖ ਤੇ ਚਰਨ ਨਾ ਛੁਡਾਇ ਸਕਤਾ ਭਇਆ । ਹੇ ਹਰੀ ਲਾਲ ਜਬ ਬਲਵਾਨ ਯੂਥ ਪਤਿ ਕਉ ਗ੍ਰਾਹਕੇ ਖੈਂਚਨੇ ਸੇ ਹਸਤਨੀ ਅਤਿਆਤੁਰ ਦੇਖਤੀ ਭਈ। ਤਬ ਊਚੀ ਸੂੰਡ ਕਰ ਪੁਕਾਰ ਪੁਕਾਰ ਕਰਤੀ ਭਈ। ਔਰ ਜੋ ਸਹਾਇਤਾ ਕੇ ਕਰਨੇ ਹਾਰੇ ਸਾਥ ਹਜ਼ਾਰੋਂ ਹੀ ਹਾਥੀ ਸੇ ਤੋ ਭੀ ਛੁਡਾਵਨੇ ਕਉ ਸਮਰਥ ਨ ਹੋਤੇ ਭਏ । ਜਬ ਐਸੇ ਹਾਥੀ ਔਰ ਗ੍ਰਾਹ ਕਾ ਪਰਸ-

ਪਰ ਯੁਧ ਹੋਤਾ ਭਇਆ। ਤਬ ਏਕ ਹਜ਼ਾਰ ਵਰਖ ਪਰਸਪਰ ਖੈਂਚਤੇ ਘੂਟਤੇ ਬਤੀਤ ਹੂਆ। ਹੇ ਨਿਜਾਤਮਾ ਜਬ ਹਜ਼ਾਰ ਬਰਸ ਬਤੀਤ ਹੋਆ ਦੋਨੋਂ ਕਉ ਪਰਸਪਰ ਲੜਤੇ ਔਰ ਅੰਨ ਜਲ ਕਉ ਦੋਨੋਂ ਨੇ ਅੰਗੀਕਾਰ ਨ ਕੀਆ। ਤਬ ਦੇਵਤਾ ਬਡੇ ਅਸਚਰਜਮਾਨ ਹੋਤੇ ਭਏ। ਐਸੇ ਦੇਹ ਕੇ ਧਾਰਨ ਵਾਲਾ ਬਿਵਸ ਹੂਆ ਗਜਰਾਜ ਪ੍ਰਾਣਾਂ ਕੋ ਮਹਾਂ ਸੰਕਟ ਮੈਂ ਪ੍ਰਾਪਤਿ ਹੂਆ ਦੇਖ ਕਰ ਧੀਰਜ ਕਾ ਤਿਆਗ ਕਰਤਾ ਭਇਆ। ਅਰ ਆਪਣੇ ਆਪ ਕਰਕੇ ਔਰ ਸਹਾਇਕੋਂ ਕਰਕੇ ਆਪਣੇ ਛੁਡਾਵਣੇ ਕਉ ਸਮਰੱਥ ਨਾ ਹੋਤਾ ਭਇਆ। ਤਬ ਬਹੁਤ ਦੇਰ ਤਕ ਸੋਚਤਾ ਹੂਆ ਅਰ ਚਿੰਤਾ ਕਰ ਬਿਆਕੁਲ ਐਸੇ ਤਿਨਕੇ ਚਿਤ ਮੈਂ ਪੂਨਾ ਆਇ ਫੁਰੀ। ਹੇ ਮੇਰੇ ਮਨ ਜੋ ਬ੍ਰਹਮਾਦਿਕੋਂ ਕਾ ਆਸਰੇ ਪਰਮੇਸ੍ਵਰ ਹੈ ਅਬ ਮੈਂ ਤਿਸਕੀ ਸਰਣ ਕੋ ਪ੍ਰਾਪਤਿ ਹੋਵੋਂ ਵਹੁ ਮੁਝਕੋ ਇਸ ਦੁਖ ਤੇ ਰਾਖੈਗਾ। ਐਸੇ ਵਿਚਾਰ ਕਰ ਭਗਵਾਨ ਭਗਤ ਰਖਕ ਕੀ ਉਸਤਤ ਕਰਤਾ ਭਇਆ। ਹੇ ਹਰੀ ਲਾਲ ਸੋ ਗਜਰਾਜ ਕਹੇ ਹੈ। ਹੇ ਭਗਵਾਨ ਤੁਝ ਕਉ ਨਮਸਕਾਰ ਹੈ, ਤੁਮ ਕੈਸੇ ਹੋ ਯਾਂਤੇ ਏਹ ਦੇਹ ਚੈਤੰਨ ਹੋਇ ਹੈ ਜੋ ਪੁਰਖ ਰੂਪ ਹੈ ਪ੍ਰਮੇ-ਸਰ ਹੈ ਵਾਸਦੇਵ ਹੈ ਜਿਸ ਮੈਂ ਯਹ ਵਿਸਵ ਹੋਵੈ ਹੈ ਜੋ ਆਪ ਵਿਸ ਰੂਪ ਹੈ ਜੋ ਕਾਰਯ ਕਾਰਣ ਤੇ ਪਰੇ ਸ੍ਵਤਾ ਸਿਧ ਹੈ ਜੋ ਸਰਬ ਕਾ ਸਾਕੀ ਹੋਕੇ ਕਾਰਯ ਕਾਰਣ ਕੋ ਦੇਖੇ ਹੈ ਔਰ ਫੇਰ ਨਹੀਂ ਲਿਪਤ ਹੋਵੈ ਜਿਸਕੀ ਦ੍ਰਿਸ਼ਟ ਸੂੰ ਪ੍ਰਕਾਸ਼ ਹੈ ਪ੍ਰਕਾਸ਼ ਕਾ ਭੀ ਜੋ ਪ੍ਰਕਾਸ਼ਿਕ ਹੈ ਸੋ ਮੇਰੀ ਰਖਿਆ ਕਰੋ। ਕੈਸਾ ਭਗਵਾਨ ਸ੍ਰੀ ਵਾਹਿਗੁਰ ਹੈ ਤਿਸਕੇ ਸਰੂਪ ਕੋ ਦੇਵਤਾ ਰਿਖੀ ਨਹੀਂ ਜਾਨ ਸਕੇ ਹੈਂ ਜਾਂਕੇ ਜਨਮ ਕਰਮ ਨਾਮ ਰੂਪ ਗੁਣ ਦੋਖ ਨਹੀਂ ਤਥਾਪੀ ਲੋਕਨ ਕੇ ਪਰਲੈ ਜਨਮ ਇਨ ਕੇ ਲੀਏ ਆਪਣੀ ਮਾਇਆ

ਕਰਕੈ ਜਨਮਾਦਿਕ ਧਾਰਨ ਕਰੇ ਹੈ ਤਾਂਕੇ ਅਰਥ ਨਮਸਕਾਰ ਹੈ ਅਨੰਤ ਸ਼ਕਤ ਧਾਰੀ ਵਾਸਦੇਵ ਬਹੁਤ ਹੈਂ ਸਰੂਪ ਜਿਨਕੇ ਨਹੀਂ ਹੈ ਕੋਈ ਸਰੂਪ ਜਿਸਕਾ ਆਪਹੀ ਸਰਬ ਕਾ ਜੋ ਪ੍ਰਕਾਸ਼ਕ ਹੈ ਸਰਬ ਕਾ ਸਾਖੀ ਪਰਮਾਤਮਾ ਹੈ ਮਨ ਬਾਣੀ ਤੇ ਪਰੇ ਹੈ ਤਾਂਕੇ ਅਰਥ ਨਮਸਕਾਰ ਹੈ ਐਸਾ ਜੋ ਪਰਮ ਬ੍ਰਹਮ ਪ੍ਰਮੇਸਰ ਗਜਾਨ ਘਨ ਹੈ ਪੂਰਨ ਸਚਦਾ ਨੰਦ ਹੈ ਖੇਤ੍ਰਗ ਹੈ ਸਭਨ ਕੋ ਅਧਜਖਜ ਹੈ ਸਾਖੀ ਪੁਰਖ ਰੂਪ ਹੈ ਖੇਤ੍ਰ ਜਨਨ ਕੋ ਮੂਲ ਕਾਰਣ ਹੈ ਪ੍ਰਕ੍ਰਿਤ ਕਰਕੈ ਉਦਭਵ ਕੋ ਕਾਰਣ ਹੈ ਤਾਂਕੇ ਅਰਥ ਨਮਸ਼ਕਾਰ ਹੈ ਸਰਬ ਇੰਦ੍ਰੈ ਗੁਣੋ ਕਾ ਜੋ ਦ੍ਰਿਸ਼ਟਾ ਹੈ ਸਰਬ ਇੰਦ੍ਰਿਅਨ ਕੀ ਬ੍ਰਿਤੀਓਂ ਮੈਂ ਜੋ ਵਿਆਪਕ ਹੈ ਸਰਬ ਕਾ ਜੋ ਕਾਰਣ ਹੈ ਵਿਧ ਨਿਖੇਧ ਜਿਤਨੇ ਹੈਂ ਤਿਨ ਮੈਂ ਆਪ ਹੀ ਹੈ ਤਾਂਕੇ ਅਰਥ ਨਮਸਕਾਰ ਹੈ ਕਾਹੇ ਤੇ ਮੋ ਸਾਰਖੇ ਸਰਣ ਆਏ ਜੋ ਪਸੂ ਤਿਨਕੇ ਤ੍ਰਾਸ ਨਾਸ ਕਰਣੇ ਕਉ ਔਰ ਤਿਨ ਕੇ ਛੁਡਾਵਣੇ ਕਉ ਆਪ ਹੀ ਸਾਮਰਥ ਹੈ ਕਰਣਾ ਸਾਗਰ ਹੈ ਆਲਸ ਤੇ ਰਹਿਤ ਹੈ ਅਦਭੁਤ ਮੰਗਲ ਰੂਪ ਹੈ ਸੋ ਅਨੁਗ੍ਰਹ ਕਰ ਮੁਝਕੋ ਮੋਖ ਕਰੇ। ਹੇ ਨਿਜਾਤਮਾ ਕੈਸੇ ਭਗਵਾਨ ਹੈਂ ਦੇਵਤਾ ਨਹੀਂ ਅਸੁਰ ਨਹੀਂ ਮਾਨੁਖ ਨਹੀਂ ਪਸੂ ਨਹੀਂ ਪੰਖੀ ਨਹੀਂ ਇਸਤ੍ਰੀ ਨਹੀਂ ਨਪੁੰਸਕ ਨਹੀਂ ਪੁਰਖ ਨਹੀਂ ਪ੍ਰਾਣੀ ਮਾਤ੍ਰ ਨਹੀਂ ਕਰਮ ਨਹੀਂ ਕਾਰਯ ਨਹੀਂ ਕਾਰਣ ਨਹੀਂ ਵਿਧ ਨਹੀਂ ਨਿਖੇਧ ਨਹੀਂ ਐਸਾ ਜੋ ਵਿਧ ਨਿਖੇਧ ਕਾ ਸੰਖ ਹੈ ਮਾਯਾ ਕਰਕੈ ਸਰਵ ਰੂਪ ਹੈ ਸੋ ਮੇਰੇ ਛੁਡਾਵਣੇ ਕੋ ਸਾਮਰਥ ਸਰਬ ਪ੍ਰਕਾਰ ਕਰਕੇ ਹੈ ਸੋ ਪ੍ਰਗਟ ਹੋਵੇ । ਹੇ ਮੇਰੇ ਆਤਮਾ ਜਬ ਐਸੇ ਨਿਰਾਸਰੇ ਹੋਕਰ ਸੁੰਡ ਮੈਂ ਕਮਲ ਫੂਲ ਕਉ ਧਾਰਕੈ ਊਚੇ ਮੁਖ ਕਰ ਦੀਨ ਬੰਧੂ ਕੀ ਸਰਣ ਕੋ ਪੁਕਾਰਾ ਤਬ ਸਰਬ ਵੇਦ ਮੈ ਭਗਵਾਨ ਆਰਤ ਹੋਇਆ ਹੂਆ ਦੁਖਤ ਗਜ ਰਾਜ ਕੋ

ਦੇਖ ਕਰ ਗਰੜ ਪੈ ਚਢਕੈ ਚਕ੍ਰ ਹਾਥ ਮੈਂ ਲੇਕਰ ਜਹਾਂ ਗਜ ਰਾਜ ਥਾ ਤਹਾਂ ਸ਼ੀਘਰ ਹੀ ਆਵਤ ਭਏ। ਹੇ ਹਰੀ ਲਾਲ ਜਬ ਅਕਾਸ ਮੈਂ ਆਇਆ ਹੂਆ ਭਗਵਾਨ ਕੋ ਗਜਰਾਜ ਨੇ ਦੇਖਿਆ ਤਬ ਨਮਸਕਾਰ ਕਰਤਾ ਭਯਾ। ਔਰ ਰਖਿਆ ਕਰੋ ਰਖਿਆ ਕਰੋ ਐਸੇ ਊਚੀ ਸੁਰ ਕਰਕੇ ਪੁਕਾਰਾ। ਤਬ ਭਗਵਾਨ ਦੁਖ ਭੁਖ ਕਰਕੇ ਪੀੜਤ ਹੋਯਾ ਹੂਆ ਦੇਖ ਕਰ ਗਜਰਾਜ ਕੌ ਮੰਦਗਤ ਜਾਣਕੇ ਗਰੜ ਕੀ ਝਟਤ ਤਿਸਤੇ ਉਤਰਤੇ ਭਏ। ਤਬ ਨਿਕਟ ਆਇ ਕਰ ਗਜਰਾਜ ਕੀ ਰਖਿਆ ਕਰੀ। ਪਰ ਕੈਸੈ ਕਰੀ। ਜਬ ਗ੍ਰਾਹ ਹਾਥੀ ਕਾ ਚਰਨ ਛੋਡੇ ਨਹੀਂ ਤਬ ਚਕ੍ਰ ਕਰਕੈ ਗ੍ਰਾਹ ਕਾ ਮੁਖ ਚੀਰਕੈ ਸੰਪੂਰਣ ਦੇਵਤਿਓਂ ਕੇ ਦੇਖਤੇ ਦੇਖਤੇ ਹਰੀ ਭਗਵਾਨ ਗਜ ਰਾਜ ਕੋ ਛੁਡਾਵਤੇ ਭਏ। ਔਰ ਅਕਾਸ਼ ਮੈਂ ਖੜੇ ਹੋ ਕਰ ਸਰਬ ਦੇਵਤਾ ਫੂਲੋਂ ਕੀ ਬਰਖਾ ਹਰੀ ਭਗਵਾਨ ਪੈ ਕਰਤੇ ਭਏ। ਹੇ ਨਿਜਾਤਮਾ ਸ੍ਰੀ ਗੁਰੂ ਅਰਜਨ ਦੇਵ ਜੀ ਸੋਢਬੰਸ ਕੇ ਸਿਰੋਮਣ ਸੋ ਆਪਣੇ ਮਨੀ ਰਾਮ ਪ੍ਰਤੀ ਸਮਝਾਵੇ ਹੈਂ ਸਾਮੀਪ ਬਠਾਇਕੇ। ਕੈਸੇ ਸਮਝਾਵੇ ਹੈਂ। ਜੈਸੇ ਮੈਂ ਤੁਝਕੌ ਸਮਝਾ ਰਿਹਾ ਹੋਂ। ਸ੍ਰੀ ਗੁਰੂ ਜੀ ਕਹੇ ਹੈਂ ਹੇ ਮੇਰੇ ਆਤਮਾ ਸੁਣੀ ਹੈ ਸਾਖੀ ਤੈਨੇ ਗਜਇੰਦ੍ਰ ਕੀ ਕੈਸੇ। ਜੈਸੇ। "ਗਜਇੰਦਰ ਧਿਆਇਓ ਹਰਿ ਕੀਓ ਮੋਖ"॥੨॥ ਤੈਸੇ ਤੂੰ ਭੀ ਤਿਸ ਅੰਤਰਯਾਮੀ ਕੇ ਨਾਮ ਕੋ ਸਿਮਰ ਰਾਤ ਦਿਨ ਪਰੇਮ ਕਰਕੇ। ਜਬ ਤੂੰ ਭੀ ਗਜਰਾਜ ਕੀ ਨਿਆਈਂ ਸਰਬ ਆਸਰਾ ਤਿਆਗ ਕਰ ਤਿਸ ਸਰਨ ਯੋਗ ਕੀ ਸਰਣ ਕੋ ਪ੍ਰਾਪਤ ਹੋਵੈਂਗਾ। ਤਬ ਤੈਸੇ ਵਿਸ਼ੂ ਨਾਥ ਸ੍ਰੀ ਵਾਹਿਗੁਰੂ ਤੇਰੀ ਭੀ ਸਰਬ ਸੰਕਟ ਤੇ ਸਰਬ ਕਾਲ ਰਖਿਆ ਕਰੈਗਾ ਅਰ ਸਰਬ ਬੰਧਨੋਂ ਤੇ ਮੁਕਤ ਕਰ ਤੁਝ ਕੋ ਭੀ ਆਪਣੇ ਸ੍ਵਧਾਮ ਮੈਂ ਗਜਰਾਜ ਕੀ ਨਿਆਈਂ ਬਿਸ੍ਰਾਮ ਦੇਵੈਗਾ।

ਤਾਂਤੇ ਇਹੁ ਜੋ ਗਜਰਾਜ ਕਾ ਕੀਆ ਹੂਆ ਅਸਤੋਤ੍ਰ ਇਸ ਗਜਿੰਦ੍ਰ ਕੀ ਕਥਾ ਸਹਿਤ ਜੋ ਕੋਈ ਪ੍ਰਾਣ ਧਾਰੀ ਪੜ੍ਹੈ ਸੁਣੈਗਾ ਸੋ ਨਿਰਸੰਸੇ ਹੀ ਪ੍ਰੇਮਾਭਗਤ ਕੌ ਪ੍ਰਾਪਤ ਹੋਕਰ ਬੈਕੁੰਠ ਭਵਨ ਮੈਂ ਨਿਵਾਸ ਕਰੈਗਾ। ਵਾਸਦੇਵ ਕੀ ਅਨੁਗ੍ਰਹ ਸੈ ॥ ੨ ॥੨॥੮॥

ਇਤਿ ਸ੍ਰੀ ਗੁਰ ਭਗਤ ਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਗਜਿੰਦ੍ਰ ਕੀ ਸਾਖੀ ਵਰਨਨੰ ਨਾਮ ਤ੍ਰਿਓਦਸਮੋ ਉਪਾਖਿਆਨ ॥ ੧੩ ॥ ੯ ॥



## ਅਬ ਚੌਧਵਾਂ ਅਧ੍ਯਾਇ ਲਿਖ੍ਯਤੇ

ਆਗੇ ਸਾਖੀ ਸੁਦਾਮਾ ਭ… …ਗਤ ਜੀ ਕੀ ਚਲੀ

੧ ਓ ਸਤਿਗੁਰਪ੍ਰਸਾਦਿ ॥

ਨਿਜਾਤਮਾਓਂ ਵਾਚ ॥ ਹੇ ਆ… …ਮ ਦਰਸੀ ਜੀ ਇਹ ਤੋ ਆਪਨੇ …ਰਮ ਅਨੁਗ੍ਰਹ ਕਰ … …ਗਰਾਜ ਕੀ ਕਥਾ ਦਾਸ ਕੋ ਕਹੀ ਹੈ ਤੈਸੇ ਸੁ…ਦਾਮਾ ਭਗਤ ਕੀ ਕਥਾ ਭੀ ਕਿਰਪਾ ਕਰ ਮੁਝਕੋ ਕਹੋ। ਕਿਸ ਤੇ ਸ੍ਰੀ ਗੁਰਦੇਵ ਜੀ ਨੇ ਜੋ ਕਹਿਆ ਹੈ। "ਬਿਪ੍ਰ ਸੁਦਾਮੇ ਦਾਲਦ ਭੰਜ" ॥ ੩ ॥ ਸੋ ਸੁਦਾਮੇ ਬਿਪ੍ਰ ਕਾ ਦਲਿਦ੍ਰ ਕਿਸ ਪ੍ਰਕਾਰ ਦੀਨ ਬੰਧੂ ਨੇ ਭੰਜਨ ਕੀਆ ਹੈ। ਇਹ ਭੀ ਸਮਗ੍ਰ ਕਥਾ ਕਿਰਪਾ ਕਰ ਮੁਝ ਕੋ ਸ੍ਰਵਨ ਕਰਾਵੋ । ੧॥

ਆਤਮਦਰਸੀਓ ਵਾਚ ॥ "ਸੁਣਸਾਖੀ ਮਨਿ ਜਪਿ ਪਿਆਰ" ॥੧॥ ਹੇ ਮੇਰੇ ਆਤਮਾ ਆਉ ਤੂੰ ਅੰਤੇ ਮੈਂ ਆਪਸ ਮੈਂ ਵਟਾਂਦਰਾ ਕਰੈਂ ਤੈਸੇ ਜੈਸੇ ਦੋਇ ਸਖੀਆਂ ਆਪਸ ਮੈਂ ਕਰਤੀਆਂ ਹੈਂ । ਉਹ ਉਸ ਕਾ ਕਾਮ ਕਰਤੀ ਹੈ ਉਹ ਉਸ ਕਾ ਕਾਮ ਕਰਤੀ ਹੈ । ਤਬ ਦੋਨੋ ਕਾ ਕਾਰਜ ਸਿਧ ਹੋਇ ਜਾਤਾ ਹੈ । ਤੈਸੇ ਤੂੰ ਮੇਰਾ ਕਾਮ ਕਰ ਮੈਂ ਤੇਰਾ ਕਾਰਜ ਕਰਾਂਗਾ । ਸੋ ਮੇਰਾ ਕਾਮ ਤਉ

ਇਹ ਹੈ ਜੋ ਆਲਸ ਤਿਆਗ ਕਰ ਨਿਸ਼ਕਾਮ ਹੋਇਕੈ ਆਠੋਂ ਪਹਿਰ ਅਤੀ ਪ੍ਰੇਮ ਪਿਆਰ ਕਰਕੈ ਸ੍ਰੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪਿ । ਅਤੇ ਤੇਰਾ ਕਾਮ ਜੋ ਹੈ ਸਾਖੀ ਸੁਣਨੇ ਕਾ ਸੋ ਮੈਂ ਤੁਝ ਕਉ ਸੁਦਾਮਾ ਭਗਤ ਕੀ ਸਾਖੀ ਸੁਣਾਵਤਾ ਹੌਂ । ਜੈਸੇ ਸ੍ਰੀ ਗੁਰ ਅਰਜਨ ਦੇਵ ਜੀ ਕਹਿਆ ਹੈ। "ਬਿਪ੍ਰ ਸੁਦਾਮੇ ਦਾਲਦ ਭੰਜ । ਰੇ ਮਨ ਤੂੰ ਭੀ ਭਜ ਗੋਬਿੰਦ ॥ ੪ ॥ ਪਰ ਹੇ ਮੇਰੇ ਮਨ ਤੂੰ ਭੀ ਗੋਬਿੰਦ ਕਾ ਭਜਨ ਕਰ ਜੈਸੇ ਸੁਦਾਮੇ ਨੇ ਕੀਆ ਹੈ ਤੈਸੇ ॥ ਅਤੇ ਸਾਖੀ ਭੀ ਮੇਰੇ ਤੇ ਸੁਨ । ਜਿਸ ਪ੍ਰਕਾਰ ਤਿਸਕੇ ਦਲਿਦ੍ਰ ਕਉ ਅੰਤਰਯਾਮੀ ਗੋਬਿੰਦ ਨੇ ਭੰਜਨ ਕੀਆ ਹੈ। ਹੇ ਨਿਜਾਤਮਾ ਏਕ ਬ੍ਰਹਮਨ ਸੁਦਾਮਾ ਨਾਮ ਕਰਕੇ ਮਹਾਂ ਉਤਮ ਹੋਤਾ ਭਇਆ। ਸੋ ਉਤਮ ਭੀ ਕੈਸਾ ਵਿਖਿਆਨ ਮੇ ਵੈਰਾਗਵਾਨ ਸ਼ਾਂਤੀਮਾਨ ਜਿਤਿੰਦ੍ਰੀ ਬ੍ਰਹਮ ਕੇ ਜਾਨਨੇ ਹਾਰਾ ਸ੍ਰੀ ਕ੍ਰਿਸ਼ਨਚੰਦ੍ਰ ਜੀ ਕਾ ਮਿਤ੍ਰ, ਪਰ ਕੈਸਾ ਹੂਆ ਸਦਾ ਗ੍ਰਿਸਥ ਆਸ਼੍ਰਮ ਮੈਂ ਵਰਤੈ ।ਅਰ ਜੋ ਕੁਛ ਅਨਿਆਸ ਪੂਰਬਕ ਆਇ ਪ੍ਰਾਪਤ ਹੋਵੈ ਤਿਸੀ ਤੇ ਆਪਣੇ ਦੇਹ ਕਾ ਨਿਰਵਾਹੁ ਕਰੈ । ਅਰ ਜੀਰਣ ਵਸਤ੍ਰ ਤਨ ਕੌ ਧਾਰਨ ਕਰੈ । ਹੇ ਨਿਜਾਤਮਾ ਤਿਸ ਕੀ ਜੋ ਇਸਤ੍ਰੀ ਸੀ ਸੋ ਵਹੁ ਭੀ ਤਿਸੇ ਹੀ ਜੈਸੀ ਸੀ । ਕੈਸੇ ਖੁਧਿਆ ਕਰ ਪੀੜਤ ਹੋਨੇ ਕਰ ਸਰਬ ਅੰਗ ਜਿਸਕੇ ਕ੍ਰਿਸ ਹੋਇ ਗਏ। ਔਰ ਜਬ ਕਬੀ ਅੰਨ ਕੀ ਪ੍ਰਾਪਤੀ ਹੋ ਤਉ ਪਤੀ ਕੇ ਪ੍ਰਤੀ ਪਰੋਸ ਦੇਇ ਆਪ ਭੂਖੀ ਹੀ ਰਹ ਜਾਇ। ਅਤੇ ਬਹੁਤ ਹੀ ਦੁਖਤ ਔਰ ਭੈ ਕੇ ਮਾਰੇ ਪੜੀ ਬਾਰ ਬਾਰ ਕਾਂਪੈ । ਐਸੀ ਜੋ ਪਤਿਬ੍ਰਤਾ ਇਸਤ੍ਰੀ ਸੀ ਸੋ ਏਕ ਕਾਲ ਪਤੀ ਕੇ ਸਮੀਪ ਆਇਕੈ ਬੋਲਤ ਭਈ। ਹੇ ਬ੍ਰਾਹਮਣ ! ਸਾਖਿਆਤ ਲਖਮੀ ਕੇ ਪਤੀ ਬ੍ਰਹਮ ਭਗਤ ਸਰਣਾਗਤ ਕੇ ਪਾਲਕ ਯਾਦਵਨ ਸ੍ਰੇਸ਼ਟ ਭਗਵਾਨ ਜੋ

ਸ੍ਰੀ ਕ੍ਰਿਸ਼ਨਚੰਦ੍ਰ ਹੈਂ ਸੋ ਮੈਨੇ ਤੁਮਾਰੇ ਸਖਾ ਸੁਣੇ ਹੈਂ ਤਾਂਤੇ ਹੇ ਬਡ-ਭਾਗੀ ਤਿਨਕੇ ਪਾਸ ਤੁਮ ਜਾਓਵਹੁ ਤੁਮਕੋ ਬਡਾ ਦਰਬ ਦੇਂਗੇ। ਕਾਹੇ ਤੇ ਵਹੁ ਆਪਣੇ ਚਰਨ ਕਮਲੋਂ ਕੇ ਸਿਮਰਣੇ ਹਾਰੇ ਪੁਰਖ ਕਉ ਆਤਮਾ ਪ੍ਰਯੰਤ ਭੀ ਦੇਨੇ ਕੋ ਸਾਮਰਥ ਹੈਂ। ਹੇ ਬ੍ਰਾਹਮਨ ਅਬ ਵਹੁ ਸ੍ਰੀ ਕ੍ਰਿਸ਼ਨਚੰਦ੍ਰ ਜੀ ਦੁਆਰਕਾ ਪੁਰੀ ਮੇਂ ਹੈਂ ਤਹਾਂ ਤੁਮ ਜਾਓ। ਹੇ ਹਰੀ ਲਾਲ ਜਬ ਐਸੇ ਬ੍ਰਾਹਮਣੀ ਨੇ ਧੀਰੇ ਸੇ ਮੀਠੀ ਬਾਣੀ ਕਰ ਕਹਾ ਤਬ ਸੁਦਾਮਾ ਜੀ ਵਿਚਾਰਤੇ ਭਏ ਜੋ ਭਗਵੰਤ ਜੀ ਕਾ ਦਰਸ਼ਨ ਇਸੀ ਮਿਸ ਕਰਕੇ ਹੋਗਾ। ਤਾਂਤੇ ਚਲਨੇ ਕਾ ਉਦਮ ਚਿਤ ਵਿਖੇ ਕਰਤੇ ਭਏ। ਔਰ ਆਪਣੀ ਬ੍ਰਾਹਮਣੀ ਕਉ ਕਹਾ ਹੇ ਮੰਗਲ ਰੂਪਣੀ ਤੇਰੇ ਘਰ ਮੈਂ ਕਿਛ ਭੇਟ ਦੇਣੇ ਕੋ ਹੈ ਤਉ ਮੁਝ ਕਉ ਦੇਹ ਖਾਲੀ ਹਾਥ ਮੈਂ ਕੈਸੇ ਜਾਓਂ ਹੇ ਮੇਰੇ ਆਤਮਾ ਐਸੇ ਸੁਣ ਕਰ ਪਤੀ ਕੇ ਵਾਕ ਕਉ ਕਿਸੀ ਪਰੋਸੀ ਕੇ ਘਰ ਤੇ ਚਾਰ ਮੁਠੀ ਚਾਵਲ ਮਾਂਗਕੇ ਜੀਰਣ ਬਸਤ੍ਰ ਕੇ ਪੱਲੇ ਬਾਂਧਕੇ ਸੁਦਾਮਾ ਕੇ ਤਾਂਈਂ ਸ੍ਰੀ ਕ੍ਰਿਸ਼ਨਚੰਦ੍ਰ ਕੇ ਲੀਏ ਭੇਟਾ ਦੇਤੀ ਭਈ। ਤਬ ਸੁਦਾਮਾ ਚਾਵਲ ਲੇਕਰ ਭਗਵਾਨ ਕੇ ਦਰਸ਼ਨ ਕੀ ਲਾਲਸਾ ਕਰ ਚਲਤਾ ਭਇਆ ਅਰ ਆਪਣੇ ਮਨ ਮੈਂ ਵਿਚਾਰ ਕਰਨੇ ਲਾਗੇ ਜੋ ਮੁਝ ਕੋ ਸ੍ਰੀ ਵਾਸਦੇਵ ਬਨਵਾਰੀ ਜੀ ਕਾ ਦਰਸ਼ਨ ਕੈਸੇ ਹੋਗਾ। ਕਿਸਤੇ ਜੋ ਵਹੁ ਤੋ ਰਾਜਧਾਨੀ ਕਰ ਪੂਰਣ ਹੈਂ ਐਸੇ ਐਸੇ ਅਨੇਕ ਪ੍ਰਕਾਰ ਕੇ ਚਿਤ ਮੈਂ ਵਿਚਾਰ ਦੁਆਰਕਾ ਪੁਰੀ ਮੈਂ ਜਾਇ ਪ੍ਰਾਪਤ ਹ

ਆਵਣੇ ਦੇਣਾ। ਹੇ ਮੇਰੇ ਆਤਮਾਂ ਏਤੇ ਮੈਂ ਸੁਦਾਮਾ ਜੀ ਆਇ ਪ੍ਰਾਪਤ ਹੂਏ। ਅਰ ਚਾਰ ਡੇਵਢੀ ਲਾਂਘ ਕਰ ਸ੍ਰੀ ਕ੍ਰਿਸ਼ਨ ਚੰਦਰ ਜੀ ਕੇ ਮੰਦਰ ਮੈਂ ਜਹਾਂ ਰੁਕਮਣੀ ਸਹਿਤ ਭਗਵਾਨ ਬਿਰਾਜ ਮਾਨ ਹੈਂ ਤਹਾਂ ਜਾਇ ਪ੍ਰਾਪਤ ਹੋਤਾ ਭਇਆ। ਹੇ ਮੇਰੇ ਮਨ ਜਬ ਦੂਰ ਤੇ ਆਵਤਾ ਸੁਦਾਮਾ ਕਉ ਸ੍ਰੀ ਵਾਸਦੇਵ ਜੀ ਨੇ ਦੇਖਿਆ ਤਬ ਝਟਤ ਹੀ ਆਗੇ ਤੇ ਉਠਕੇ ਸ਼ੀਘਰ ਹੀ ਆਇ ਕਰ ਭੁਜਾਂ ਪਸਾਰਕੇ ਸੁਦਾਮਾ ਜੀ ਕਉ ਕੰਠ ਲਾਇ ਕਰ ਮਿਲ੍ਹਤੇ ਭੁਏ। ਐਸੇ ਜੋ ਕਵਲ ਲੋਚਨ ਸ੍ਰੀ ਕ੍ਰਿਸ਼ਨਚੰਦ੍ਰ ਜੀ ਹੈਂ ਸੋ ਤਿਨਕੇ ਨੇਤ੍ਰੋਂ ਤੇ ਪ੍ਰੇਮ ਕਰ ਜਲ ਨਿਕਸਕੇ ਪ੍ਰਿਥਵੀਪਰ ਬੂੰਦੇਂ ਟਿਮ ਟਿਮ ਕਰ ਗਿਰਤੀ ਭਈਂ। ਬਹੁੜ ਤਿਸਕੋ ਜਗਨਾਇਕ ਸਾਥ ਲੇਕਰ ਅੰਤਰ ਮੰਦਰ ਮੈਂ ਜਾਇਕੇ ਚੰਦਨ ਕੀ ਚਉਕੀ ਪਰ ਬਿਠਾਇ ਕਰ ਤਿਸਕੇ ਚਰਨ ਧੋਇ ਕੇ ਤਿਸ ਜਲ ਕਉ ਆਪਣੇ ਸੀਸ ਮਸਤਕ ਪਰ ਚਢਾਵਤੇ ਭੁਏ। ਔਰ ਦਿਵ ਜੋ ਗੰਧ ਹੈਂ ਅਤਰ ਚੰਦਨ ਕੇਸਰਾਦੀ ਸੋ ਸੁਦਾਮਾ ਜੀ ਕੇ ਅੰਗੋਂ ਮੈਂ ਲਗਾ ਵਤੇ ਭਏ। ਅਰ ਸਨਮੁਖ ਖਲੋਇ ਕਰਕੇ ਕਹਾ ਹੇ ਮਿਤ੍ਰ ਭਲੇਂ ਆਏ ਹੋ। ਹੇ ਨਿਜਾਤਮਾ ਐਸਾ ਜੋ ਸੁਦਾਮਾ ਹੈ ਮਹਾਂ ਮਲਨ, ਜਿਸ ਕੇ ਜੀਰਣ ਬਸਤ੍ਰ ਹੈਂ। ਤਿਨਕੋ ਐਸਾ ਵਚਨ ਕਹ ਕਰ ...ਕੇ ਆਪਣੇ ਪਰਯੰਕ ਪਰ ਬੈਠਾਵਤ ਭਏ। ਅਰ ...ਵੀ ਰੁਕਮਣੀ ਹੈ ਮਹਾਰਾਣੀ ਸੋ ਚਮਰ ...ਰ ...ਈ। ਹੇ ਹਰੀਲਾਲ ਐਸਾ ਜੋ ...ਰਣ ਜਿਸ ਕੇ ਬਸਤ੍ਰ ਹੈਂ ... ...

ਅਧਮ ਫਟੇ ਹੂਏ ਹੈਂ ਜਾਂਕੇ ਬਸਤ੍ਰ ਸੋ ਯਾ ਸੁਦਾਮਾ ਨੇ ਕਉਨ ਪੁੰਨ ਕਰੇ ਹੈਂ ਜਿਸਤੇ ਰੁਕਮਣੀ ਕਉ ਤਿਆਗ ਕਰ ਸ੍ਰੀ ਕ੍ਰਿਸ਼ਨ ਚੰਦਰ ਜੀ ਆਗੇ ਤੇ ਆਇ ਮਿਲੇ ਹੈਂ । ਔਰ ਤਿਸ ਕਉ ਆਪਣੇ ਪਰਯੰਕ ਪਰ ਬੈਠਾਇ ਕੈ ਰੁਕਮਣੀ ਕੇ ਸੈਹਤ ਤਿਸ ਕੀ ਸੇਵਾ ਮੈਂ ਅਗੇ ਹਾਥ ਜੋੜੀ ਖੜੇ ਹੈਂ । ਹੇ ਨਿਜਾਤਮਾ ਐਸੇ ਸਰਬਜਨ ਦੇਖ ੨ ਕੇ ਅਚਰਜਮਾਨ ਹੋਤੇ ਭਏ । ਤਬ ਸ੍ਰੀ ਵਾਸਦੇਵ ਜੀ ਸੁਦਾਮਾ ਕਾ ਹਾਥ ਪਕੜ ਕੈ ਗੁਰੂਕੁਲ ਮੈਂ ਜਬ ਵਾਸ ਕੀਆ ਥਾ ਤਬ ਕੀਆਂ ਬਾਤਾਂ ਕਰਤੇ ਭਏ।ਪੁਨਾ ਸ੍ਰੀ ਭਗਵਾਨ ਕਹਣੇਲਗੇ ਹੇ ਸੁਦਾਮਾ ਜਬ ਤੁਮ ਵਿਦਿਆ ਪੜਦੇ ਸੀ ਗੁਰ ਜੀ ਤੇ ਆਏ ਤਬ ਤੁਮਨੇ ਆਪਣੀ ਬਰਾਬਰੀ ਕੀ ਇਸਤ੍ਰੀ ਬਿਵਾਹੀ ਹੈ । ਯਾਹੀ ਤੇ ਤੁਮਾਰੇ ਚਿਹਨ ਵਿਵਾਹ ਕੀਏ ਕੇ ਦਿਖਾਈ ਦੇਤੇ ਹੈਂ । ਪਰ ਕਛੂ ਵਿਖਿਆਦਕਨ ਕੇ ਭੋਗ ਯਹ ਤੁਮ ਮੈਂ ਦਿਖਾਈ ਨਹੀਂ ਦੇਤੇ। ਯਾਤੇ ਨਾ ਭਏ ਹੋਹਿੰਗੇ ਯਹਿ ਸੰਦੇਹ ਹੈ। ਹੇ ਵਿਵੇਕੀ ਮਿਤ੍ਰ ਸੁਦਾਮਾ ਤੁਮਾਰਾ ਚਿੱਤ ਵਖਿਆਨ ਕਰਕੇ ਬਹੁਤਾ ਚਲਾਇਮਾਨ ਨਹੀਂ ਹੈ ਯਹ ਮੈਂ ਜਾਨਤਾ ਹੂੰ । ਸੁਦਾਮਾ ਤੁਮ ਘਰਤੇ ਵਸਤ੍ਰਾਦਿਕੋਂ ਕਰ ਪ੍ਰਸੰਨ ਨਹੀਂ ਹੋ । ਕਾਹੇ ਤੇ ਤੁਮ ਵਿਵੇਕੀ ਹੋ ਤਾਂਤੇ ਤੁਮਕੋ ਐਸੇ ਹੀ ਯੋ[illegible]

ਜਬ ਹਮ ਤੁਮ ਗੁਰੂ ਕੇ ਘਰ ਮੈਂ [illegible]

ਬਾਤ ਕੋ ਕਹੁ ਆਪ ਸਿਮਰ[illegible]

ਗਿਆਨ ਦੇਨੇ ਹਾਰੇ [illegible]

ਹੈਂ ਜੋ ਪੁਰਸ਼ [illegible]

[illegible]

ਦੁ[illegible]

ਕ[illegible]

ਕੋਈ ਨਹੀਂ ਹੈ। ਹੇ ਸੁਦਾਮਾ ਸਮਸਤ ਪ੍ਰਾਣੀਓਂ ਕਾ ਆਤਮਾ ਜੋ ਮੈਂ ਹੂੰ ਸੋ ਯਗ ਕਰਕੇ ਸਰਬ ਧਰਮ ਕਰਮ ਬ੍ਰਹਮਚਰਯ ਕੇ ਧਰਮ ਕਰਕੇ ਤਪ ਕਰਕੇ ਬਾਨਪ੍ਰਸਤ ਕੇ ਧਰਮ ਕਰਕੇ ਸੰਨਿਆਸ ਕੇ ਧਰਮ ਕਰਕੇ ਇਨ ਸਭਨ ਕੇ ਕਰਨੇ ਕਰ ਮੈਂ ਐਸਾ ਸੰਤੁਸ਼ਟ ਨਹੀਂ ਹੋਤਾ ਹੂੰ ਜੈਸੇ ਗੁਰੋਂ ਕੀ ਸੇਵਾ ਕੇ ਕੀਏ ਤੇ ਮੈਂ ਪ੍ਰਸੰਨ ਹੋਤਾ ਹੂੰ। ਹੇ ਮੇਰੇ ਆਤਮਾ! ਐਸੇ ਐਸੇ ਵਚਨ ਗੁਰੋਂ ਕੇ ਘਰ ਕੇ ਔਰ ਈਂਧਨ ਕੇ ਲਿਆਵਣੇ ਕੇ ਅਨੇਕ ਪ੍ਰਕਾਰ ਕੇ ਭਗਵਾਨ ਕ੍ਰਿਸ਼ਨਚੰਦ੍ਰ ਜੀ ਜਬ ਸੁਦਾਮਾ ਸਾਥ ਕਰਤੇ ਭਏ ਤਬ ਸੁਦਾਮਾ ਬੋਲਿਆ। ਹੇ ਦੇਵਨ ਕੇ ਦੇਵ ਹੇ ਜਗਤ ਗੁਰ ਸਤਿ ਹੈ ਸੰਕਲਪ ਜਿਨਕਾ ਐਸੇ ਜੋ ਤੁਮ ਹੋ। ਸੋ ਤੁਮਾਰੇ ਸੰਗ ਕਰ ਹਮਾਰਾ ਗੁਰਨ ਕੇ ਪਾਸ ਵਾਸ ਭਯਾ ਤਾਂਤੇ ਹਮ ਕਉ ਕਉਨ ਵਸਤੂ ਕੀ ਪ੍ਰਾਪਤੀ ਨ ਭਈ। ਕਿੰਤੂ ਸੰਪੂਰਨ ਵਸਤ ਹਮ ਪਾਇ ਚੁਕੇ। ਹੇ ਨਿਜਾਤਮਾ ਐਸੇ ਐਸੇ ਵਚਨ ਪ੍ਰਕਾਰ ਕੇ ਕਰਤੇ ਸ੍ਰੀ ਕ੍ਰਿਸ਼ਨ ਚੰਦਰ ਵਾਸਦੇਵ ਪ੍ਰੇਮ ਹੱਸਕੇ ਪੁਨਾ ਸੁਦਾਮਾ ਕੇ ਪ੍ਰਤੀ ਬੋਲੇ। ਹੇ ਬ੍ਰਹਮਣ ਤੂੰ ਆਏ ਹੋ ਸੋ ਹਮਾਰੇ ਅਰਥ ਕਉਨ ਸੀ ਭੇਟ ਲੇ ਆਏ ਹੋ।

[illegible] ਹੀ ਹੂਈ ਹੋਗੀ [illegible]

[illegible]

ਯਾ ਸੁਦਾਮਾ ਨੇ ਮੇਰਾ ਭਜਨ ਨਹੀਂ ਕਰਿਆ ਕੇਵਲ ਪਤਿਬ੍ਰਤ ਯਾ ਸੁਦਾਮਾ ਕੀ ਜੋ ਇਸਤ੍ਰੀ ਹੈ ਤਾਂਕੇ ਪ੍ਰਸੰਨ ਕਰਨੇ ਕੇ ਲੀਏ ਯਹਿ ਜੋ ਮੇਰਾ ਮਿਤ੍ਰ ਸੁਦਾਮਾ ਮੇਰੇ ਪਾਸ ਆਇਆ ਹੈ । ਤਾਂਤੇ ਦੇਵਤਾ ਕੋ ਭੀ ਜੋ ਦੁਰਲਭ ਸੰਪਤ ਹੈ ਸੋ ਐਸੀ ਸੰਪਦਾ ਮੈਂ ਸੁਦਾਮਾ ਕੋ ਦੇਵੋਂ। ਹੇ ਹਰੀਲਾਲ ਐਸੇ ਵਿਚਾਰਕੇ ਸ੍ਰੀ ਕ੍ਰਿਸ਼ਨ ਚੰਦਰ ਭਗਵਾਨ ਚੀਰ ਮੈਂ ਬੰਧੇ ਹੂਏ ਜੋ ਚਾਵਲ ਹੈਂ ਸੋ ਆਪਹੀ ਸੁਦਾਮਾਕੇ ਬਸਤਰ ਤੇ ਲੇਤੇ ਭਏ । ਅਰ ਕਹਾ ਹੇ ਮਿਤ੍ਰ ਸੁਦਾਮਾ ਯਹਿ ਤੁਮ ਚਾਵਲ ਜੋ ਲਿਆਏ ਹੋ ਮੋਕਉ ਬਹੁਤ ਹੀ ਪਿਆਰੇ ਲਗਤੇ ਹੈਂ। ਔਰ ਮੈ ਕਈ ਦਿਨੋਂ ਕਾ ਪੜਾ ਇਨ ਕਉ ਚਿਤਵਤਾ ਥਾ। ਪਰ ਮੁਝਕੋ ਪ੍ਰਾਪਤ ਨਹੀਂ ਸੇ ਹੋਤੇ। ਅਬ ਤੇਰੀ ਕ੍ਰਿਪਾ ਕਰ ਮੁਝ ਕੋ ਪ੍ਰਾਪਤ ਹੂਏ ਹੈਂ। ਹੇ ਸੁਦਾਮਾ ਇਨ ਕਉ ਥੋੜਾ ਮਤਿ ਜਾਨੀਓ । ਯਹਿ ਚਾਵਲ ਤੋ ਮੇਰੀ ਸਰਬ ਵਿਸ੍ਵ ਕਾ ਪੇਟ ਭਰ ਦੇਇੰਗੇ । ਹੇ ਨਿਜਾ- ਤਮਾ ... ਮੁਖ ਕਰਕੇ ਏਕ ਮੁਠੀ ਭਰ ਕਰ ਚਾਵਲੋਂ ਕੀ ਆਪਣੇ ਮੁਖ ਮੈ ... ਸ੍ਰੀ ਵਾਸਦੇਵ ਜੀ ਮੇਲਤੇ ਭਏ । ਜਬ ਦੂਸਰੀ ਮੁਠ ਭਰੀ ਤਬ ਸ੍ਰੀ ... ਕ੍ਰਿਸ਼ਨ ਪਰਾਇਣ ਜੋ ਰੁਕਮਣ ਹੈ ... ਸ੍ਰੀ ਕ੍ਰਿਸ਼ਨ ਚੰਦ੍ ਜੀ ... ਹਾਥ ਪਕੜ ਕਰ ਕਹਤੀ ਭਈ ... ਹੈ । ... ਯਗਦੀਸ ਜੀ ਆ... ਨੇ ਮਿਤ੍ਰ ਕੋ ... ਰਕੇ ਰਹੇ ਥੇ ਤਬ ਇਸ ਕਰ ਜਾਓਗੇ ਕਿ ਕੁਛ ਹਮਾਰੇ ... ਕਰੇ ਹੋ ਕਿ ਨਹੀਂ। ਹੇ ਸੁਦਾਮਾ ਕਿ ਹੇ ਵਿਸਵ ਕੇ ਆਤ... ਗੁਰੂ ਹੈਂ ਸਾਖਜਾਤ ਮੇਰਾ ਹੀ ਸਰੂਪ ਸਪੂਰਣ ਵਿਸ੍ਵ ਕੀ ... ਜਨਮ ਧਾਰਣ ਕਰਕੇ ਗੁਰ ਰੂਪ ਜੋ ਮੁਠੀ ਭੋਜਨ ਕ... ਉਪਦੇਸ਼ ਤੇ ਸੰਸਾਰ ਰੂਪੀ ਸਮੁਦ੍ਰਕੇ ਪਾਰ ਲੰਘੇ ... ਦੁਆਰਾ ... ਪੁਰਸ਼ ਵਰਨਾਸ਼੍ਰਮੋ ਮੈ ਸ੍ਰੇਸਟ ਹੈਂ। ਕਾਹੇ ਤੇ ਗਿਆਨ ਕੇ ਕ...ਨੇ ਵਾਲੇ ਜੋ ਗੁਰ ਹੈਂ ਤਿਨ ਤੇ ਅਵਰ ਅਧਕ ਸੇਵਾ ਜੋਗੀ

ਭਈ। ਤਬ ਸੁਦਾਮਾ ਭਗਤ ਵਾਸਦੇਵ ਜੀ ਕੇ ਮੰਦਰ ਮੈਂ ਛਤੀ ਪਰਕਾਰ ਕੇ ਭੋਜਨ ਪਾਇ ਕਰ ਬਿਸ੍ਰਾਮ ਕਰਤਾ ਭਇਆ। ਔਰ ਆਪਣੇ ਮਨ ਮੈਂ ਐਸੇ ਨਿਸਚੇ ਕੀਆ ਜੋ ਆਜ ਕੀ ਰਾਤ ਮੁਝਕੋ ਸ੍ਵਰਗ ਵਿਖੇ ਆਈ ਹੈ। ਹੇ ਮੇਰੇ ਨਿਜਾਤਮਾ ਜਬ ਪ੍ਰਭਾਤ ਕਾਲ ਕਾ ਸਮਾਂ ਹੂਆ। ਤਬ ਵਿਸ੍ਵ ਕੀ ਪਾਲਨਾ ਕਰਨੇ ਵਾਲੇ ਸਰਬ ਕੇ ਆਤਮਾ ਵਿਸ੍ਵ ਰੂਪ ਸਦਾ ਹੀ ਨਿਜਾਨੰਦ ਮੈਂ ਜੋ ਮਗਨ ਹੈਂ ਸੋ ਸ੍ਰੀ ਕ੍ਰਿਸ਼ਨ ਚੰਦ੍ਰ ਸੁਦਾਮੇ ਕਉ ਨਮਸਕਾਰ ਕਰਕੇ ਵਿਦਿਆ ਕਰਤੇ ਭਏ। ਅਰ ਪੀਛੈ ਪੀਛੈ ਤਿਸਕੇ ਚਲ ਕਰ ਬਿਦਿਆ ਕਰਨ ਅਰਥ ਬਾਤਾਂ ਚੀਤਾਂ ਕਰਤੇ ਹੂਏ ਕਹਤੇ ਭਏ। ਹੇ ਮਿਤ੍ਰ ਸੁਦਾਮਾ ਤੁਮਨੇ ਭਲੀ ਕਿਰਪਾ ਕਰੀ ਮੇਰੇ ਪਰ ਜੋ ਆਇ ਕਰ ਮੁਝਕੋ ਦਰਸ਼ਨ ਦੀਆ। ਐਸੇ ਐਸੇ ਅਧੀਨਤਾ ਕੇ ਵਚਨ ਕਹ ਕਰ ਤਿਸ ਸੁਦਾਮਾ ਕੌ ਅਨੰਦਤ ਕੀਆ। ਹੇ ਾਰੀ ਲਾਲ ਤਿਸ ਸੁਦਾਮਾ ਕੌ ਵਿਦਿਆ ਕਰਕੈ ਸ੍ਰੀ ਕ੍ਰਿਸ਼ਨ ਚੰਦ੍ਰ ਆ.ਪਣੇ ਗ੍ਰਿਹ ਵਿਖੇ ਆਵਤ ਭਏ। ਅਰ ਸੁਦਾਮਾ ਜੋ ਆਪਨੇ ਗ੍ਰਿਹ ਕੋ ਚਲਿਆ ਤੌ ਆ[illegible] ਚਿਤ ਮੈਂ ਐਸੇ ਵਿਚਾਰਤਾ ਭਯਾ ਅ[illegible] ਹੇ ਬਡਾ ਕ[illegible] ਮਾਨਤਾ ਹੌਂ। ਐਰ ਜ[illegible] ੀ ਕ੍ਰਿਸ਼ਨ ਚੰਦ੍ਰ ਜੀ ਹੈਂ ਸੋ [illegible] ਤਿਸਕਰ ਮੈਂ ਸੰਤੁਸ਼ਟ ਨਹੀਂ ਹ[illegible] ੇਖੀ। ਕੈਸੇ [illegible] ਕਰ ਭਗਵਾਨ ਕੇ ਵਾਕ ਕੌ ਨ[illegible]ਜਾ ਕ[illegible] ਸੋ ਲਖ੍ਮੀ ਕੇ ਪਤੀ ਜੋ ਸ੍ਰੀ ਕ੍ਰਿਸ਼ਨ ਚੰਦ੍ਰ [illegible] ਨਾ ਦੇਤਾ ਭਇਆ। ਸਾਖਜਾਤ ਸਰਬ ਪ੍ਰਾਣੀਆਂ ਕੇ ਭਗਵਾਨ ਸ੍ਰੀ ਕ੍ਰਿਸ਼ਨ ਜੀ ਹੈਂ ਸੋ ਸੁਦਾਮਾ ਕੇ ਆ[illegible] ਕਾ ਵਿਚਾਰ ਕਰਤੇ ਭਏ। ਕਿ ਯਹਿ ਧਨ ਕੀ ਚਾਹਨਾ ਕਰ[illegible]

ਕਰ ਚਮਰ ਢਾਲ ਔਰ ਪੰਖਾ ਕਰਾਇ ਕੇ ਮੇਰਾ ਸ਼੍ਰਮ ਦੂਰ ਕਰਤੇ ਭਏ। ਬਹੁੜ ਮੇਰੇ ਚਰਨਾਂ ਕੋ ਦਾਬਕੇ ਧੋਵਨਾ ਪੂੰਝਨਾ ਇਤਿਆ-ਦਕ ਜੋ ਸਤਿਕਾਰ ਹੈ ਤਿਨ ਕਰਕੇ ਦੇਵਨ ਕੇ ਦੇਵ ਬ੍ਰਹਮ ਦੇਵ ਸ੍ਰੀ ਕ੍ਰਿਸ਼ਨ ਚੰਦ੍ਰ ਮੇਰਾ ਬਹੁਤ ਮਾਨ ਕਰਤੇ ਭਏ। ਪਰ ਪਦਾਰਥ ਮੁਝ ਕੋ ਕੁਛ ਨਾ ਦੀਆ। ਸੋ ਕਿਸਤੇ ਨਹੀਂ ਦੀਆ ਕਿ ਮਤ ਦਲਿਦ੍ਰੀ ਜੋ ਸੁਦਾਮਾ ਹੈ ਸੋ ਧਨ ਕੌ ਪਾਇਕੈ ਮਤਿਵਾਲਾ ਹੋਇਕੈ ਮੋਕਉ ਭੁਲਾਇ ਦੇਵੈ। ਯਾ ਕਾਰਣੁ ਬਿਸ੍ਵਕੇ ਆਤਮਾ ਨੇ ਮੁਝਕੌ ਧਨ ਨਹੀਂ ਦੀਆ। ਸੋ ਯਾਤੇ ਮੇਰਾ ਭਲਾ ਹੀ ਕਰਾ ਹੈ। ਹੇ ਨਿਜਾਤਮਾ ਐਸੇ ਐਸੇ ਮਨ ਮੈਂ ਵਿਚਾਰ ਕਰਤਾ ਹੂਆ ਸੁਦਾਮਾ ਆਪਣੇ ਗ੍ਰਹ ਕੇ ਪਾਸ ਆਇ ਪ੍ਰਾਪਤਿ ਹੂਆ। ਤਾਂਤੇ ਹੇ ਹਰੀ ਲਾਲ ਅਬ ਤਿਸਕੇ ਘਰ ਕੌ ਨਿਰੂਪਣ ਕਰਤੇ ਹੈਂ। ਤਿਸਕੌ ਤੂੰ ਸੁਨਿ ਕੈਸਾ ਹੈ ਸੁਦਾਮਾ ਕਾ ਘਰ। ਸੂਰਯ ਅਗਨ ਚੰਦ੍ਰਮਾ ਕੀ ਤੁੱਲ ਜਿਸਕਾ ਪ੍ਰਕਾਸ਼ [illegible] ਹੈ ਅਰ ਚਾਰੋਂ ਓਰ ਜਿਸਕੇ ਘਰ [illegible] ਮੁਕਤਾ ਕਰ ਕੇ ਮਹਾਂ ਪ੍ਰਕਾਸ਼ਮਾਨ ਸੁਅਰਨ ਕੇ [illegible] ਰਤ[illegible] [illegible]ਗੀਚੇ ਤਿਸੇ ਖਚਤ ਬਿਬਾਨ ਧਰੇ ਹੂਏ ਹੈਂ ਔਰ [illegible] ਚਿਤ੍ਰ ਬਚਿਤ੍ਰ [illegible] ਅਸਥਾਨ ਮੈਂ ਲਗ ਰਹੇ ਹੈਂ [illegible]ਨ ਮੈਂ ਪੰਖੀਅਨ ਕੇ ਝੁੰਡ ਬੋਲ ਰਹੇ ਹੈਂ ਅਰ ਸਰੋ[illegible]ਵਰ ਜਲ ਕੇ ਭਰੇ ਹੂਏ ਨਿਰਮਲ ਕਉਲ ਫੂਲੋਂ ਕਰ ਸੋਭਤ [illegible] ਹੋਇ ਰਹੇ ਹੈਂ। ਔਰ ਨਾਨਾ ਪ੍ਰਕਾਰ ਕੇ ਮ੍ਰਿਗ ਮ੍ਰਿਗਣੀਓਂ ਕ[illegible]ਉ ਸਾਥ ਲੇਕਰ ਕ੍ਰੀੜਾ ਪੜੇ ਕਰਤੇ ਹੈਂ। ਹੇ ਨਿਜਾਤਮਾ [illegible]ਐਸੇ ਸੁੰਦਰ ਰਮਣੀਕ ਅਸਥਾਨ ਕੋ ਦੇਖ ਕਰ ਸੁਦਾਮਾ ਅਸ[illegible]ਰਜ ਕੋ ਪ੍ਰਾਪਤਿ ਭਇਆ। ਫੇਰ ਵਿਚਾਰ ਕਰਤਾ [illegible]ਹਿ ਤੋ ਹਮਾਰੇ ਹੀ ਰਹਿਣੇ ਕਾ ਅਸਥਾਨ ਹੈ ਸੋ ਏਹ [illegible] ਗਿਆ ਹੈ। ਹੇ ਮੇਰੇ ਆਤਮਾ ਏਤੇ ਕਾਲ ਮੈਂ ਬਹੁ-[illegible] ਜੋ ਸੁਦਾਮਾ ਹੈ ਤਿਨਕੇ ਲੇਣੇ ਕੇ ਅਰਥ ਦੇਵਤਾ ਕੀ

ਤੁਲ ਜਿਨਕੀ ਸੋਭਾ ਹੈ ਸੋ ਗਾਵਤੇ ਬਜਾਵਤੇ ਹੂਏ ਇਸਤ੍ਰੀ ਪੁਰਖ ਤਿਨਕੇ ਲੇਣੇ ਕਉ ਤਿਸਕੇ ਸਨਮੁਖ ਆਵਤੇ ਭਏ। ਤਿਸ ਤੇ ਅਨੰਤਰ ਪਤੀ ਕਉ ਆਇਆ ਸੁਣ ਕਰ ਸੁਦਾਮਾ ਕੀ ਇਸਤ੍ਰੀ ਜੋ ਸੁਸ਼ੀਲਾ ਹੈ ਸੋ ਪਰਮ ਅਨੰਦ ਕੋ ਪ੍ਰਾਪਤਿ ਹੋਤੀ ਭਈ । ਔਰ ਮਹਾਂ ਸੁੰਦਰ ਨਉ ਜੁਆਨ ਅਵਸਥਾ ਕਉ ਦੋਨੋ ਹੀ ਪ੍ਰਾਪਤਿ ਹੋਤੇ ਭਏ। ਕਾਹੇ ਤੇ ਸਵਰਗ ਕਉ ਜੋ ਲਿਆਇ ਕਰ ਸੁਦਾਮਾ ਜੀ ਕੇ ਮਹਲੋਂ ਮੈਂ ਸ੍ਰੀ ਕਿਸ਼ਨ ਜੀ ਰਾਖ ਦੀਆ ਹੈ ਤਿਸਤੇ ਦੋਨੋਂ ਹੀ ਦੇਵਤਾ ਸਰੂਪ ਹੋਤੇ ਭਏ। ਹੇ ਨਿਜਾਤਮਾ ਐਸੇ ਅਗਵਾਨੀ ਆਇਕਰ ਜਬ ਸੁਦਾਮਾ ਕੋ ਗ੍ਰਹ ਮੈਂ ਲੈ ਗਏ। ਤਬ ਸੁਦਾਮਾ ਜੀ ਕੀ ਇਸਤ੍ਰੀ ਪ੍ਰੇਮ ਕਰ ਨੇਤਰ ਜਿਸਕੇ ਭਰ ਗਏ ਜਲ ਕਰਕੇ ਸੋ ਪਤੀ ਜੀ ਕੇ ਚਰਨੋਂ ਮੈ ਨਮਸ਼ਕਾਰ ਕਰਕੇ ਚਰਨ ਧੋਇਕੈ ਸੁੰਦਰ ਪਲੰਘ ਪਰ ਬੈਠਾਵਤੀ ਭਈ । ਵਹੁ ਕੈਸਾ ਮੰਦਰ ਹੈ। ਹਜਾਰਾਂ ਹੀ ਮਣੀਓਂ ਕੇ ਥੰਭ ਜਿਸ ਮੈਂ ਲਾਗ ਰਹੇ ਹੈਂ ਅਰ ਦੂਧ ਕੀ ਝਾਗ ਕੇ ਤੁਲ ਵਿਛਾਉ[illegible] ਜਾਮੈ ਵਿਛ ਰਹੇ ਹੈਂ ਅਰ ਨਿਰ-ਮਲ ਸਫਟਕ ਮਣੀਓਂ ਕੀਆ ਭੀਤਾਂ ਹੈਂ। ਐਸੇ ਮੰਦਰ ਮੈਂ ਰਤਨੋਂ [illegible]ਕ ਪ੍ਰਕਾਸ਼ ਕਰ ਰਹੇ ਹੈਂ । ਹੇ ਹਰੀ ਲਾਲ [illegible]ਅਰਗ ਕੇ ਸਮਾਨ ਜੋ ਤਾਂ ਮੰਦਰ ਕੀ ਸੋਭਾ ਹੈ [illegible] ਤਿਸ ਮੈਂ ਬੈਠਕਰ ਸੁਦਾਮਾ ਜੀ ਵਿਚਾਰ ਕਰਤੇ ਭਏ । ਕਿਆ ਕਿ ਏ[illegible]ਤੀ ਸੰਪਤ ਅੰਸ ਮਾਤ੍ਰ ਤੇ ਕਹਾਂ ਆਇ ਪ੍ਰਾਪਤਿ ਭਈ ਹੈ। ਹੇ ਮੇਰੇ [illegible]ਪਨ ਜੋ ਮੈਂ ਸਦਾ ਕਾ ਦਲਿਦ੍ਰੀ ਭਾਗਹੀਨ ਹੋਂ ਸੋ ਮੁਝ ਕੋ ਏਤੀ ਸੰ[illegible]ਤ ਕਹਾਂ। ਇਹੀ ਤੋ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਕੀ ਚਿਤਵਨ ਬਿਨਾਂ ਨਿਸਚੇ [illegible] ਕਰ ਔਰ ਕੋਈ ਯਾ ਸੰਪਤਿ ਕਾ ਕਾਰਨ ਨਹੀਂ । ਹੇ ਮੇਰੇ ਨਿਜਾ[illegible] ਕ੍ਰਿਸ਼ਨ ਚੰਦ੍ਰ ਜੀ ਚਿਤਵਨਾ ਕਰਕੈ ਜੋ ਮੁਝ ਕੋ ਬਡੀ [illegible]ਪਤ ਦਈ ਹੈ ਸੋ ਉਸ ਕਾਲ ਮੈਂ ਦਲਤੀ ਬੇਰ ਏਤੀ ਮੁਝਕੋ ਕਿਉ[illegible]

ਕਹ ਦੀਨੀ ਜੋ ਮੈਂ ਤੋਕਉ ਏਤੀ ਸੰਪਤ ਦੇਵੋਂਗਾ। ਪਰ ਹੇ ਮੇਰੇਮਨ ਕੈਸੇ ਕਹਤੇ ਜੋ ਮਾਂਗੇ ਬਿਨਾਂ ਹੀ ਬਹੁਤ ਸਾ ਧਨ ਬਹੁਤ ਸੀ ਸੰਪਤ ਮੇਘ ਕੇ ਸਮਾਨਜ ਦੇਣੇ ਕੇ ਸਾਮਰਥ ਹੈਂ। ਹੇ ਨਿਜਾਤਮਾ ਯਾ ਮੈਂ ਤਾਤਪਰਯ ਇਹ ਹੈ। ਜੈਸੇ ਮੇਘ ਬਹੁਤ ਸੀ ਵਰਖਾ ਕੋ ਥੋੜੀ ਸੀ ਜਾਨਕੈ ਲਜਾ ਕੇ ਮਾਰੇ ਦਿਨ ਮੈਂ ਵਰਖਾ ਨਹੀਂ ਕਰੈਹੈ ਕਿੰ
ਮੈਂ ਬਰਖਾ ਕਰਕੇ ਸਰਬ ਖੇਤ੍ਰਾਂ ਕੋ ਡੁਬਾਇ ਦੇਇ
ਕੌ ਸਰਬ ਸੰਪਤਾ ਰਾਤ੍ਰ ਮੈ ਹੀ ਦੇ ਦਈ ਹੈ
ਪਰਮ ਹਰਖ ਕਉ ਪ੍ਰਾਪਤਿ ਹੋਤਾ ਭਇ
ਰਥਾਂ ਕੌ ਸੁਖ ਪੂਰਬਕ ਭੋਗਣੇ। ਹੇ
ਅਰਜਨ ਜੀ ਕਹੇ ਹੈਂ ਹੇ ਮੇਰੇ
ਜੀ ਕੀ ਸਾਖੀ ਮੇਰੇ ਤੇ ਪੂਛੀਸੀ
ਕਹੀ ਹੈ। ਤਾਂਤੇ ਹੇ ਮੇਰੇ ਮਨ ਦੇਖ
ਮੁਠੀ ਚਾਵਲੋਂ ਕੀ ਭਾਉ ਸਹਿਤ ਭਗਵਾਨ ਕ
ਤਿਸ ਏਕ ਮੁਠੀ ਬਦਲੇ ਇੰਦਰ ਕੀ ਸੰਪਤਾ ਕੇ ਸ
ਕੋ ਪ੍ਰਾਪਤਿ ਹੋਤਾ ਭਇਆ। ਇਸੀ ਕਰ ਮੈਂ ਤੁਝਕੋ
ਕਹਤਾ ਹੋਂ॥ ਰੇ ਮਨ ਤੂੰ ਭੀ ਭਜ ਗੋਬਿੰਦ ॥੨॥ ਹੇ ਮੇਰੇ ਮਨ ਤਾਂਤੇ ਤੂੰ ਭੀ ਭਜਨ ਗੋਬਿੰਦ ਜੀ ਕਾ ਕਰ। ਜਿਸ ਕਰ ਤੇਰਾ ਭੀ ਦਲਿਦ੍ਰ ਜਨਮ ਜਨਮਾਂਤਰਾਂ ਕਾ ਨਸ਼ਟ ਹੋਇ ਜਾਵੈ । ਅਰ ਪਰਮ ਅਬਿਨਾਸੀ ਪਦ ਵਿਖੈ ਪ੍ਰਾਪਤਿ ਹੋਵੈਂ। ਤਾਂਤੇ ਹੇ ਨਿਜਾਤਮਾ ਤੂੰ ਭੀ ਦੇਰ ਕੋ ਤਿਆਗ ਕਰ ਹਰੀ ਲਾਲ ਕੋ ਸਾਥ ਲੈਕੇ ਦੀਨ ਬੰਧੂ ਕੀ ਸਰਨ ਕੋ ਪ੍ਰਾਪਤਿ ਹੋ। ਔਰ ਵਾਰਵਾਰ ਪਤਿਤ ਪਾਵਨ ਜੀਕੇ ਚਰਨੋਂ ਮੈਂ ਨਮਸਕਾਰ ਕਰ ਜਿਸ ਕਰ ਸੁਦਾਮਾ ਕੀ ਨਿਆਂਈ ਤੇਰੇ ਪਰ ਭੀ ਵਾਸਦੇਵ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਅਨੁਗ੍ਰਹ ਕਰੈਂ ਔਰ ਆਪਣੇ ਚਰਨੋਂ ਮੈਂ ਤੁਝ ਕਉ ਭੀ ਬਿਸ੍ਰਾਮ ਦੇਵੈਂ। ਕੈਸੇ ਜੈਸੇ

ਸਧਨਾ ਕਸਾਈ ਕੇ ਸਰਬ ਪਾਪ ਮੇਟਕਰ ਤਿਸਕੋ ਆਪਣੇਚਰਨੋਂ ਮੈਂ ਦੀਨਾਨਾਥ ਨੈ ਬਿਸ੍ਰਾਮ ਦੀਆ ਹੈ ਤੇਰੇ ਭੀ ਸਰਬ ਪਾਪ ਜਨਮਾਂ ਜਨਮਾਂਤਰਾਂ ਕੇ ਕਰਣਾਂ ਨਿਧਾਨ ਮੇਟ ਕਰ ਤੁਝਕੋ ਭੀ ਆਪਣੇ ਚਰਨਾਰਬਿੰਦ ਮੈਂ ਬਿਸ੍ਰਾਮ ਦੇਵੈਂਗੇ। ਅਰ ਔਰ ਕੋਈ ਪ੍ਰਾਨਧਾਰੀ ਸੁਦਾਮਾ ਕੀ ਕਥਾ ਕੋ ਪੜੈ ਸੁਣੈਗਾ ਅਥਵਾ ਭਾਉ ਕਰ ਸੁਨਾਵੈਗਾ। ਸੋ ਭੀ ਆਪਣੇ ਸਰਬ ਪਾਪ ...ਵਨ ਅਬਿਨਾਸੀ ਪਦ ਵਿਖੇ ਪ੍ਰਾਪਤਿ ਹੋਵੈਗਾ ...ਗਾ ... ...ਲਦ੍ਰ ਤਿਸਕਾ ਭੀ ਨਾਸ ਹੋਇ ...ਸੰਸਾਰ ਕਰਮ ਬੰਧਨ ਕਰਨੇ ਹਾਰੇ ਹੈਂ ...ਪਤਿ ਹੋਵੈਂਗੇ। ਔਰ ਪਰਮ ਬ੍ਰਹਮ ...॥੨॥੨॥੯॥

...ਮਦਰਸੀ ਨਿਜਾਤਮ ਪ੍ਰਬੋਧ ਸੁਦਾਮਾਜੀ ...ਨਾਮ ਚਦਸਮੋ ਉਖਾਖਿਆਨ ॥ ੧੪ ॥੧੦॥



## ...ਥ ਪੰਦਰਵਾਂ ਅਧ੍ਯਾਇ ਲਿਖ੍ਯਤੇ ॥

...ਆਗੇ ਸਾਖੀ ਸਧਨੇ ਭਗਤ ਜੀ ਕੀ ਚਲੀ

੧ ਓ ਸਤਿਗੁਰਪ੍ਰਸਾਦਿ ॥

ਨਿਜਾਤਮਾਓਂ ਵਾਚ ॥ ਹੇ ਆਤਮ ਦਰਸੀ ਜੀ ਸਧਨਾ ਕਸਾਈ ਜਾਤ ਕਾ ਕਉਨ ਹੂਆ ਹੈ ਕਿਸ ਪ੍ਰਕਾਰ ਸਧਨੇ ਕੀ ਸਹਾਇਤਾ ਅੰਤਰਜਾਮੀ ਭਗਵਾਨ ਨੇ ਕਰੀ ਹੈ ਔਰ ਤਿਸਕੋ ਆਪਣੇ ਚਰਨੋਂ ਮੇ ਕੈਸੇ ਬਿਸ੍ਰਾਮਦੀਆ ਹੈ ਤਿਸਕੀ ਸਰਬਗਾਥਾ ਸੁਨਣੇ ਕੀ ਮੇਰੀ ਇਛਾ ਹੈ ਤਾਂਤੇ ਮੋਹਿ ਅਸਮਝ ਕੋ ਕਿਰਪਾ ਕਰ

ਤਿਸ ਕੀ ਸਾਖੀ ਸਮਝਾਇਕੇ ਕਹੋ ॥ ੧ ॥

ਆਤਮ ਦਰਸੀਓਂ ਵਾਚ ॥ ਹੇ ਨਿਜਾਤਮਾ ! ਸੁਣ ਸਾਖੀ ਮਨ ਜਪਿ ਪਿਆਰ ॥ ੧ ॥ ਸੁਣ ਤੂੰ ਸਾਖੀ ਮੇਰੇ ਤੇ ਸਧਨਾ ਕਸਾਈ ਜੀ ਕੀ। ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਕਹਿਆ ਹੈ। ਏਕ ਸਧਨਾ ਨਾਮ ਕਰਕੇ ਜਾਤ ਕਾ ਮੁਸਲਮਾਨ ਕਸਾਈਓਂ ਹੈ ਕਰਤਾ ਭਇਆ। ਸੋ ਸਾਂਝਕੇ ਸਮੇਂ ਨਿਤਹੀ ਜੀ- ਮਾਸਕੋ ... ਬਾ... ਔਰ ਤਿਸ... ਕਾ ਜੋ ... ਮਾਸ ਕੇ ਲੇਨੇਹਾਰਾ ਸੋ ਏਕ ਦਿਨ ਸਾ... ਆਇਆ ਔਰ ਤਿਸਨੇ ਕਹਾ ਹੇ ਸਧਨਾ ... ਜਬ ਤਿਸਕਾ ਬਚਨ ਸਧਨੇ ਸੁਣਾ ਤਬ ਤਿਸ... ਹੇ ਭਾਈ ਪੁਰਖਾ ਅਜ ਤਉ ਮਾਸ ਕੁਝ ਨਹੀਂ ਰ... ਆਜ ਮੂੰਗ ਭਾਤ ਸੇ ਦਿਨ ਕਾਟੋ ਕਲ ਸਵੇਰ ਹੋਤੇ ਹੀ ਨਵੀਨ ਮਾਸ ਖਰਾ ਕਾਟਕਰ ਭਲੀ ਭਾਂਤ ਦੇਵੋਂਗਾ। ਆਜ ... ਤੁਝ ਕੋ ਉਡੀਕ ਉਡੀਕ ਕਰ ਸਰਬ ਹੀ ਵੇਚ ਬੈਠਾ ਹੌਂ। ਹੇ ਨਿਜਾਤਮਾਂ ਜਬ ਐਸੇ ਤਿਸ ਪੁਰਖ ਨੇ ਸਧਨਾ ਕੇ ਮੁਖ ਤੇ ਸ੍ਰਵਣ ਕੀਆ ਤਬ ਵਹੁ ਪੁਰਖ ਬੋਲਾ। ਹੇ ਸਧਨਾ ਅਬ ਤੂੰ ਨਹੀਂ ਦੇਤਾ ਤਉ ਮੈਂ ਔਰ ਦੁਕਾਨ ਪਰ ਚਲਾ ਜਾਤਾ ਹੌਂ। ਊਹਾਂ ਤੇ ਮਾਸ ਲੇਕਰ ਆਪਣੇ ਰ੍ਹ ਹ ਮੈਂ ਚਲਾ ਜਾਵੇਂਗਾ ਕਾਹੇ ਤੇ ਮੈਨੇ ਅਜ ਦਿਨ ਤਕ ਮਾਸ ਤੋਂ ਬਿਨਾਂ ਕਬੀ ਅੰਨ ਨਹੀ ਖਾਯਾ। ਐਸੇ ਸੁਣ ਕਰ ਤਿਸਕੀ ਰਸਨਾ ਤੇ ਸਧਨੇ ਕਹਾ ਹੇ ਪਿਆਰੇ ਮਿਤ੍ਰ ਤੁਮ ਅਉਰ ਦੁਕਾਨ ਪੈ ਮਤਿ ਜਾਵੋ ਕਿਸਤੇ ਜੋ ਮੁਝਕੋ ਬਕਰ ਕਸਾਈ ਹਾਸੀ ਕਰੈਂਗੇ ਔਰ ਕਹੈਂਗੇ ਦੇਖੋ ਭਾਈ ਸਧਨਾ ਕੀ ਦੁਕਾਨ ਤੇ ਏਤਾ ਮਾਸ ਨਹੀਂ ਨਿਕਸਾ ਜਿਸਤੇ ਗਾਹਕ ਕੋ ਪਰਚਾਵਤਾ। ਤਾਂਤੇ ਤੂੰ ਆਜ ਕਾ ਦਿਨ ਜੈਸੇ ਜਾਣੈ ਤੈਸੇ ਧੀਰਜ ਕਰ। ਹੇ ਮਿਤ੍ਰ ਜੇਕਰ ਮੈਂ ਅਬ ਤੇਰੇ

ਪਾਉ ਮਾਸ ਅਰਥ ਅਜਾ ਘਾਇਲ ਕਰਤਾ ਹੋਂ ਤਬ ਇਹ ਸਾਰਾ ਹੀ ਦਿਨ ਹੋ: ਤੱਕ ਬਿਕਾਰੀ ਹੋਇ ਜਾਵੇਗਾ। ਜਬ ਇਹ ਬਾਕੀ ਬਚਾ ਪੜਾ ਮਾਸ ਬਿਕਾਰੀ ਹੂਆ ਤਬ ਤਿਸ ਕੋ ਕੋਈ ਗਾਹਕ ਨਹੀਂ ਲੇਵੇਗਾ ਔਰ ਮੈਂ ਗਰੀਬ ਕਾ ਬਕਰਾ ਅਜਾਈਂ ਜਾ। ਇਸਤੇ ਮੇਰੀ ਹਾਨੀਬਡੀ ਹੋਵੇਗੀ। ਹੇ ਨਿਜਾਤਮਾ ਐਸੇ ...ਲਗ ਆਪਸ ਮੈਂ ਪ੍ਰਸਪਰ ਝਗੜਤੇ ਰਹੇ ਉਹ ...ੈ ਤਬ ਓੜਾ... ਆਪਨੇ ... ਘਰ ਕ... ...ਾਇ ਕੇ ਆਪਣੀ ਇਸਤ੍ਰੀ ਕਉ ਕਹਾ ...ਨ ਕਾਹੇ ਧੋਵਤੀ ਹੈ। ਆਜ ਤੋ ਤਿਕਤਾ ...ਰ ਕੇ ਪੀਸੋ ਯਾਹੀ ਸਾਥ ਅਬ ਭੋਜਨ ਕਰੇਂ... ...ਾਂ ਉਧਰ ਤੋ ਐਸੇ ਬੀਤੀ ਅਰ ਇਧਰ ਤਿਸ ਕੇ ਪੀਛ... ਨੇ ਆਪਣੇ ਮਨ ਮੈਂ ਬਿਚਾਰ ਕਰਾ ਕਿਆ ਕਿ ਜੇਕਰ ਆਜ ...ਕ ਖਾਲੀ ਚਲਿਆ ਗਿਆ ਤਬ ਕਿਆ ਜਾਣੀਐ ਕਿਸੀ ਔਰ ਦੁਕਾਨ ਪੈ ਨਾ ਚਲਿਆ ਜਾਵੈ। ਤਾਂਤੇ ਯਾ ਅਜਾ ਕੇ ਪੋਤ ਕ੍ਰਾਟ ਕਰ ਵਾਕਉ ਪਹੁੰਚਾਇ ਦੇਵੇ। ਜਿਸਤੇ ਗਾਹਕ ਮੇਰਾ ਰੋਜ ਕਾ ਬਨਿਆ ਰਹੇ। ਹੇ ਨਿਜਾਤਮਾ ਐਸੇ ਵੀਚਾਰ ਕਰ ਸਧਨਾ ਆਪਣੇ ਚਿਤਮੈਂ ਛੁਰਕਾ ਹਾਥ ਮੈਂ ਲੇਕੇ ਏਕ ਅਜਾ ਕੇ ਪੋਤੇ ਜਾਇਪਕੜਤਾ ਭਇਆ। ਜਬ ਤਿਸ ਅਜਾ ਕੇ ਪੋਤੇ ਸਧਨਾਨੇ ਪਕੜੇ। ਤਬ ਅਜਾ ਖਿੜ ਖਿੜਾਕੇ ਹਸਤਾ ਭਇਆ ਔਰ ਹਸ ਕਰ ਮੋਨ ਪਕੜਕੇ ਸਿਰ ਨੀਚੇ ਕਉ ਕਰ ਲੀਆ। ਹੇ ਮੇਰੇ ਆਤਮਾ ਜਬ ਐਸਾ ਸੁਭਾਵ ਬਕਰੇ ਕਾ ਸਧਨਾ ਨੇ ਦੇਖਿਆ ਤਬ ਤਿਸ ਅਜਾ ਕੇ ਆਗੇ ਹਾਥ ਜੋੜ ਕਰ ਬੇਨਤੀ ਕਰਕੇ ਸਧਨਾ ਪੂਛਤਾ ਭਇਆ। ਹੇਜਾਤੀ ਉਤਮ ਹੇ ਸ੍ਰੇਸ਼ਟ ਕੇ ਪੁਤ੍ਰ ਤੂੰ ਹਸਾ ਕਿਉਂ ਹੈ ਤੂ ਕੋਈ ਦੇਵ ਹੈਂ ਵਾ ਦਾਨਵ ਹੈਂ ਮੇਰੇ ਕਉ ਯਥਾਰਥ ਕਹੋ। ਔਰ ਜੇਕਰ ਕੋਈ

ਮੇਰੇ ਤੇ ਭੂਲ ਭਈ ਹੈ। ਤਉ ਤੂੰ ਆਪਣੀ ਕ੍ਰਿਪਾ ਕਰ ਮੁਝਕੋਬਖਸ਼ ਦੇਹ। ਹੇ ਨਿਜਾਤਮਾ ਜਬ ਐਸੇ ਸਧਨਾ ਨੇ ਕਹਾ । ਤਬ ਵਹੁ ਅਜਾ ਬੋਲਾ ਹੇ ਸਧਨਾ ਤੇਰੇ ਔਰ ਮੇਰੇ ਬਹੁਤ ਜਨਮ ਐਸੇ ਬੀਤੇ ਹੈਂ। ਕਈ ਬੇਰ ਮੇਰਾ ਸਿਰ ਤੈਨੇ ਕਟਿਆ ਹੈ ਅਰਕਈਬੇਰ ਮੈਨੇ ਤੇਰਾ ਸਿਰ ਕਾਟਿਆ ਹੈ। ਇਹ ਭਾਜੀ ਤੇਰੀ ਮੇਰੀ ਸਿਰ ਕਾਟਨੇ ਕੀ ਪਰੰਪਰਾ ਚਲੀ ਆਵਤੀ ਹੈ । ਅਬ ਜੋ ਤੂੰ ਮੇਰੇ ਪੋਤੇ ਕਾਟਨੇ ਲਾਗਾ ਹੈਂ। ਸੋ ਇਹ ਨਵੀਨ ਹੀ ਭਾਜੀ ਤੈਨੇ ਮੇਰੇ ਸਾਥ ਮਾਂਡੀ ਹੈ । ਤਾਂਤੇ ਤੂੰ ਨਿਸਚੇ ਕਰ ਜੋ ਬੰਬੂਲ ਕੇ ਬੀਜ ਬੋਵਤਾ ਹੈ। ਸੋ ਤਿਸਹੀ ਕੇ ਪਾਵੇਂ ਕਉ ਕਾਂਟੇ ਚੁਭਤੇ ਹੈਂ। ਹੇ ਸਧਨਾ ਤੂੰ ਜੋ ਨਵੀਨ ਰੀਤ ਮੇਰੇ ਸਾਥ ਕਰਨੇ ਲਾਗਾ ਹੈਂ । ਸੋ ਇਸ ਰੀਤ ਤੇਰੀ ਕਉ ਦੇਖ ਕਰ ਮੈਂ ਹਾਸਾ ਹੋਂ। ਕਾਹੇ ਤੇ ਅਬ ਤੂੰਖੋਟੇਰਸਤੇਮੇ ਪੜਾ ਹੈ। ਮੈਂ ਤਉ ਜੈਸੇ ਹੋ ਤੈਸੇ ਹੀ ਰਾਤ੍ਰ ਕਉ ਹਾਇ ਹੂਏ [illegible] ਕਾਟ ਲੇਵੋਂਗਾ। ਪਰ ਜਬ ਮੈਂ ਭੀ ਤੇਰੀ ਦਸ਼ਾ ਐਸੇ ਹੀ ਕਰੂੰਗਾ ਤਬ ਤੁਝਕੋ ਜੋ ਉਸ ਕਾਲ ਮੈਂ ਦੁਖ ਹੋਗਾ ਸੋ ਦੁੱਖ ਕੋ ਤੂੰ ਹੀ ਤਿਸ ਕਾਲ ਅਨਭਵ ਕਰੈਂਗਾ। ਜੋ ਐਸਾ ਜੀਵਤੇ ਜੀਅ ਕੇ ਕਾਟਨੇ ਕਾ ਦੁਖ ਹੋਤਾ ਹੈ। ਹੇ ਸਧਨਾ ਐਸੀ ਨਵੀਨ ਕਰਤੂਤ ਤੇਰੀ ਦੇਖਕਰ ਮੈਂ ਹਸਾ ਹੌਂ ਜੋ ਅਬ ਇਹ ਕਿਆ ਕਰਨੇ ਲਾਗਾਹੈ।ਹੇਨਿਜਾਤਮਾ ਜਬ ਐਸੇ ਅਜਾ ਨੇ ਕਹਾ। ਤਬਹੀ ਸਧਨਾ ਹਾਥ ਤੇ ਛੁਰਕੇ ਕਾ ਤਜਾਗ ਕਰਤਾ ਭਯਾ ਔਰ ਅਪਨੇ ਮਨ ਮੈਂਲਗਾਪਸਚਾਤਾਪਕਰਨੇ ਪੂਰਬਲੇ ਪਾਪਾਂ ਕੋ ਸਿਮਰ ਕਰਕੇ। ਹੇ ਮੇਰੇ ਆਤਮਾਂ ਐਸੇ ਹੀ ਪਸ-ਚਾਤਾਪ ਕਰਤਾ ਹੂਆ ਸਧਨਾ ਪੁਨਾ ਆਪਣੇਮਨ ਮੈਂ ਇਹ ਦ੍ਰਿੜਤਾ ਕਰੀ ਕਿ ਜਬ ਲਗ ਮੈਂ ਜੀਵਤਾ ਰਹੋਂਗਾ ਤਬ ਲਗ ਜੀਵ ਹਿੰਸਾ ਕਾ ਕਾਮ ਮੈਂ ਨਾ ਕਰੋਂਗਾ। ਹੇ ਹਰੀ ਲਾਲ ਐਸੇ ਹੀ ਜੀਵ ਹਿੰਸਾ ਕਾ ਤਿਆਗ ਕਰਕੇ ਅਤਸੇ ਕਹ ਭੈ ਭੀਤ ਹੋਇਆ ਹੂਆ

ਚਿਤ ਕਰ ਉਦਾਸੀਨ ਅਪਨੇ ਪਿਤਾ ਕੇ ਪ੍ਰਤੀ ਆਇ ਕਰ ਸਧਨਾ ਕਹਤਾ ਭਇਆ। ਹੇ ਪਿਤਾ ਜੀ ਅਬ ਮੇਰਾ ਚਿਤ ਉਦਾਸੀਨ ਹੂਆ ਹ। ਮੇਰੇ ਤੇ ਜੀਵ ਹਿੰਸਾ ਕਾ ਕਾਮ ਨਹੀਂ ਹੋਤਾ। ਅਬ ਮੇਰਾ ਚਿਤ ਬਦੇਸ ਗਵਨ ਕਰਨੇ ਕਉ ਕਰਤਾ ਹੈ। ਹੇ ਨਿਜਾ- ਤਮਾ ਜਬ ਐਸੇ ਸਧਨਾ ਕੀ ਰਸਨਾਂ ਤੇ ਪਿਤਾ ਨੇ ਸ੍ਰਵਣ ਕੀਆ ਤਬ ਪੁਤਰ ਕਉ ਕੰਠ ਲਾਇ ਕਰ ਕਹਤਾ ਭਇਆ। ਹੇ ਪੁਤਰ ਤੂੰ ਤੋ ਮੇਰਾ ਏਕ ਹੀ ਪੁਤਰ ਹੈਂ ਜਬ ਤੂੰ ਬਦੇਸ ਕੋ ਗਵਨ ਕਰੇਂਗਾ। ਤਬ ਮੈਂ ਤੇਰੇ ਪੀਛੇ ਰੋਇ ਰੋਇ ਕਰ ਅੰਧਾ ਹੋ ਜਾਵੋਂਗਾ। ਤਾਂਤੇ ਤੂੰ ਘਰ ਹੀ ਰਹੋ ਚਾਹੇ ਤਉ ਮਾਸ ਕੇ ਕਾਟਨੇ ਕਾ ਉਦਮ ਕਰੋ। ਚਾਹੇ ਤਉ ਨਾ ਕਰੋ। ਪਰ ਮੇਰੀ ਡੀਠ ਤੇ ਅਗੋਚਰ ਨਾ ਹੋਵੇ॥ ਹੇ ਮੇਰੇ ਆਤਮਾਂ ਐਸੇ ਪਿਤਾ ਕੇ ਵਾਕ ਸੁਣ ਕਰ ਬਿਰਲਾਪ ਕੇ ਸਧਨਾ ਗ੍ਰਿਹ ਮੈਂ ਹੀ ਰਹਾ। ਪਰ ਚਿੱਤ ਕਰਕੇ ਆਠੋ ਪਹਿਰ ਉਦਾਸੀਨ ਹੀ ਰਹੇ ਔਰ ਇਹ ਵਾਰਤਾ ਸਾਰੇ ਦੇਸ ਮੈਂ ਪ੍ਰਸਿਧ ਹੋ ਗਈ। ਕ੍ਰਿਆ ਕਿ ਸਧਨਾ ਨੇ ਬਕਰੇ ਮਾਰਨੇ ਕਾ ਤਿਆਗ ਕੀਆ ਹੈ। ਹੇ ਮੇਰੇ ਨਿਜਾਤਮਾ ਜੀਵ ਹਿੰਸਾ ਤੋ ਆਪ ਸਧਨਾ ਨ ਕਰੈ ਪਰ ਜਬ ਕਬੀ ਪਿਤਾ ਉਸਕਾ ਅਜਾ ਘਾਇਲ ਕਰੈ ਪਿਤਾ ਕੀ ਜਾਗਾ ਦੁਕਾਨ ਪਰ ਬੇਚਨੇ ਕਉ ਬੈਠ ਜਾਵੈ। ਸੋ ਸਾਰਾ ਦਿਨ ਤੋ ਸਧਨਾ ਗ੍ਰਿਹ ਕੀ ਕਿਰਤ ਕਰੈ। ਔਰ ਰਾਤ੍ਰ ਕੋ ਭਗਵਤ ਕੇ ਗੁਣਾਣਵਾਦ ਗਾਇਨ ਕੀਆ ਕਰੈ। ਅਰ ਕਬੀ ਕਬੀ ਜਹਾਂ ਕੋਈ ਸਾਧ ਸੰਤ ਆਇਆ ਸੁਨੈ ਤਹਾਂ ਭੀ ਤਿਨਕੇ ਪਾਸ ਜਾਇ ਬੈਠਿਆ ਕਰੇ। ਹੇ ਨਿਜਾਤਮਾ ਸਧਨਾ ਕੇ ਮਾਸ ਤੋਲਨੇ ਕਾ ਜੋ ਤੋਲ ਥਾ ਸੋ ਸਾਲਗ੍ਰਾਮ ਕਾ ਥਾ ਅਰ ਵਹੁ ਸਧਨਾ ਸ਼ਾਲ- ਗ੍ਰਾਮ ਨਾ ਜਾਨਕੈ ਪੱਥਰ ਹੀ ਸਮਝ ਕਰ ਤਿਸ ਹੀ ਕੇ ਸਾਥ ਮਾਸ ਤੋਲਿਆ ਕੀਆ ਕਰਤਾ ਥਾ। ਐਸੇ ਹੀ ਕਰਤੇ ਕਰਤੇ ਜਬ

ਸਧਨੇ ਕਉ ਢੇਰ ਦਿਨ ਬੀਤੇ। ਤਬ ਏਕ ਦਿਨ ਏਕ ਸਾਧੂ ਤਿਸ ਕੀ ਦੁਕਾਨ ਪਰ ਅਚਾਨਕ ਹੀ ਆਇ ਪ੍ਰਾਪਤ ਹੂਆ ਔਰ ਕਿਆ ਦੇਖਿਕਿ ਗੰਡਕਾ ਕੇ ਸੁਤ ਸਾਥ ਸਧਨਾ ਮਾਸ ਤੋਲਿਆਕੀਆ ਕਰਤਾ ਹੈ। ਤਬ ਐਸੀ ਅਨੀਤ ਦੇਖ ਕਰ ਸਧਨਾ ਕੀ ਸਾਧੂ ਨਾ ਸਹਾਰਤ ਭਇਆ। ਤਬ ਸਧਨਾ ਕੇ ਪ੍ਰਤੀ ਸਾਧੂ ਨੇ ਕਹਾ। ਹੇ ਸਧਨਾ ਇਹ ਗੰਡਕਾ ਕਾ ਸੁਤ ਮੁਝਕੋ ਤੂੰ ਦੇ ਦੇਹ। ਹੇ ਨਿਜਾਤਮਾ ਐਸੇ ਸੁਣ ਕਰ ਸਧਨਾ ਨੇ ਝੱਟ ਹੀ ਵੁਹ ਸਾਲਗ੍ਰਾਮ ਤਿਸ ਸਾਧੂ ਕਉ ਦੇ ਦੀਆ। ਜਬ ਵੁਹ ਸਾਧ ਸਾਲਗ੍ਰਾਮ ਕੋ ਆਪਣੇ ਆਸ਼੍ਰਮ ਪਰ ਲੇ ਗਿਆ ਤਬ ਤਿਸਕੋ ਇਸ਼ਨਾਨ ਕਰਵਾਇਕੇ ਧੂਪ ਦੀਪ ਚੰਦਨ ਆਰਤੀ ਨਈਵੇਦ ਆਦਿ ਸਰਬ ਪ੍ਰਕਾਰ ਕਰ ਪੂਜਾ ਕਰੀ। ਅਰ ਬਡੇ ਸੁੰਦਰ ਊਚੇ ਅਸਥਾਨ ਪ੍ਰਯੰਕ ਪਰ ਬੈਠਾਇ ਕਰ ਨਮਸਕਾਰ ਕਰੀ। ਜਬ ਰਾਤ੍ਰ ਹੂਈ ਤਬ ਤਿਸ ਸਾਧ ਕਉ ਸੁਪਨੇ ਮੈਂ ਅੰਤਰਯਾਮੀ ਪ੍ਰਮਤਮਾ ਨੇ ਕਹਾ ਹੇ ਸਾਧ ਮੁਝਕੋ ਭੋਰ ਹੋਤੇ ਹੀ ਸਧਨਾ ਕੇ ਗ੍ਰਹ ਮੈਂ ਪਹੁੰਚਾਇ ਆਵੋ ਕਾਹੇ ਤੇ ਊਹਾਂ ਮੁਝਕੌ ਭਾਰੀ ਸੁਖ ਹੈ। ਕੈਸੇ ਏਕ ਤਉ ਗੁਨਾਨ ਵਾਦ ਮੇਰੇ ਵਹੁ ਗਾਇਨ ਕੀਆ ਕਰਤਾਹੈ। ਔਰ ਮੈਂ ਉਨ ਕਉ ਸੁਨ ਸੁਨ ਕਰ ਸਾਰੀ ਰੈਨ ਪੜਾ ਪ੍ਰਸੰਨ ਹੋਤਾ ਹੌਂ। ਦੂਸਰਾ ਤਿਸ ਕੀ ਤਕੜੀ ਰੂਪੀ ਹਿੰਡੋਲੇ ਵਿਖੇ ਨਿਸ ਦਿਨ ਮੈਂ ਝੂਲਤਾ ਰਹਤਾ ਹੌਂ। ਵਹੁ ਭੀ ਮੁਝਕੋ ਅਧਕ ਹੀ ਸੁਖ ਊਹਾਂ ਪ੍ਰਾਪਤਿ ਹੋਤਾ ਹੈ। ਤਾਂਤੇ ਦੇਰ ਕਉ ਤਿਆਗ ਕਰ ਮੁਝਕੋ ਵਾਂਕੇ ਘਰ ਮੈਂ ਛੇਤੀ ਹੀ ਪਹੁੰਚਾਇ ਆਵੋ। ਹੇ ਹਰੀ ਲਾਲ ਜਬ ਐਸੇ ਪ੍ਰਭੂ ਜੀ ਨੇ ਵਾ ਸਾਧ ਕੋ ਕਹਿਆ। ਤਬ ਭੋਰ ਹੋਤੇ ਹੀ ਸਾਧ ਪ੍ਰਭੂ ਜੀਕੋ ਭੇਕਉ ਪਾਇਕੇ ਜਾਇ ਸਧਨਾ ਕੇ ਪਾਸ ਸਾਰਾ ਬ੍ਰਿਤਾਂਤ ਰਾਤ੍ਰ ਕਾ ਸੁਣਾਇ ਕਰ ਸਾਲਗ੍ਰਾਮ ਦੇਤਾ ਭਇਆ। ਜਬ ਸਾਧ ਕੀ ਰਸਨਾ ਤੇ ਐਸਾ

ਬ੍ਰਿਤਾਂਤ ਸਧਨਾ ਨੇ ਸ੍ਰਵਣੁ ਕੀਆ। ਤਬ ਵਾ ਦਿਨ ਤੇ ਲੇਕਰ ਅੰਤਰ ਯਾਮੀ ਕੇ ਚਰਨੋਂ ਮੈਂ ਅਧਕ ਹੀ ਸੰਨੇਹ ਸਧਨਾ ਕਰਤਾ ਭਇਆ। ਔਰ ਪਲ ਕੇ ਬੇਚਨੇ ਕਾਭੀ ਸਰਬ ਪ੍ਰਕਾਰ ਕਰ ਸਧਨਾ ਨੇ ਤਿਆਗ ਕਰ ਦੀਆ।ਹੇਨਿਜਾਤਮਾ ਜਬ ਪਲ(ਮਾਂਸ)ਕੇ ਬੇਚਨ ਕਾ ਸਧਨਾ ਨੇ ਤਿਆਗ ਕੀਆ। ਤਬ ਆਠੋਂ ਪੈਹਰ ਹੀ ਭਗਵੰਤ ਕੇ ਪ੍ਰੇਮ ਮੈਂ ਮਗਨ ਰਹੈ। ਔਰ ਪੂਜਾ ਸਾਲਗਰਾਮ ਕੀ ਭਾਉ ਸੈਹਤ ਸਰਧਾ ਕਰ ਨਿਤ ਹੀ ਕੀਆ ਕਰੈ। ਤਬ ਐਸਾ ਸੁਭਾਵ ਸਧਨੇ ਕਾ ਦੇਖ ਕਰ ਆਪਨੇ ਵਰਨ ਤੇ ਵਿਪਰਜੇ ਗ੍ਰਹ ਕੇ ਵਾਸੀ ਔਰ ਦੁਸ਼ਟਯਨ ਕਾਜੀ ਮਲਵਾਣੇ ਤੁਰਕਾਦ ਬਹੁਤ ਹੀ ਰਿਦੇ ਕਰ ਜਲਤੇ ਭਏ । ਜਬ ਐਸੇ ਸਧਨਾ ਕੇ ਕਰਮ ਕਉ ਦੁਸ਼ਟਯਨ ਨਾ ਦੇਖ ਸੱਕੇ ਤਬ ਤਿਸਕੇ ਪਿਤਾ ਕੋ ਸਾਥ ਲੇਕਰ ਜਾਇ ਰਾਜਾ ਕੇ ਪਾਸ ਫਰਿਆਦ ਕਰੀ। ਔਰ ਐਸੇ ਕਹਾ ਹੇ ਸ਼ਾਹਿਨ ਕੇ ਸ਼ਾਹ ਬਾਦਸ਼ਾਹ ਜੀ ਤੇਰੇ ਰਾਜ ਮੈਂ ਨਿਤ ਹੀ ਗੈਰ ਸ਼ਰਾ ਸਧਨਾ ਕਰਤਾ ਹੈ। ਔਰ ਆਪਣੀ ਬੰਸ ਕਾ ਜੋ ਕਾਮ ਥਾ ਮਾਸ ਵੇਚਣਾ ਅਤੇ ਕੁਹਨਾ ਤਿਸ ਕੋ ਛੋਡ ਕਰ ਹਿੰਦੂਓਂ ਕੇ ਸਾਥ ਪ੍ਰੀਤ ਕਰਕੇ ਸਾਲਗ੍ਰਾਮ ਪੱਥਰ ਕਉ ਆਠੋ ਪਹਰ ਪੂਜਤਾ ਹੈ। ਹੇ ਬਾਦਸ਼ਾਹ ਹਮਾਰੇ ਸ਼ਰਾ ਮੈਂ ਜੋ ਰੋਜ਼ਾ ਬਾਂਗ ਨਿਵਾਜ ਤਸਬੀਹ ਆਦਿ ਕਹਿਆ ਹੈ। ਤਿਸ ਕਉ ਤੋ ਇਹੁ ਮਾਨਤਾ ਹੀ ਨਹੀਂ। ਅਰ ਔਰ ਜੋ ਬਿਪਰੀਤ ਰੀਤੀ ਹੈ ਹਿੰਦੂਓਂ ਕੀ ਤਿਸ ਕੋ ਪ੍ਰੇਮ ਪ੍ਰੀਤੀ ਸਾਥ ਕਰਤਾ ਹੈ। ਤਾਂਤੇ ਦੀਨ ਕੇ ਰਾਜ ਹੋਤੇ ਐਸੀ ਪਰ ਦੀਨ ਕੀ ਬਾਤ ਹੋਨੇ ਲਾਗੀ ਤੋ ਆਪਕੇ ਰਾਜ ਕੀ ਕਿਆ ਬਡਾਈ ਭਈ। ਹੇ ਨਿਜਾਤਮਾ ਜਬ ਐਸੇ ਦੁਸ਼ਟਯਨੋਂ ਕੇ ਮੁਖਤੇ ਰਾਜਾ ਨੇ ਇਹੁ ਵਾਰਤਾ ਸੁਣੀ । ਤਬ ਬਾਨ ਕੇ ਸਮਾਂਨ ਤਿਸ ਕੇ ਹਿਰਦੇ ਕਉ ਏਹੁ ਵਾਰਤਾ ਬੇਧ ਜਾਤੀ ਭਈ। ਔਰ ਉਸੀ ਖਿਨ ਮੈਂ

ਆਪਣਾ ਦੂਤ ਭੇਜਕਰ ਸਧਨਾ ਕਸਾਈ ਕੋ ਪ੍ਰਤੀ ਪਕੜ ਮੰਗ- ਵਤਾ ਭਇਆ । ਜਬ ਸਧਨਾ ਬਾਦਸ਼ਾਹ ਕੇ ਸਮੀਪ ਆਇਆ । ਤਬ ਰਾਜਾ ਨੇ ਕਹਾ ਹੇ ਸਧਨਾ ਕਿਛਕ ਅਜਮਤ ਹਮਕੋ ਦਿਖਾਇ ਜਿਸ ਕਰ ਤੂੰ ਆਪਣੇ ਦੀਨ ਕਉ ਛੋੜ ਕਰ ਹਿੰਦੂਆਂ ਕੇ ਦੀਨ ਮੈਂ ਪੜਾ ਹੈਂ। ਅਰ ਪੱਥਰ ਕੀ ਪੂਜਾ ਕਰਨੇ ਲਾਗਾ ਹੈਂ। ਅਰ ਰੋਜ਼ਾ ਬਾਂਗ ਨਿਮਾਜ਼ ਕੋ ਤੈਨੇ ਤਿਆਗ ਦੀਆ ਹੈ। ਹੇ ਸਧਨਾ ਜੇਕਰ ਤੂੰ ਕਛੂ ਅਜ਼ਮਤ ਹਮਕੋ ਨਾ ਦਿਖਾਵੇਂਗਾ ਤਬ ਤੂੰ ਨਾਸ ਕੋ ਪ੍ਰਾਪਤਿ ਹੋਵੇਂਗਾ। ਹੇ ਨਿਜਾਤਮਾ ਜਬ ਐਸੇ ਰਾਜਾ ਨੇ ਕਹਾ ਤਬ ਸਧਨਾ ਬੋਲਿਆ। ਹੇ ਮਹੀਪਤਿ ਪਾਤਸ਼ਾਹ ਠਾਕਰ ਸਰਬ ਮੈਂ ਰਵਿਆ ਹੂਆ ਹੈ। ਤੁਰਕ ਹਿੰਦੂ ਮੈਂ ਭੇਦ ਕੋਈ ਨਹੀਂ ਔਰ ਨਾ ਹੀ ਰਾਮ ਰਹੀਮ ਮੈਂ ਭੇਦ ਹੈ। ਨਾ ਕਿਬਲਾ ਕਾਂਸ਼ੀ ਮੈਂ ਭੇਦ ਹੈ। ਨਾ ਪੂਜਾ ਨਿਮਾਜ ਮੈਂ ਭੇਦ ਹੈ। ਹੇ ਰਾਜਨ ਏਕ ਨੂਰ ਸਰਬ ਵਿਖੇ ਹੈ। ਅਰ ਸਰਬ ਹੀ ਏਕ ਨੂਰ ਤੇ ਪੈਦਾ ਹੂਆ ਹੈ। ਤਾਂਤੇ ਤੁਮ ਭੇਦ ਭਾਵ ਕਿਸੀ ਮੈਂ ਨ ਲਖੋ ਸਰਬ ਮੈਂ ਏਕ ਨੂਰ ਹੀ ਲਖਕਰ ਅਜਮਤ ਲੇਨੇ ਕਾ ਤੁਮ ਤਿਆਗ ਕਰੋ। ਔਰ ਰਾਮ ਕਾ ਪ੍ਰਭਾਵ ਪ੍ਰਗਟ ਦੇਖੋ। ਜਿਸ ਰਾਮ ਕੇ ਪ੍ਰਤਾਪ ਕਰ ਤੁਮ ਨਰੋਂ ਕਾ ਪਤੀ ਹੂਆ ਹੈਂ। ਨਹੀਂ ਤੋ ਔਰ ਭੀ ਨਰ ਤੇਰੇ ਸਾਮਾਨ ਹੀ ਅੰਗੋਂ ਵਾਲੇ ਹੈਂ। ਸੋ ਕਿਉਂ ਨਹੀਂ ਰਾਜਾ ਹੋਇ ਗਏ । ਹੇ ਬਾਦਸ਼ਾਹ ਮੈਂ ਨੀਚ ਜਾਤੀ ਵਾਲਾ ਕਸਾਈ ਕਹਾਂ ਤੁਝਕੋ ਅਜਮਤ ਦੇਵੋਂ। ਹੇ ਮੇਰੇ ਨਿਜਾਤਮਾਂ ਜਬ ਐਸੇ ਸਧਨਾ ਨੇ ਕਹਾ ਤਬ ਬਾਦਸ਼ਾਹ ਬੋਲਿਆ। ਸਧਨਾ ਬਹੁਤੀਓਂ ਬਾਤੋਂ ਕੇ ਬਣਾਵਣੇ ਤੇ ਛੁਟਕਾਰਾ ਨਹੀਂ ਹੋਤਾ। ਜਬ ਲਗ ਤੂੰ ਅਜਮਤ ਨਾ ਦਿਖਾਵੇਂਗਾ। ਤਬ ਲਗ ਸਾਸਨਾਂ ਤੇ ਛੂਟਨਾ ਨਹੀਂ ਪਾਵੇਂਗਾ ਹੇ ਸਧਨਾਂ ਜੇਕਰ ਤੂੰ ਅਜਮਤ ਨਹੀਂ ਦਿਖਾਇ ਸਕਤਾ

ਤਬ ਠਾਕਰ ਕੀ ਪੂਜਾ ਕਾ ਤਿਆਗ ਕਰਕੇ ਆਪਨੀ ਅਜਾ ਕ੍ਰਿਤ ਕੋ ਗ੍ਰਹਨ ਕਰ ਔਰ ਰੋਜ਼ਾ ਬਾਂਗ ਨਿਮਾਜ਼ ਤਸਬੀ ਮੁਸੱਲਾ ਇਸ ਆਪਨੇ ਉਮਤ ਕੇ ਰਸਤੇ ਚਲ । ਹੇ ਮੇਰੇ ਆਤਮਾ ਜਬ ਐਸੇ ਰਿਸ ਕਰਕੇ ਰਾਜਾ ਨੇ ਕਹਾ ਤਬ ਸਧਨਾ ਮੋਨ ਕਉ ਗ੍ਰਹਣ ਕਰਕੇ ਚੁਪ ਸਾ ਹੋਇ ਜਾਤਾ ਭਇਆ । ਨੈਕ ਮਾਤ੍ਰ ਭੀ ਰਾਜਾ ਕੋ ਬਹੁੜ ਉਤਰ ਨਾ ਦੀਆ। ਹੇ ਨਿਜਾਤਮਾ ਜਬ ਸਧਨਾ ਨੇ ਮੋਨ ਗ੍ਰਹਣ ਕਰੀ ਤਬ ਰਿਸ ਕਰ ਰਾਜਾ ਭ੍ਰਿਤਹੁ ਕੋ ਆਗਿਆ ਕਰਤਾ ਭਇਆ। ਰੇ ਭ੍ਰਿਤਹੁ ਅਬ ਹੀ ਸਧਨਾ ਕੋ ਪਕੜ ਲੇ ਜਾਵਹੁ। ਔਰ ਜਾਇਕੈ ਦੁਰਗ ਕੀ ਨੀਂਵਕੇਭੀਤਰ ਵਾਂਕਉ ਢਾਪ ਦੇਵਹੁ । ਹੇ ਮੇਰੇ ਮਨ ਜਬਐਸੇ ਰਾਜਾ ਨੇ ਕਹਾ ਤਬ ਝਟ ਹੀ ਰਾਜਾ ਕੇ ਭ੍ਰਿਤ ਸਧਨਾ ਕੋ ਪਕੜ ਕਰ ਲੇ ਜਾਵਤੇ ਭਏ। ਜਾਇ ਕਰ ਦੁਰਗ ਕੀ ਨੀਂਵ ਕੇ ਭੀਤਰ ਗਾੜ੍ਹਾ ਚੂਨਾ ਅਰ ਪਥਰ ਮਿਲਾਇਕਰ ਭਲੀ ਭਾਂਤ ਬਲ ਲਾਇ ਕਰ ਚੁਨਤੇ ਭਏ । ਜਬ ਗ੍ਰੀਵਾ ਤਕ ਪਾਹਨਿ ਚੂਨੇ ਗਏ । ਤਬ ਹਰੀ ਪ੍ਰਮਾਤਮਾ ਜੋ ਬਾਸਦੇਵ ਹੈ ਧਰਣੀਧਰ ਸੋ ਤਿਸ ਭਗਤ ਵਛਲ ਕਾ ਧਿਆਨ ਸਧਨਾ ਧਾਰਤਾ ਭਇਆ ਔਰ ਰਿਦੇ ਮੈਂ ਧਿਆਨ ਧਾਰ ਕਰ ਤਿਸ ਸੰਖ ਚਕ੍ਰ ਗਦਾ ਪਦਮਧਾਰ ਕਾ ਤਿਸਕੇ ਆਗੈ ਐਸੀ ਪ੍ਰਾਰਥਨਾ ਕਰੀ। ਹੇ ਦੀਨ ਬੰਧਵ ਹੇ ਪਤਿਤ ਪਾਵਨ ਹੇ ਭਗਤ ਰਛਕ ਹੇ ਸੰਤੋਂ ਕੇ ਸਹਾਇਕ ਹੇ ਸਰਬ ਕੇ ਕਰਤਾ ਹਰਤਾ ਹੇ ਗਰੀਬ ਨਿਵਾਜ ਜੈਸੇ ਹਸਤੀ ਕਉ ਆਪਣੀ ਅਨੁਗ੍ਰਹਕਰ ਗ੍ਰਾਹਤੇ ਛਡਾਯਾ ਥਾ ਤੈਸੇ ਹੇਭਗਵਨ ਮੇਰੀ ਭੀ ਆਪਕ੍ਰਿਪਾ ਕਰ ਰੱਖਯਾ ਕਰੋ । ਜੈਸੇ ਰਾਜਾ ਕੀ ਕੰਨਿਆਂ ਹਿਤ ਕਾਮ ਕੇ ਵਸੀ ਹੋਯਾਹੂਆ ਏਕ ਪੁਰਖੁ ਰਾਵਰਕੇ ਭੇਖ ਕਉ ਧਾਰਤਾ ਭਇਆ ਥਾ। ਹੇ ਜਨਾਰਦਨ ਜੀ ਵਹੁ ਤੋਂ ਕਾਮਅਰਥੀਥਾ ਆਪਣੇ ਅਰਥ ਕੋ ਸਿਧ ਕਰਨੇ ਹਿਤ ਤੁਮਾਰੇ ਭੇਖ ਕੋ ਵਾਨੇ ਧਾਰਨ

ਕੀਆ ਥਾ। ਤਬ ਤਿਸਕੌ ਆਪਨਾ ਭੇਖੀ ਜਾਨ ਕਰ ਹੇ ਰਾਵਰ ਤਿਸਕੀ ਤੈਨੇ ਪੈਜ ਰਾਖੀ ਥੀ ਤੈਸੇ ਹੀ ਅਬ ਮੇਰੀ ਭੀ ਯਾ ਸੰਕਟ ਤੇ ਰਖਿਆ ਕਰੋ। ਕਾਹੇ ਤੇ ਮੇਰਾ ਤੋ ਕੁਛ ਬਿਗਰਤਾ ਹੈ ਹੀ ਨਹੀਂ। ਪਰ ਸਾਰਾ ਜਗਤ ਤੇਰਾ ਭਗਤਕਰ ਮੁਝਕੌ ਭਾਖਤਾ ਹੈ।ਤਾਂਤੇ ਇਸ ਅਉਸਰ ਮੈਂ ਮੇਰੀ ਪੈਜ ਰਾਖਨੀ ਹੇ ਪਤਿਤ ਪਾਵਨ ਤੁਝਕੌ ਯੋਗ ਹੈ। ਜੇਕਰ ਕਹੋ ਤੂ ਮਹਾਂ ਪਾਪੀ ਹੈਂ ਸਾਰੀ ਆਰਬਲਾ ਦੁਕ੍ਰਿਤ ਕਰਮ ਹੀ ਕਰਤਾ ਰਹਾ ਹੈਂ। ਅਬ ਤਿਨ ਕਰਮੋਂ ਕਾ ਫਲ ਜੋ ਦੁਖ ਹੈ ਸੋ ਤਿਸਕੌ ਤੂ ਹੀ ਭੋਗ। ਤਾਂਤੇ ਹੇ ਜਗਤ ਗੁਰ ਤੇਰੇ ਮੈਂ ਤਉ ਅਨੰਤ ਗੁਣ ਹੈਂ ਜਿਨੋ ਗੁਣੋਂ ਕਾ ਪਾਰਾਵਾਰ ਸ਼ੇਸ਼ ਭੀ ਨਹੀਂ ਪਾਇਸਕਤਾ। ਕਾਹੇ ਤੇ ਤੁਝਕੌ ਅਪ੍ਰਮੇਵ ਜੋ ਕਹੇ ਹੈਂ।ਬਖ-ਸ਼ਿੰਦ ਕਹੇ ਹੈਂ ਸਦਾਮਿਹਰਬਾਨਕਹੇ ਹੈਂ ਸਰਨਯੋਗ ਕਹੇ ਹੈਂ। ਸਰਬ ਪਾਲਕ ਦੁਸ਼ਟਗੰਜਨ ਭਗਤ ਰਛਕ ਬਿਧਾਤਾਦੀਨਪਾਲ ਕ੍ਰਿਪਾਲੂ ਦੀਨ ਕਾ ਹਿਤੂ ਸਰਬ ਕਾ ਸਹਾਇਕ ਰਿਖੀ ਕੇਸ਼ ਦੇਹ ਪਿਤੰਬਰ ਇਤਾਦਿ ਅਨੰਤ ਹੀ ਗੁਣ ਤੇਰੇ ਮੈਂ ਬੇਦ ਔਰ ਸ਼ਾਸਤ੍ਰ ਕਹੇ ਹੈ। ਤਾਂਤੇ ਮੈਂ ਅਨਾਥ ਸਰਬ ਆਸਰਾ ਤਿਆਗ ਕਰ ਜੋ ਤੁਮਾਰੀ ਸਰਨ ਮੈਂ ਆਇ ਗਿਰਾ ਹੌਂ ਸੋ ਇਸੀ ਤੇ ਆਇਆ ਹੌਂ ਜੋ ਮੇਰੇਪੂਰਬਲੇ ਕੀਏ ਹੂਏ ਖੋਟੇ ਕਰਮ ਸਰਬ ਹੀ ਨਸ਼ਟ ਹੋਇ ਜਾਵੇਂ। ਜਬ ਤੇਰੀ ਸਰਣ ਕੌ ਪ੍ਰਾਪਤਿ ਹੋਇ ਕਰ ਹੇ ਕਰੁਣਾਂ ਐਨ ਫੇਰ ਭੀ ਮੇਰੇ ਖੋਟੇ ਕਰਮ ਨਸ਼ਟ ਨਾ ਭਏ। ਅਰ ਮੁਝਕੌ ਕਰਮਾਂ ਕਾ ਫਲ ਭੋਗਣਾ ਪੜਾ ਤਬ ਹੇ ਜਗਤ ਗੁਰ ਤੇਰੇ ਗੁਣਾਂ ਕੌ ਮੈਂ ਕਿਆ ਯਾਦ ਕਰੌਂਗਾ ਕੈਸੇ ਜੈਸੇ ਸਿੰਘ ਕੀ ਸਰਣ ਮੈ ਅਜਾ ਜਾਇ ਗਿਰੈ ਪ੍ਰਾਣੋਂ ਕੀ ਰਖਿਆ ਵਾਸਤੇ ਅਰ ਸਿੰਘ ਕੇ ਦੇਖਤੇ ਹੀ ਜੰਬਕ ਤਿਸ ਕਉ ਗ੍ਰਸ ਲੇਵੇ ਤਬ ਵਹੁ ਮ੍ਰਿਗਰਾਜ ਕੇ ਬਲ ਕੌ ਅਜਾ ਕਿਆ ਕਹੇ। ਤੈਸੇ ਤੇਰੀ ਸਰਨ ਕੋ ਪ੍ਰਾਪਤਿ ਹੋਣੇ ਕਰ ਹੇ ਨਰ ਸਿੰਘ ਦੇਵ ਬਹੁੜ

ਜਬ ਜੈਬਕ ਰੂਪ ਕਰਮ ਮੁਝ ਕੋ ਗ੍ਰਾਸਨੇ ਲਾਗੈ ਤਬ ਹੇ ਦੀਨ ਬੰਧਵ ਤੇਰੇ ਗੁਣਾਂ ਕੋ ਮੈਂ ਕਹਾਂ ਯਾਦ ਕਰੋਂਗਾ। ਹੇ ਸਰਬ ਸੁਖੋਂ ਕੇ ਦਾਤਾ ਜੇਕਰ ਆਪ ਕਹੋ ਕਿਛਕ ਧੀਰਜ ਕਰ ਤੇਰੀ ਸਹਾਇਤਾ ਕਰੈਂਗੇ ਤਉ ਮੈਂ ਧੀਰਜ ਕੈਸੇ ਕਰੋਂ। ਹੇ ਪ੍ਰਾਣ ਰਖਕ ਜੈਸੇ ਏਕ ਬੂੰਦ ਕੇ ਹੇਤ ਦੁਖਤ ਹੋਇਆ ਹੂਆ ਚਾਤ੍ਰਕ ਪੁਕਾਰ ਪੁਕਾਰ ਕਰਤਾ ਹੈ। ਜਬ ਵਾਂਕੇ ਪ੍ਰਾਣ ਹੀ ਪੁਕਾਰ ਪੁਕਾਰ ਕਰਤੇ ਚਲੇ ਗਏ ਅਰ ਤਿਸਕੋ ਏਕ ਬੂੰਦ ਜਲਕੀ ਨਾ ਪ੍ਰਾਪਤ ਭਈ। ਬਹੁੜ ਪੀਛੇ ਪ੍ਰਾਣੋਂ ਕੇ ਗਏ ਤੇ ਤਿਸਕੋ ਜਲ ਨਿਧਕੀ ਪ੍ਰਾਪਤ ਭਈ ਤਉ ਕਹੋ ਵਾਂਕੇ ਵਹੁ ਸਾਗਰ ਕਉਨ ਅਰਥ ਆਵੈਗਾ ਕਿੰਤੂ ਵਾਂਕੇ ਕਿਸੀ ਅਰਥ ਨਹੀਂ। ਜੈਸੇ ਸਰੀਰ ਕੀ ਰਖਿਆ ਕਰਨੇ ਹਿਤ ਸੁਕ ਸੀਂਚਾਨੇ ਕੀ ਸਰਨ ਕੋ ਪ੍ਰਾਪਤਿ ਹੋਵੈ ਔਰ ਲਵਾ ਤਹਾਂ ਤਿਸ ਕੋ ਭਖਨ ਕਰ ਜਾਵੈ। ਤਬ ਸਾਰੇ ਜਗਤ ਮੈਂ ਤਿਸ ਸੀਂਚਾਂਗ ਕੋ ਹਾਸੀ ਹੋਤੀ ਹੈ। ਤਾਂਤੇ ਹੇ ਦੀਨੋਂ ਕੇ ਰਖਪਾਲ ਅਬ ਮੇਰੇ ਪ੍ਰਾਣ ਜਾਤੇ ਹੈਂ ਕਿਸੀ ਪ੍ਰਕਾਰ ਭੀ ਸਥਿਰ ਨਹੀਂ ਹੋਇ ਸਕਤੇ। ਕਿਸ ਪ੍ਰਕਾਰ ਅਬ ਮੈਂ ਪ੍ਰਾਣੋਂ ਕਉ ਰਾਖੋਂ। ਹੇ ਅਨੰਤ ਕੋਟੀ ਯੁਗ ਧਰਣ ਅਬ ਮੇਰੀ ਰਖਿਆ ਕਰਹੁ ਰਖਿਆ ਕਰਹੁ। ਹੇ ਦੁਸ਼ਟ ਖੰਡਨ ਜਬ ਤੁਮਾਰੀ ਸਰਨ ਕੌ ਪ੍ਰਾਪਤ ਹੋਕਰ ਭੀ ਬਹੁੜ ਲਵਾ ਰੂਪੀ ਰਾਜਾ ਮੁਝ ਕੋ ਭਖਨ ਕਰ ਗਿਆ। ਤਬ ਹੇ ਕੰਸ ਨਿਕੰਦਨ ਤੁਝਕੋ ਫੇਰ ਹਾਸੀ ਹੋਗੀ। ਕਿਆ ਕਿ ਸਰਬ ਲੋਕ ਕਹੈਂਗੇ ਸਧਨਾ ਕੀ ਰਖਿਆ ਭਗਵਾਨ ਨੇ ਨਾ ਕਰੀ। ਹੇ ਸੁਰਿਪਤਿ ਕੇ ਸਹਾਇਕ ਅਬ ਮੈਂ ਰਸਾਤਲ ਕੋ ਚਲਿਆ ਹੌਂ। ਮੇਰੀ ਰਖਿਆ ਕਰਹੁ। ਜੈਸੇ ਸਰਤਾ ਮੈਂ ਕੋਊ ਪੁਰਖ ਨਵਕਾ ਤੇ ਬਿਨਾ ਦੁਖ ਪਾਵੈ ਹੈ। ਜਬ ਵਹੁ ਬੂਡ ਜਾਇ ਹੈ। ਤਬ ਪੀਛੇ ਤੇ ਵਾਕੋ ਪੋਤ ਆਇ ਮਿਲੇ ਹੈ। ਤਬ ਕਹੁ ਵਾਕੇ ਕਉਨ ਸੇ ਅਰਥ ਹੋਇ ਹੈ। ਹੇ ਪ੍ਰਾਣ ਨਾਥ ਹੇ

ਜਾਦਵ ਪਤਿ ਹੇ ਸਾਰੰਗਪਾਨ। ਮੇਰੀ ਤਉ ਤਨਕਮਾਤ੍ਰ ਭੀ ਹਾਨੀ ਨਹੀਂ। ਪਰੰਤੂ ਹੇ ਰਾਵਰ ਆਪਕੀ ਨਿੰਦਾ ਸਾਰੇ ਜਗਤ ਮੈਂ ਚਲੈਗੀ। ਹੇ ਪ੍ਰਾਣ ਪੁਰਖੋਤਮ ਜਬ ਮੇਰੇ ਪ੍ਰਾਣ ਚਲੇ ਗਏ ਅਤੇ ਪੀਛੇ ਤੇ ਆਪ ਨੇ ਆਇ ਮੇਰੀ ਮੁਕਤੀ ਕਰੀ ਵਾ ਮੇਰੀ ਸਹਾਇਤਾ ਕਰੀ ਤਬ ਉਸ ਮੁਕਤ ਕੋ ਅਰ ਸਹਾਇਤਾ ਕੋ ਕਉਣ ਜਾਣੈਗਾ ਕਿੰਤੂ ਵਹੁ ਕਿਸੀ ਅਰਥ ਨਹੀਂ। ਤਾਂਤੇ ਏਤਨੀ ਦੇਰ ਆਪ ਨੇ ਕਾਹੇ ਕਰੀ ਹੈ। ਮੇਰੀ ਰਖਿਆ ਕਰਹੁ। ਹੇ ਬ੍ਰਿਜਨਾਥ ਜੇ ਕਰ ਕਹੋ ਤੂੰ ਆਪਣੇ ਸਬੰਧੀਓਂ ਕਉ ਕਹੋ ਮੁਝ ਕਉ ਕਿਆ ਕਹਤਾ ਹੈਂ। ਵਹੁ ਤੇਰੀ ਸਹਾਇਤਾ ਆਇ ਕਰੈਂ ਜਿਨਕੀ ਤੂੰ ਅਹੰਮਮ ਕਰਤਾ ਥਾ। ਤੋ ਅਬ ਮੇਰੇ ਮੈਂ ਹੇ ਅਘਨਾਸ ਅਹੰਮਮ ਕਾਈ ਨਹੀਂ ਰਹੀ। ਔਰ ਨਾਹੀ ਕੋਈ ਮੇਰਾ ਇਸ ਕਾਲ ਸਹਾਇਕ ਹੈ। ਹੇ ਸਰਬ ਰੰਜਨ ਸ੍ਵਾਮੀ ਅਬ ਮੈਂ ਤੇਰੀ ਸਰਨ ਕੌ ਪ੍ਰਾਪਤਿ ਭਇਆ ਹੌਂ ਹੇ ਦੀਨ ਬੰਧੂ ਇਸ ਅਉਸਰ ਕੇ ਸਮੇ ਦ੍ਰੋਪਦਾ ਕੀ ਨਿਆਈਂ ਮੇਰੀ ਲਜਾ ਰਾਖਹੁ। ਕਿਉਂ ਏਤੀ ਦੇਰ ਕਰਤੇ ਹੋ। ਹੇ ਸੰਕਟ ਹਰਨ ਪ੍ਰਭੋ। ਮੈਨੇ ਆਪਕੇ ਚਿਤ ਕੀ ਔਰ ਭੀ ਲਖੀ ਹੈ। ਜਿਸ ਕਰ ਤੁਮ ਮੇਰੀ ਸਹਾਇਤਾ ਮੈਂ ਦੇਰ ਕਰਤੇ ਹੋ। ਸੋ ਬਾਤ ਇਹ ਹੈ। ਹੇ ਪਾਪ ਮੋਚਨ ਆਪ ਨੇ ਜਾਨਿਆ ਹੈ ਜੋ ਸਧਨਾ ਕਸਾਈ ਹੈ। ਅਰ ਮਹਾਂ ਮੰਦ ਕਰ ੀ ਹੈ। ਐਸੇ ਪਾਪੀ ਕੀ ਸਹਾਇਤਾਮੈਂ ਕਾਹੇ ਕਉ ਕਰਉਂ। ਹੈ ਪ੍ਰਾਣ ਪੁਰਖੋਤਮ ਜੀ। ਅਬ ਤੌ ਮੈਂ ਸਧਨਾ ਨਾਮ ਤੇਰੀ ਸਰਣ ਕਉ ਪ੍ਰਾਪਤ ਭਇਆ ਹੌਂ ਅਬ ਭੀ ਮੇਰੇ ਪਾਪ ਨਸ਼ਟ ਨਾ ਭਏ ਤੋ ਬਹੁੜ ਕਬ ਹੋਵੈਂਗੇ। ਹੇ ਸਰਬ ਕਾਲ ਸਹਾਇਕ ਮੇਰੇ ਚਿੱਤ ਮੈਂ ਤਉ ਅਬ ਸ਼ਾਂਤੀ ਹੈ। ਕਿਸ ਤੇ ਤੇਰਾ ਜਨ ਤੇਰਾ ਨਾਮ ਪੜ੍ਹ ਰਹਾ ਹੈ।ਤਾਂਤੇ ਹੇ ਰਾਵਰ! ਮਾਨ ਅਪਮਾਨ ਸਰਬ ਕਿਛ ਤੇਰਾ ਹੀ ਹੈ। ਮੇਰੀ ਤਉ ਹਾਨੀ ਕਿਛ ਨਹੀਂ ਪਰ ਅਬ

ਅਉਸਰ ਕਾ ਸਮਾਂ ਆਇ ਬਣਾ ਹੈ । ਜੈਸੇ ਪੰਚਾਲੀ ਕੀ ਅਰ ਪ੍ਰਹਲਾਦ ਕੀ ਆਪ ਨੇ ਲਾਜ ਰਾਖੀ ਥੀ, ਤੈਸੇ ਹੀ ਅਬ ਮੇਰੀ ਭੀ ਰਾਖਹੁ। ਹੇ ਨਿਜਾਤਮਾ ! ਜਬ ਐਸੀ ਬੇਨਤੀ ਭਗਤ ਸਧਨਾ ਨੇ ਕਰੀ । ਤਬ ਸੁਨਤੇ ਹੀ ਤਿਸ ਕੀ ਬੇਨਤੀ ਕਉ ਕਰਣਾਐਨ ਖਗਪਤਿ ਪਰ ਚਢ ਕਰ ਧਾਵਨਾ ਕਰਤੇ ਭਏ। ਔਰ ਏਕ ਏਕ ਪਾਹਨ ਤਿਸ ਦੁਰਗ ਕਾ ਗਰੜ ਕੇ ਪਰੋਂ ਕੀ ਪਉਨ ਸਾਥ ਉਡਾਇ ਕਰ ਤਿਨ ਦੁਸ਼ਟੋਂ ਕਉ ਘਾਇਲ ਕਰ ਦੀਆ। ਕੈਸੇ ਕਿਸੀ ਕਾ ਨਾਕ ਕਿਸੀ ਕਾ ਕਾਂਨ ਕਿਸੀ ਕੀ ਭੁਜਾ ਕਿਸੀ ਕੀ ਜੰਘ ਕਿਸੀ ਕਾ ਮੁਖ ਕਿਸੀ ਕਾ ਮਾਥਾ ਕਿਸੀ ਕਾ ਸਿਰ ਸਰਬ ਪ੍ਰਕਾਰ ਕਰਕੇ ਦੁਸ਼ਟੋਂ ਕਾ ਅੰਗ ਅੰਗ ਚੂਰਣ ਕਰ ਡਾਰਾ । ਔਰ ਜੋ ਸਾਧੂ ਪੁਰਖ ਥੇ ਤਿਨ ਕਉ ਕਿੰਚਤ ਮਾਤ੍ਰ ਭੀ ਭੈ ਨ ਦਿਖਾਵਤੇ ਭਏ। ਹੇ ਹਰੀ ਲਾਲ ਜੈਸੇ ਗਰਭ ਕਾ ਦੁਖ ਬਾਲਕ ਕਉ ਨਹੀਂ ਪੋਹਤਾ। ਸਰਬ ਪ੍ਰਕਾਰ ਕਰ ਗਰਭ ਰੂਪ ਖੋਡਰ ਤੇ ਅਰੋਗ ਨਿਕਸਤਾ ਹੈ । ਤੈਸੇ ਦੁਰਗ ਕੀ ਨੀਂਵ ਰੂਪ ਖੋਡਰ ਤੇ ਚੂਨੇ ਪਥਰ ਕੇ ਕਸ਼ਟ ਤੇ ਸਧਨਾ ਅਰੋਗ ਨਿਕਸਤਾ ਭਇਆ। ਕਿੰਚਤ ਮਾਤ੍ਰ ਭੀ ਖੋਡਰ ਕਾ ਦੁਖ ਸਧਨੇ ਕਉ ਅੰਤ੍ਰ-ਯਾਮੀ ਨੇ ਨਾ ਪ੍ਰਾਪਤ ਹੋਨੇ ਦੀਆ । ਹੇ ਮੇਰੇ ਨਿਜਾਤਮਾ ! ਜਬ ਐਸੀ ਅਜਮਤ ਬਾਦਸ਼ਾਹ ਨੇ ਦੇਖੀ । ਤਬ ਦੌੜ ਕਰ ਆਇਕੈ ਦੋਨੋਂ ਹਾਥ ਬੰਦ ਕਰ ਮਸਤਕ ਕੋ ਝੁਕਾਇਕੇ ਸਧਨੇ ਕੇ ਚਰਨੋਂ ਮੈਂ ਗਿਰ ਪੜਾ। ਔਰ ਆਪਣੀ ਕਰੀ ਹੋਈ ਭੂਲ ਕੋ ਦਾਸ ਭਾਵ ਹੋਇਕਰ ਸਧਨਾ ਤੇ ਖਿਮਾ ਕਰਾਵਤਾ ਭਇਆ । ਜਬ ਸਧਨਾ ਨੇ ਰਾਜਾ ਕੀ ਨਿੰਮ੍ਰਤਾ ਦੇਖੀ ਤਬ ਤਿਸ ਕਉ ਨੀਤੀਪੂਰ-ਬਕ ਉਪਦੇਸ਼ ਕਰਤੇ ਭਏ। ਹੇ ਰਾਜਨ ਸਾਧ ਭੇਖ ਕਉ ਬਹੁੜ ਐਸਾ ਦੁਖ ਨਹੀਂ ਦੇਣਾ ਜੈਸਾ ਮੁਝਕੋ ਦੀਆ ਹੈ। ਜਬ ਤੂ ਸਾਧ

ਭੇਖ ਕੋ ਦੁਖ ਦੇਵੇਂਗਾ ਤਬ ਤੂੰ ਕਦਾਚਿਤ ਹੀ ਸੁਖ ਕਉ ਪ੍ਰਾਪਤ ਨਹੀਂ ਹੋਵੇਂਗਾ। ਹੇ ਨਿਜਾਤਮਾ ਜਬ ਐਸੇ ਸਧਨਾ ਨੇ ਰਾਜਾ ਕੋ ਕਹਾ ਤਬ ਸੁਨਤੇ ਹੀ ਰਾਜਾ ਤਿਨਕੇ ਚਰਨਾਂ ਮੈਂ ਗਿਰ ਪੜਾ ਤਬ ਤਿਸ ਕੀ ਪੀਠ ਪਰ ਹਾਥ ਰਾਖਕੈ ਸਧਨਾ ਜੀ ਇਛਾ ਪੂਰਬਕ ਰਮਤੇ ਭਏ॥ ੨॥੨॥ ੧੦॥੧੧॥

ਇਤਿ ਸ੍ਰੀਗੁਰ ਭਗਤਮਾਲ ਗ੍ਰੰਥੇ ਆਤਮਦਰਸੀ ਨਿਜਾਤਮ ਪ੍ਰਬੋਧ ਸਧਨਾ ਜੀ ਕੀ ਸਾਖੀ ਵਰਨਨੰ ਨਾਮ ਪੰਚਦਸੋ ਉਪਾਖਿਆਨ॥ ੧੫॥



## ਅਥ ਸੋਲ੍ਹਵਾਂ ਅਧਯਾਇ ਲਿਖ੍ਯਤੇ॥

ਆਗੇ ਸਾਖੀ ਦੂਸਰੀ ਸਧਨੇ ਜੀ ਕੀ ਚਲੀ

ਨਿਜਾਤਮਾਓਂ ਵਾਚ॥ ਹੇ ਸਮਦਰਸੀ ਜੀ ਜਬ ਸਧਨਾ ਨੇ ਰਾਜਾ ਕਉ ਅਜਮਤ ਦਿਖਾਈ। ਤਬ ਪੀਛੇ ਤੇ ਸਧਨਾ ਮਾਤਾ ਪਿਤਾ ਹੀ ਪਾਸ ਰਹਾ ਕਿ ਕਹੂੰ ਆਨ ਠੌਰ ਪੈ ਚਲਿਆ ਗਿਆ। ਏਹ ਜੈਸੇ ਪ੍ਰਸੰਗ ਹੈ ਤੈਸੇ ਕਿਰਪਾ ਕਰ ਕਹੋ॥

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਜਬ ਐਸੀ ਅਜ-ਮਤ ਕੌ ਪਰਜਾ ਔਰ ਰਾਜਾ ਨੇ ਦੇਖਿਆ। ਤਬ ਸਹਿਤ ਰਾਜਾ ਕੇ ਸਰਬ ਨਗਰੀ ਸਧਨਾ ਕੇ ਚਰਨੋਂ ਮੈਂ ਅਤਯੰਤ ਹੀ ਭਾਵਨਾ ਕਰਤੀ ਭਈ। ਅਰ ਔਰ ਜੋ ਤੁਰਕ ਥੇ ਸੋ ਸਰਬ ਹੀ ਲਜਾ ਕੋ ਪ੍ਰਾਪਤ ਭਏ। ਤਿਸਤੇ ਅਨੰਤਰ ਸਧਨਾ ਨੇ ਵੀਚਾਰ ਕੀਆ ਜੋ ਅਬ ਇਸ ਨਗਰੀ ਮੈਂ ਰਹਿਣਾ ਭਲਾ ਨਹੀਂ ਤਾਂਤੇ ਅਬ ਚਲੋ ਜਗਨ ਨਾਥ ਜੀ ਕਾ ਦਰਸ਼ਨ ਕਰੀਏ। ਐਸੇ ਵਿਚਾਰ ਕਰ ਜਗਨ ਨਾਥ ਜੀ ਕੀ ਯਾਤਰਾ ਕੋ ਚਲਤੇ ਭਏ। ਹੇ ਮੇਰੇ ਆਤਮਾ ਐਸੇ ਹੀ ਚਲਤੇ ਚਲਤੇ ਮਗ ਮੈਂ ਸਧਨਾ ਕੋ ਔਰ ਯਾਤਰੂ ਮਿਲਤੇ ਭਏ।

ਤਬ ਤਿਨ ਯਾਤਰੂਆਂ ਤੇ ਨਿਆਰੇ ਹੋਇ ਕਰ ਕਹੂੰ ਕਨਾਰੇ ਪਰ ਜਾਇ ਬੈਠੇ। ਜਬ ਸਧਨਾ ਜੀ ਕਉ ਯਾਤਰੂਆਂ ਨੇ ਕਨਾਰੇ ਜਾਇ ਬੈਠਾ ਹੂਆ ਦੇਖਿਆ। ਤਬ ਹਾਥ ਜੋੜ ਕਰ ਸਰਬ ਯਾਤਰੂਸਮੀਪ ਜਾਇਕੇ ਭਗਤਕੋ ਨਮਸਕਾਰ ਕਰ ਕਹਨੇ ਲਾਗੇ ਹੇ ਮਹਾਰਾਜ ਤੁਮ ਦੂਰ ਕਾਹੇ ਕਉ ਜਾਇ ਬੈਠੇ ਹੋ। ਹਮਾਰੇ ਸਮੀਪ ਆਇ ਬੈਠੋ। ਹੇ ਨਿਜਾਤਮਾ ਐਸੇ ਸੁਣ ਕਰ ਭਗਤ ਜੀ ਨੇ ਕਹਿਆ ਹੇ ਰਾਮ ਕੇ ਪਿਆਰਿਓ ਮੈਂ ਜਾਤੀ ਕਾ ਕਸਾਈ ਹੋਂ। ਤੁਮਾਰੇ ਸਮੀਪ ਬੈਠਣੇ ਕੇ ਯੋਗਯ ਨਹੀਂ। ਹੇ ਮੇਰੇ ਆਤਮਾ ਜਬ ਐਸੀ ਪ੍ਰੇਮ ਮਈ ਬਾਣੀ ਸਰਲ ਸੁਭਾਵ ਵਾਲੀ ਯਾਤਰੂਆਂ ਨੇ ਸੁਣੀ। ਤਬ ਬਹੁਤ ਹੀ ਭਾਉ ਭਗਤ ਕਰਕੇ ਔਰ ਸਾਧ ਮਹਾਤਮਾ ਜਾਨ ਕਰ ਤਿਨਕੀ ਅੰਨ ਜਲ ਕਰ ਸੇਵਾ ਅਤਯੰਤ ਹੀ ਯਾਤਰੂ ਕਰਤੇ ਭਏ। ਹੇ ਹਰੀਲਾਲ ਜਬ ਤਿਨ ਲੋਕਉਂ ਕਰ ਅਤਿਅੰਤ ਹੀ ਪ੍ਰਭੁਤਾ ਆਪਣੀ ਹੋਤੀ ਸਧਨਾ ਭਗਤ ਨੇ ਦੇਖੀ ਤਬ ਤਉ ਤਿਨਕਾ ਭੀ ਸੰਗ ਤਿਆਗ ਕਰ ਏਕਾ ਏਕੀ ਹੋਇ ਕਰ ਬਿਚਰਨੇ ਲਾਗੇ। ਤਬ ਚਲਤੇ ਚਲਤੇ ਰਸਤੇ ਮੈਂ ਏਕ ਨਗਰ ਆਇਆ ਤੌ ਤਿਸ ਮੈਂ ਭਿਛਿਆ ਕੇ ਅਰਥ ਏਕ ਗ੍ਰੇਹੀ ਕੇ ਘਰ ਮੈਂ ਜਾਇ ਕਰ ਏਕ ਨਾਰ ਕੇ ਪਾਸ ਤੇ ਅੰਨ ਕੀ ਯਾਚਨਾ ਕਰੀ। ਤਬ ਤਿਸ ਨਾਰ ਨੇ ਭਗਤ ਕੇ ਸਰੂਪ ਕੋ ਦੇਖਿਆ। ਤਬ ਦੇਖਤੇ ਹੀ ਰੂਪ ਕੋ ਦੇਹ ਤੇ ਬਿਦੇਹ ਹੋਇ ਜਾਤੀ ਭਈ। ਬਹੁੜ ਤਿਸ ਇਸਤ੍ਰੀ ਨੇ ਭਗਤ ਕੇ ਪ੍ਰਤੀ ਕਹਾ। ਆਈਏ ਜੀ ਮਹਾਰਾਜ ਜੀ ਬੈਠੀਏ ਜੀ ਮੈਂ ਆਪਕੇ ਮੁਖ ਕਮਲ ਤੇ ਸਦਕੇ ਬਲਿਹਾਰ ਕੁਰਬਾਨ ਹੋਤੀ ਹੋਂ। ਐਸੇ ਕਹ ਕਰ ਸੁੰਦਰ ਪਰਯੰਕ ਪਰ ਵਿਛਾਈ ਕਰਕੇ ਤਿਨ ਕੇ ਭਾਉ ਸਹਤ ਬੈਠਾਵਤੀ ਭਈ। ਅਰ ਆਪ ਤਿਨਕੇ ਅਰਥ ਛੇਤੀ ਛੇਤੀ ਕਰ ਭੋਜਨ ਸਵਾਰਨੇ ਲਾਗੀ। ਤਬ ਭਗਤ ਜੀ

ਤਿਸਕਾ ਪ੍ਰੇਮ ਦੇਖਕਰ ਮੰਚ ਪਰ ਬੈਠ ਜਾਤੇ ਭਏ। ਏਤੇ ਮੈਂ ਰਸੋਈ ਤਿਆਰ ਕਰ ਮਹਾਂ ਸੁੰਦਰ ਸਨਿਗਧ ਰਸਕਰ ਭਰਾ ਹੂਆ ਥਾਲ ਪਰੋਸਕਰ ਭਗਤ ਜੀਕੇ ਆਗੇ ਲਿਆਇ ਰਾਖਿਆ। ਜਬ ਭਗਤ ਜੀ ਭੋਜਨ ਪਾਇ ਚੁਕੇ ਤਬ ਵਹੁ ਨਾਰ ਹਾਥ ਜੋੜ ਕਰ ਕਹਨੇ ਲਾਗੀ ਹੇ ਰਾਵਰ ਜੀ ਆਪ ਮੋਹਿ ਅੰਗੀ ਕ੍ਰਿਤ ਕਰੋ। ਮੈਂ ਆਪਕਾ ਸਰੂਪ ਦੇਖਕਰ ਮੋਹਿਤ ਹੋਇ ਗਈ ਹਾਂ। ਔਰ ਕਾਮ ਰੂਪ ਅਗਨੀ ਮੇਰੇ ਹਿਰਦੇ ਕੋ ਦਾਹਿ ਕਰ ਰਹੀ ਹੈ। ਤਾਂਤੇ ਆਪ ਮੇਰੇ ਕੰਠ ਸਾਥ ਮਿਲੋ ਜਿਸਕਰ ਮੇਰਾ ਹਿਰਦਾ ਸੀਅਰਾ ਹੋਵੈ। ਹੇ ਨਿਜਾਤਮਾਂ ਜਬ ਐਸੀ ਬਾਣੀ ਵਾ ਇਸਤ੍ਰੀ ਨੇ ਕਹੀ ਤਬ ਸੁਣਕਰ ਤਿਸਕੀ ਬਾਨੀ ਕੋ ਭਗਤਸਧਨਾਜੀਨੇਕਹਾ। ਹੇ ਰਾਮ ਕੀ ਪਿਆਰੀ ਜੇ ਸਿਰਕਾਟ ਦੇਵੇਂ ਤਉ ਭੀ ਇਹ ਸੰਜੋਗ ਨਹੀਂ ਬਨਤਾ। ਹੇ ਮੇਰੇ ਆਤਮਾਂ ਭਗਤ ਨੇ ਤਉ ਔਰ ਬਾਤ ਕਹੀ ਪਰ ਉਸ ਇਸਤ੍ਰੀ ਨੇ ਅਉਰ ਹੀ ਸਮਝੀ। ਸੋ ਕਿਆ ਸਮਝੀ ਕਿ ਇਹ ਪੁਰਸ਼ ਐਸੇ ਕਹਤਾ ਹੈ ਜੇਕਰ ਤੂੰ ਭਗਤਕਾ ਸਿਰ ਕਾਟਦੇਵੈਂ ਤਉ ਮੈਂ ਤੇਰੇਸਾਥ ਰਮੇਂਗਾ। ਹੇ ਹਰੀ ਲਾਲ ਐਸੇ ਸਮਝ ਕਰ ਵਾ ਨਾਰ ਨੇ ਤੁਰਤ ਹੀ ਸੁਖ ਪੂਰਬਕ ਸੋਏ ਹੂਏ ਭਰਤਾ ਕਾ ਸੀਸ ਕਾਟ ਕਰ ਭਗਤ ਜੀ ਕੇ ਆਗੇ ਲਿਆਇ ਰਖਿਆ। ਔਰ ਮੁਖ ਤੇ ਐਸੇ ਕਹਿਆ ਹੇ ਰਾਵਰ ਜੀ ਤੇਰੇ ਹੇਤ ਮੈਨੇ ਏਤੀਕਰੀ ਹੈ। ਅਬ ਤੁਮ ਨਿਸੰਗ ਹੋਇਕਰ ਮੇਰੇ ਸਾਥ ਰਮੋ। ਹੇ ਮੇਰੇ ਆਤਮਾ ਐਸੇ ਸੁਣ ਕਰ ਔ ਨੇਤ੍ਰੀਂ ਦੇਖ ਕਰ ਬਿਸਮੇ ਹੋਇ ਕਰ ਭਗਤਜੀ ਨੇ ਕਹਾ ਹੇ ਦੁਸ਼ਟ ਸੁਭਾਇ ਵਾਲੀ ਯੋਖਤਾ ਪਤੀ ਕੇ ਮਾਰਨੇ ਮੈਂ ਤੈਨੇ ਤਨਕ ਭਰ ਭੀ ਦੇਰ ਨਹੀਂ ਕਰੀ ਤਬ ਮੇਰੇ ਸਾਥ ਕਹੋ ਤੂੰ ਕਬ ਭਲਾ ਕਰੇਂਗੀ ਹੇ ਨਿਜਾਤਮਾ ਜਬ ਐਸੇ ਉਸ ਇਸਤ੍ਰੀ ਨੇ ਭਗਤ ਕੇ ਮੁਖ ਤੇ ਸੁਣਾ ਤਬ ਨਿਸਚੇ ਕੀਆ ਜੋ ਇਹ ਮੇਰੇ ਸਾਥ ਅਬ ਨਹੀਂ ਰਮਤਾ

ਐਸੇ ਜਾਣ ਕਰ ਰਿਸਕੇ ਸਾਥ ਅਤੀ ਊਚੀ ਸੁਰਕਰ ਰੋਇਕੇ ਪੁਕਾਰ ਪੁਕਾਰ ਕਰਤੀ ਭਈ । ਜਬ ਤਿਸਕਾ ਸਬਦ ਚੋਰ ਚੋਰ ਕਰ ਸੰਭਾਖਨ ਕੀਆ ਹੂਆ ਪੜੋਸੀਓਂ ਨੇ ਸੁਣਾ। ਤਬ ਸਰਬ ਹੀ ਨਾਰ ਨਰ ਧਾਇਕਰ ਇਕਤ੍ਰ ਹੋਇਕੇ ਆਇ ਭਗਤ ਜੀ ਕੋ ਫੜਤੇ ਭਏ ਔਰ ਮੁਸ਼ਕੀ ਬਾਂਹੀ ਬਾਂਧਕਰ ਅਤੀ ਸਾਸਨਾ ਲਾਤ ਮੁਕੀ ਮਾਰ ਕਰ ਅਨੇਕ ਪ੍ਰਕਾਰ ਕੇ ਦੁਰਵਾਕ ਕਹ ਕਹ ਤਿਸ ਕਉ ਡਾਂਟਤੇ ਭਏ । ਤਬ ਤਿਸ ਇਸਤ੍ਰੀ ਨੇ ਪੜੋਸੀਓਂ ਕੇ ਪ੍ਰਤੀ ਕਹਾ ਹੇ ਭਾਈ ਜਨਹੁ ਇਹ ਪੁਰਸ਼ ਮੇਰੀ ਸੂਰਤ ਕਉ ਦੇਖਕਰ ਅਰ ਮੁਝ ਤੇ ਮਾਇਲ ਹੋਇਕਰ ਮੇਰੇ ਭਰਤਾ ਕਾ ਇਸਨੇ ਸੀਸ ਕਾਟ ਦੀਆ ਹੈ । ਹੇ ਨਿਜਾਤਮਾ ਐਸੇ ਨਾਰਕੇ ਵਾਕ ਕਉ ਸੁਨ ਕਰ ਸਰਬ ਨਰ ਬਾਂਧ ਕਰ ਭਗਤ ਸਧਨਾ ਜੀ ਕੇ ਪ੍ਰਤੀ ਰਾਜਾ ਕੇ ਪਾਸ ਲੇ ਜਾਤੇਭਏ ਤਬ ਰਾਜਾ ਨਾਰ ਤੇ ਪੂਛਤਾ ਭਇਆ ਕਹੋ ਬਾਹਿਨੀ ਯਾਨੇ ਕਿਯਾ ਕੁਕਰਮ ਕੀਆ ਹੈ । ਐਸੇ ਸੁਣਕਰ ਤਿਸ ਨਈਯਰ ਨੇ ਕਹਾ ਹੇ ਮਹਾਰਾਜ ਨਰਾਧਪ ਇਸਨੇ ਮੇਰੇ ਪਰ ਲੁਭਤ ਹੋਇਕੇ ਮੇਰੇ ਭਰਤਾਕਾ ਸੀਸ ਕਾਟ ਡਾਰਾ ਹੈ। ਹੇ ਨਿਜਾਤਮਾ ਜਬ ਐਸੇ ਰਾਜਾ ਨੇ ਸੁਣਾ ਤਬ ਰਿਸਕੇ ਸਾਥ ਆਗਿਆ ਕਰੀ ਅਬ ਇਸ ਤਸਕਰ ਕੇ ਦੋਨੋਂ ਹਾਥ ਕਾਟ ਦੇਵੋ। ਤਬ ਤੁਰਤ ਹੀ ਸੁਨਕਰ ਜੱਲਾਦ ਭਗਤ ਕੋ ਪਕੜ ਕਰ ਨਗਰ ਤੇ ਬਾਹਿਰ ਲੇ ਜਾਇਕੇ ਦੋਨੋਂ ਹਾਥ ਤਿਨਕੇ ਕਾਟ ਦੇਤੇ ਭਏ । ਜਬ ਹਾਥ ਕਾਟੇ ਗਏ ਤਬ ਲਹੂ ਸ੍ਰਵਤਾ ਹੂਆ ਦੋਨੋਂ ਟੁੰਡੋਂ ਤੇ ਸਾਂਤਿ ਸਰੂਪ ਹੋਏ ਹੂਏ ਭਗਤ ਜੀ ਭਗਤੀ ਕੇ ਰਸ ਮੈਂ ਭੀਜੇ ਹੂਏ ਆਗੇ ਕਉ ਚਲੇ ਪਰ ਕੈਸੇ ਚਲੇ ਨੈਕ ਮਾਤ੍ਰ ਭੀ ਹ੍ਰਿਦੇ ਮੈਂ ਖੋਭ ਨਾ ਕਰਤੇਭਏ। ਹੇਨਿਜਾਤਮਾ ਯਹਸਦਾਹੀ ਸੁਭਾਵਹੈ ਸੰਤ ਜਨਮਹਾਤਮਾਕਾ ਜੋ ਦੋਖਾਂ ਕੋ ਤਜਾਗ ਕਰ ਗੁਨ ਗ੍ਰਹਨ ਕਰਤੇ ਹੈਂ । ਤੈਸੇ ਆਪਨੇ ਮਨ ਕੋ ਸਧਨਾਭਗਤਜੀ ਕਹਿਨੇਲਾਗੇ। ਹੇ ਮੇਰੇ

ਐਸੇ ਜਾਣ ਕਰ ਰਿਸਕੇ ਸਾਥ ਅਤੀ ਊਚੀ ਸੁਰਕਰ ਰੋਇਕੇ ਪੁਕਾਰ ਪੁਕਾਰ ਕਰਤੀ ਭਈ। ਜਬ ਤਿਸਕਾ ਸਬਦ ਚੋਰ ਚੋਰ ਕਰ ਸੰਭਾਖਨ ਕੀਆ ਹੂਆ ਪੜੋਸੀਓਂ ਨੇ ਸੁਣਾ। ਤਬ ਸਰਬ ਹੀ ਨਾਰ ਨਰ ਧਾਇਕਰ ਇਕਤ੍ਰ ਹੋਇਕੇ ਆਇ ਭਗਤ ਜੀ ਕੋ ਫੜਤੇ ਭਏ ਔਰ ਮੁਸ਼ਕੀ ਬਾਂਹੀ ਬਾਂਧਕਰ ਅਤੀ ਸਾਸਨਾ ਲਾਤ ਮੁਕੀ ਮਾਰ ਕਰ ਅਨੇਕ ਪ੍ਰਕਾਰ ਕੇ ਦੁਰਵਾਕ ਕਹ ਕਹ ਤਿਸ ਕਉ ਡਾਂਟਤੇ ਭਏ। ਤਬ ਤਿਸ ਇਸਤ੍ਰੀ ਨੇ ਪੜੋਸੀਓਂ ਕੇ ਪ੍ਰਤੀ ਕਹਾ ਹੇ ਭਾਈ ਜਨਹੁ ਇਹ ਪੁਰਸ਼ ਮੇਰੀ ਸੂਰਤ ਕਉ ਦੇਖਕਰ ਅਰ ਮੁਝ ਤੇ ਮਾਇਲ ਹੋਇਕਰ ਮੇਰੇ ਭਰਤਾ ਕਾ ਇਸਨੇ ਸੀਸ ਕਾਟ ਦੀਆ ਹੈ। ਹੇ ਨਿਜਾਤਮਾ ਐਸੇ ਨਾਰਕੇ ਵਾਕ ਕਉ ਸੁਨ ਕਰ ਸਰਬ ਨਰ ਬਾਂਧ ਕਰ ਭਗਤ ਸਧਨਾ ਜੀ ਕੇ ਪ੍ਰਤੀ ਰਾਜਾ ਕੇ ਪਾਸ ਲੇ ਜਾਤੇਭਏ ਤਬ ਰਾਜਾ ਨਾਰ ਤੇ ਪੂਛਤਾ ਭਇਆ ਕਹੋ ਬਾਹਿਨੀ ਯਾਨੇ ਕਿਯਾ ਕੁਕਰਮ ਕੀਆ ਹੈ। ਐਸੇ ਸੁਣਕਰ ਤਿਸ ਨਈਯਰ ਨੇ ਕਹਾ ਹੇ ਮਹਾਰਾਜ ਨਰਾਧਪ ਇਸਨੇ ਮੇਰੇ ਪਰ ਲੁਭਤ ਹੋਇਕੇ ਮੇਰੇ ਭਰਤਾਕਾ ਸੀਸ ਕਾਟ ਡਾਰਾ ਹੈ। ਹੇ ਨਿਜਾਤਮਾ ਜਬ ਐਸੇ ਰਾਜਾ ਨੇ ਸੁਣਾ ਤਬ ਰਿਸਕੇ ਸਾਥ ਆਗਿਆ ਕਰੀ ਅਬ ਇਸ ਤਸਕਰ ਕੇ ਦੋਨੋਂ ਹਾਥ ਕਾਟ ਦੇਵੋ। ਤਬ ਤੁਰਤ ਹੀ ਸੁਨਕਰ ਜੱਲਾਦ ਭਗਤ ਕੋ ਪਕੜ ਕਰ ਨਗਰ ਤੇ ਬਾਹਿਰ ਲੇ ਜਾਇਕੇ ਦੋਨੋਂ ਹਾਥ ਤਿਨਕੇ ਕਾਟ ਦੇਤੇ ਭਏ। ਜਬ ਹਾਥ ਕਾਟੇ ਗਏ ਤਬ ਲਹੂ ਸ੍ਰਵਤਾ ਹੂਆ ਦੋਨੋਂ ਟੁੰਡੋਂ ਤੇ ਸਾਂਤਿ ਸਰੂਪ ਹੋਏ ਹੂਏ ਭਗਤ ਜੀ ਭਗਤੀ ਕੇ ਰਸ ਮੈਂ ਭੀਜੇ ਹੂਏ ਆਗੇ ਕਉ ਚਲੇ ਪਰ ਕੈਸੇ ਚਲੇ ਨੈਕ ਮਾਤ੍ਰ ਭੀ ਹ੍ਰਿਦੇ ਮੈਂ ਖੋਭ ਨਾ ਕਰਤੇਭਏ। ਹੇਨਿਜਾਤਮਾ ਯਹਸਦਾਹੀ ਸੁਭਾਵਹੈ ਸੰਤ ਜਨਮਹਾਤਮਾਕਾ ਜੋ ਦੋਖਾਂ ਕੌ ਤਯਾਗ ਕਰ ਗੁਨ ਗ੍ਰਹਨ ਕਰਤੇ ਹੈਂ। ਤੈਸੇ ਆਪਨੇ ਮਨ ਕੋ ਸਧਨਾਭਗਤਜੀ ਕਹਿਨੇਲਾਗੇ। ਹੇ ਮੇਰੇ

ਆਤਮਾ ਤੈਨੇ ਜੋ ਅਦੋਸ਼ ਅਜਾ ਰੂਪੀ ਜੀਵੋਂ ਕੇ ਗਲੇ ਕਾਟੇ ਹੈਂ ਸਹੰਸਰੋਂ ਕੇ ਸਹੰਸਰਹੀ ਸੋ ਤਿਨਕਾ ਦੰਡ ਤਨਕ ਭਰ ਰਾਜਾ ਨੇ ਕ੍ਰਿਪਾ ਕਰ ਤੁਝ ਕੋ ਦੀਆ ਹੈ। ਤਾਂਤੇ ਤੂੰ ਇਤਨੇ ਮੈਂ ਸ਼ੁਕਰ ਕਰ। ਜੇਕਰ ਇਸ ਬਾਤ ਪਰ ਖੋਭ ਕਰੈਂਗਾ ਤਉ ਤਿਸਕੇ ਅਧਕਦੰਡਕੋ ਪ੍ਰਾਪਤਿ ਹੋਵੈਂਗਾ। ਹੇ ਨਿਜਾਤਮਾ ਐਸੀ ਸਧਨੇ ਕੀ ਧੀਰਜ ਅਰ ਵਿਚਾਰ ਔਰ ਪ੍ਰੇਮਾ ਭਗਤ ਦੇਖਕਰ ਅੰਤਰਯਾਮੀ ਵਾਸਦੇਵ ਅਬਿਨਾਸੀ ਪੁਰਖ ਜਗਤ ਨਾਥ ਨੇ ਆਪਣਿਆਂ ਸੇਵਕਾਂ ਰੂਪ ਪੰਡਿਆਂ ਕੌ ਆਗਿਆ ਕਰੀ ਜੋ ਸ਼ਿਵਕਾ ਲੇ ਜਾਵੋ ਅਤੇ ਮੇਰਾ ਪਰਮ ਪਿਆਰਾ ਭਗਤ ਪ੍ਰੇਮਾਂ ਭਗਤੀ ਕੇ ਰਸ ਮੈਂ ਭੀਜਾ ਹੂਆ ਆਇਆ ਹੈ ਤਾਂਤੇ ਤੁਮ ਤਿਸ ਕੌ ਅਬ ਕਾਂਧਿਓਂ ਪਰ ਉਠਾਇਕਰ ਲਿਆਵੋ ਮੇਰੇ ਸਮੀਪ। ਹੇ ਮੇਰੇ ਨਿਜਾਤਮਾ ਜਬ ਤਿਨ ਪੰਡਿਓਂਨੇ ਜਗਤਜੁਹਾਰੀ ਕੇ ਮੁਖਾਰਬਿੰਦ ਤੇ ਅਕਾਸ ਬਾਣੀ ਦੁਆਰਾ ਇਹ ਸਬਦ ਸ੍ਰਵਣ ਕੀਆ। ਤਬ ਸ਼ਿਵਕਾ ਲੇਕਰ ਤਤਕਾਲ ਹੀ ਉਠ ਦੌੜੇ ਅਰ ਸੰਗਤ ਕੇ ਮਧ ਮੈਂ ਜਾਇਕਰ ਭਗਤ ਕੌ ਢੂੰਡਨੇ ਲਾਗੇ ਜਬ ਢੂੰਡਤੇ ਭਾਲਤੇ ਕਹੂੰ ਭਗਤ ਨਾ ਪ੍ਰਾਪਤ ਹੂਆ। ਤਬ ਬਹੁਰ ਮੁਰਾਰੀ ਜੀ ਕੇ ਚਰਨੋਂ ਮੈਂ ਲਾਗਕਰ ਜਾਇ ਬੇਨਤੀ ਕਰੀ। ਹੇ ਦੀਨਬੰਧੁ ਗਿਰਵਰਧਾਰੀ ਹਮਕੋ ਤਉ ਤੁਮਾਰਾ ਭਗਤ ਕਹੂੰ ਨਹੀਂ ਪ੍ਰਾਪਤਿ ਹੋਤਾ। ਆਪ ਕ੍ਰਿਪਾ ਕਰ ਤਿਸਕਾ ਕੋਈ ਚਿਹਨ ਹਮਕੋ ਬਤਾਵੋ। ਜਿਸ ਕਰ ਹਮ ਤਿਸਕੋ ਪ੍ਰਾਪਤਿ ਹੋਵੈਂ। ਹੇ ਮੇਰੇ ਆਤਮਾ ਐਸੇ ਪੰਡਿਆਂ ਕਾ ਬਚਨ ਸੁਨਕਰ ਜਗਤ ਬੰਧੂ ਜੀ ਨੇ ਕਹਾ। ਹੇ ਦਿਜਵਰੋ ਸਧਨਾ ਨਾਮ ਕਸਾਈ ਜਾਤ ਕਾ ਹਾਥ ਜਿਸਕੇ ਦੋਨੋਂ ਕਟੇ ਹੂਏ ਹੈਂ ਸੋ ਮੇਰਾ ਪਰਮ ਪਿਆਰਾ ਭਗਤ ਹੈ। ਤਿਸਕੋ ਅਬ ਮੇਰੇ ਪਾਸ ਤੀਬ੍ਰ ਹੀ ਜਾਇ ਕਰ ਲੈ ਆਵੋ। ਹੇ ਨਿਜਾਤਮਾ ਜਬ ਤਿਨ ਪੰਡਿਓਂ ਨੇ ਐਸੀ ਬਾਣੀ ਪਰਮ ਪਾਵਨ ਪੁਰਖ ਕੇ ਮੁਖਾਰਬਿੰਦ ਤੇ

ਸ੍ਰਵਣ ਕਰੀ। ਤਬ ਸੰਗਤ ਮੈਂ ਜਾਇ ਕਰ ਤਿਸ ਕੋ ਢੂੰਡ ਭਾਲਕੇ ਤਿਸਕੇ ਦਰਸ਼ਨ ਕੌ ਪਾਇ ਕਰ ਸਿਵਕਾ ਮੈਂ ਚਢਾਇਕੈ ਨਮਸਕਾਰ ਸੈਹਤ ਆਪਣਿਓਂ ਕਾਂਧਿਓਂ ਪਰ ਉਠਾਇ ਕਰ ਪਾਂਡੇ ਲੋਕ ਜਗਨ ਨਾਥ ਜੀ ਕੇ ਚਰਨਾਂ ਮੈਂ ਲੇ ਆਏ ਔਰ ਆਪਣੇ ਮਨ ਮੈਂ ਕਹਿਨੇ ਲਾਗੇ ਦੇਖੋ ਹੇ ਭਾਈ ਜਨਹੁ ਕ੍ਰਿਸ਼ਨ ਮੁਰਾਰੀ ਜੀ ਕਿਸ ਤੇ ਰੀਝੇ ਹਨ। ਪਰ ਹੇ ਭਾਈ ਜਨਹੁ ਅੰਤਰਯਾਮੀ ਕਿਸੀ ਕੀ ਜਾਤ ਜਮਾਤ ਪਰ ਨਹੀਂ ਰੀਝਤੇ। ਕੇਵਲ ਪ੍ਰੇਮਾ ਭਗਤੀ ਦੇਖ ਕਰ ਕ੍ਰਿਪਾਲੂ ਹੋਇ ਤਿਸ ਪਰ ਤੁਸ ਪੜਤੇ ਹੈਂ। ਹੇ ਹਰੀ ਲਾਲ ਜਬ ਸਧਨਾ ਨੇ ਆਇਕਰ ਸ੍ਰੀ ਵਾਸਦੇਵ ਗੋਪਾਲ ਜੀ ਕਾ ਦਰਸ਼ਨ ਕੀਆ। ਅਰ ਜਗਤ ਪਾਵਨ ਕੇ ਚਰਨੋਂ ਮੈਂ ਦੰਡਵਤ ਹੋ ਕਰ ਪ੍ਰੇਮ ਕੇ ਭੀਜੇ ਹੂਏ ਨਮਸਕਾਰ ਕਰੀ। ਤਬ ਹੀ ਦੋਨੋਂ ਹਾਥ ਜੈਸੇ ਕੇ ਤੈਸੇਹੀ ਉਗਮ ਪੜਤੇ ਭਏ। ਜੈਸੇ ਕਾਟਾ ਹੂਆ ਬ੍ਰਿਛ ਮੂਲ ਤੇ ਉਗਮਤਾ ਹੈ ਤੈਸੇ ਹੀ ਦੋਨੋਂ ਹਾਥ ਸਧਨਾ ਕੇ ਪ੍ਰਿਥਮ ਭਾਂਤ ਹੀ ਸੁੰਦਰ ਹੋ ਜਾਤੇ ਭਏ। ਹੇ ਮੇਰੇ ਆਤਮਾ ਐਸਾ ਕਉਤਕ ਦੇਖਕਰ ਸ਼ਰਬ ਹੀ ਪਾਂਡੇ ਔਰ ਸਰਬ ਹੀ ਸੰਗਤ ਸਧਨਾ ਕੇ ਚਰਨਾਂ ਮੈਂ ਗਿਰ ਪੜੇ। ਲਾਗੇ ਜੈ ਜੈ ਸਬਦ ਕਰਨੇ। ਤਾਂਤੇ ਹੇ ਨਿਜਾਤਮਾਂ ਤੈਨੇ ਜੋ ਸਧਨ ਭਗਤ ਜੀ ਕੀ ਸਾਖੀ ਮੇਰੇ ਤੇ ਪੂਛੀਸੀ।ਸੋ ਕ੍ਰਮ ਕ੍ਰਮ ਕਰ ਯਥਾ ਬੁਧ ਅਨੁਸਾਰ ਮੈਨੇ ਤੁਝਕੋ ਕਹੀ ਹੈ। ਤਾਂਤੇ ਦੇਖਜੋ ਕੌਣ ਜਾਤ ਕੈਸੇ ਕਰਮ ਕਰਨੇ ਹਾਰਾ ਕੈਸੀ ਦਸ਼ਾ ਸਰੀਰ ਕੀ ਹੋਈ। ਪਰ ਭਗਵੰਤ ਕੇ ਚਰਨਾਰਵਿੰਦ ਮੈਂ ਸਨੇਹ ਕਰਨੇ ਕਰ ਕੈਸੇ ਪਦ ਕੋ ਪ੍ਰਾਪਤਿ ਹੂਆ ਜਿਸ ਪਦ ਕੋ ਬਡੇ ਬਡੇ ਯਤਨ ਕਰ ਜੋਗੀ ਮੁਨੀ ਗਿਆਨੀ ਧਿਆਨੀ ਪ੍ਰਾਪਤ ਹੋਤੇ ਭਏ ਹੈਂ ਸੋ ਤਿਸ ਪਦ ਕਉ ਸੁਖੈਨ ਹੀ ਸਧਨਾ ਪ੍ਰਾਪਤਿ ਹੋਤਾ ਭਇਆ। ਇਸੀ ਕਰ ਮੈਂ ਤੁਝਕੋ ਭੀ ਕਹਤਾ ਹੋਂ ਜੋ ਤੈ ਭੀ ਰਾਤ ਦਿਨ ਸ੍ਰੀ ਵਾਹਿ–

ਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪ ਜਿਸ ਕਰ ਤੂੰ ਵੀ ਅਬਿਨਾਸੀ ਪੁਰਖ ਕੇ ਪਦ ਵਿਖੈ ਪ੍ਰਾਪਤਿ ਹੋਵੈਂ। ਹੇ ਨਿਜਾਤਮਾ ਭਗਵੰਤ ਕੀ ਸਰਨ ਕਾ ਪ੍ਰਤਾਪ ਮੈਂ ਤੁਝ ਕਉ ਕੇਤਾਕੁ ਕਹਾਂ ਜਬ ਕੋਈ ਭੂਲਕਰ ਵਾ ਪਾਪ ਭਾਵਨਾ ਕਰ ਮਹਾਂ ਅਧਰਮੀ ਮਹਾਂ ਦੁਕਰਮੀ ਜੀਵਘਾਤ ਮਹਾਂ ਹਿੰਸਕ ਨਿੰਦਕ ਕਠੋਰ ਇਨ ਮੈਂ ਕੋਈ ਭੀ ਪਤਿਤ ਪਾਵਨ ਕੀ ਸਰਨ ਮੈਂ ਪ੍ਰਾਪਤ ਹੋਵੈ। ਤਬ ਵਹੁ ਪੁਰਖ ਉਸ ਪਦ ਕੋ ਪ੍ਰਾਪਤਿ ਹੋਤਾ ਹੈ ਜਿਸ ਪਦ ਕੋ ਬਡੇ ਯਤਨ ਕਰ ਬਡੇ ਕਸ਼ਟ ਸਹਾਰ ਕਰ ਧ੍ਰੂ ਪ੍ਰਹਲਾਦ ਆਦੀ ਪ੍ਰਾਪਤਿ ਹੂਏ ਹੈਂ। ਤਿਸ ਪਦ ਕਉ ਵਹੁ ਪੁਰਖ ਸੁਖੈਨ ਹੀ ਪ੍ਰਾਪਤਿ ਹੋਇ ਜਾਤਾ ਹੈ। ਤਾਂਤੇ ਤੂੰ ਭੀ ਤਿਸ ਦੀਨਬੰਧੂ ਕੀ ਸਰਨ ਕੌ ਪ੍ਰਾਪਤ ਹੋ। ਮਨ ਬਾਣੀ ਕਾਂਯਾ ਕਰਕੇ ਤਿਸ ਦੀਨਬੰਧੂ ਜੀ ਕੀ ਸਰਨ ਮੈਂ ਪ੍ਰਾਪਤਿ ਹੋਣੇ ਕਰ ਐਸਾ ਸੁਖ ਤੁਝਕੋ ਪ੍ਰਾਪਤਿ ਹੋਵੈਗਾ ਜਿਸ ਸੁਖ ਕੇ ਆਗੇ ਤੀਨੋਂ ਲੋਕੋਂ ਕਾ ਸੁਖ ਤੁਝਕੌ ਪਰਾਲਿ ਕੀ ਨਿਆਈਂ ਪ੍ਰਤੀਤ ਹੋਵੈਗਾ। ਤਾਂਤੇ ਦੇਰ ਤਿਆਗ ਕਰ ਤਿਸਕੀ ਸਰਣ ਕੌ ਪ੍ਰਾਪਤਿ ਹੋ॥ ੨ ॥ ੧੧ ॥

ਇਤਿ ਸ੍ਰੀਗੁਰ ਭਗਤਮਾਲ ਗ੍ਰੰਥੇ ਆਤਮਦਰਸੀ ਨਿਜਾਤਮ ਪ੍ਰਬੋਧ ਦੁਤੀਸਾਖੀ ਸਧਨਾ ਕੀ ਵਰਨਨੰ ਨਾਮ ਖੋੜਸੋ ਉਪਾਖਿਆਨ ॥ ੧੬ ॥੧੨॥



## ਅਬ ਸਤਾਰਵਾਂ ਅਧਯਾਇ ਲਿਖਯਤੇ ॥

ਆਗੇ ਸਾਖੀ ਬੱਧਕ ਜੀ ਕੀ ਚਲੀ

ੴ ਸਤਿਗੁਰਪ੍ਰਸਾਦਿ ॥

ਨਿਜਾਤਮਾਓਂ ਵਾਚ ॥ ਹੇ ਆਤਮ ਦਰਸੀ ਜੀ! ਐਸਾ ਕੌਣ ਅਧਮ ਹੂਆ ਹੈ। ਜੋ ਪਾਪ ਭਾਵਨਾ ਕਰਕੇ ਭਗਵੰਤ ਕੇ ਚਰਨੋਂ

ਮੈਂ ਯਾ ਦੁਸਤਰ ਸੰਸਾਰ ਤੇ ਪਾਰ ਹੂਆ ਹੈ। ਅਰ ਪਰਮ ਸਾਰ ਸੁਖ ਤਿਸਕੋ ਪ੍ਰਾਪਤਿ ਭਇਆ ਹੈ, ਐਸਾ ਮਹਾਂ ਦੁਕਰਮੀ ਜੀਵ ਘਾਤੀ ਜੋ ਕੋਊ ਤਰਾ ਹੈ। ਤਿਸਕੀ ਸਾਖੀ ਭੀ ਕਿਰਪਾ ਕਰ ਕੋਈ ਮੇਰੇਪ੍ਰਤੀ ਕਹੋ। ਜਿਸ ਕਰ ਮੇਰੇ ਚਿਤ ਮੈਂ ਭੀ ਵਿਸ਼ਵਾਸ ਕੀ ਪ੍ਰਾਪਤਿ ਹੋਵੈ ਔਰ ਮੈਂ ਭੀ ਭਗਵੰਤ ਕੇ ਚਰਨੋਂ ਮੈਂ ਸਨੇਹ ਕਰੋਂ ॥ ੧ ॥

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ! ਕਿਸ ਕਿਸ ਕੀ ਸਾਖੀ ਮੈਂ ਤੇਰੇ ਪ੍ਰਤੀ ਕਹੋਂ। ਪ੍ਰਿਥਮੇ ਤੂੰ ਦੇਖ ਹਰਨਾਕਸ ਹਰਿ-ਨਕਸਪ ਆਦਿ ਦੀਨਬੰਧੂ ਕੇ ਸਾਥ ਵੈਰ ਭਾਵ ਕਰਕੇ ਭਗਵੰਤ ਕੇ ਲੋਕ ਕੋ ਪ੍ਰਾਪਤਿ ਭਏ। ਬਹੁੜ ਰਾਵਣ ਸਾਰਖੇ ਮਹਾਂ ਦੁਕਰਮੀ ਜਗਤ ਮਾਤ ਸੀਤਾ ਕੇ ਹਿਰਨੇ ਕਰ ਸਲੋਕ ਮੁਕਤ ਕੋਂ ਪ੍ਰਾਪਤਿ ਭਏ। ਪੁਨਾ ਸਸਪਾਲ ਜੈਸੇ ਵਿਰੋਧੀ ਜਿਸਨੇ ਭਰੀ ਸਭਾ ਮੈਂ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਕਉ ਅਨੇਕ ਪ੍ਰਕਾਰ ਕੇ ਕਬੋਲ ਬੋਲ ਬੋਲੇ ਤਬ ਤਿਸ ਦੁਸ਼ਟ ਸੁਭਾਵ ਵਾਲੇ ਕੇ ਕਬੋਲ ਚਿਤ ਤੇ ਭੁਲਾਇ ਕਰ ਤਿਸ ਕਉ ਸਰੂਪ ਮੁਕਤੀ ਆਪਣੀ ਅਨੁਗ੍ਰਹ ਕਰ ਵਾਸ ਦੇਵ ਜੀ ਦੇਤੇ ਭਏ। ਪੁਨਾ ਕੰਸ ਸਾਰਖੇ ਮਹਾਂ ਅਧਮ ਬੰਸਘਾਤੀ ਜਿਸਨੇ ਭੈਣ ਕੇ ਪੁੱਤ੍ਰ ਛੇ ਮਾਰ ਦੀਏ। ਅਰ ਅਨੇਕ ਹੀ ਬਾਲਕ ਔਰ ਦੇਸੋਂ ਕੇ ਦਇਆ ਤੇ ਹੀਨ ਹੋਇ ਕਰ ਮਰਵਾਇ ਡਾਰੇ ਤਿਸਕੇ ਭੀ ਸਰਬ ਪਾਪ ਚਿਤ ਤੇ ਭੁਲਾਇ ਕਰ ਤਿਸਕੋ ਭੀ ਸਮੀਪ ਮੁਕਤ ਦੇਤੇ ਭਏ। ਤਿਸਤੇ ਅਨੰਤਰ ਜੋ ਆਪਣੇ ਚਰਨੋਂ ਮੈਂ ਬਾਨ ਮਾਰਨੇ ਹਾਰਾ ਥਾ ਮਹਾਂ ਪਾਪੀ ਬੱਧਕ ਤਿਸਕਾ ਭੀ ਕੁਕਰਮ ਕੀਆ ਹੂਆ ਚਿਤ ਤੇ ਭੁਲਾਇ ਕਰ ਤਿਸ਼ਕੋ ਭੀ ਆਪਣੀ ਅਨੁਗ੍ਰਹ ਕਰ ਸਰੂਪ ਮੁਕਤੀ ਦਈ। ਤਾਂਤੇ ਮੈਂ ਕਿਸ ਕਿਸ ਪਾਪੀ ਅਧਰਮੀ ਕੁਕਰਮੀ ਕੀ ਸਖੀ ਤੇਰੇ ਪ੍ਰਤੀ ਕਹੋਂ, ਪਰ ਅਬ ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਬਧਕ ਕੀ ਸਾਖੀ

ਨਿਜਾਤਮਾ ਕੌ ਸ੍ਰਵਣ ਕਰਾਈ ਹੈ ਤੈਸੇ ਤੂੰ ਭੀ ਸੁਣਿ। ਸੁਣਿ ਸਾਖੀ ਮਨ ਜਪਿ ਪਿਆਰ ॥ ੧ ॥ ਸਾਖੀ ਸੁਣਿ ਤੂੰ ਮੇਰੇ ਤੇ ਹੇ ਨਿਜਾਤਮਾ। ਬਧਕ ਉਧਰਿਓ ਖਮਿ ਪ੍ਰਹਾਰ ॥੧॥ ਬਾਣ ਮਾਰ ਕਰਕੇ ਬਧਕ ਭਗਵੰਤ ਵਾਸਦੇਵ ਜੀ ਕੇ ਚਰਨੋਂ ਮੈਂ ਜੈਸੇ ਉਧਰਿਆ ਹੈ। ਹੇ ਨਿਜਾਤਮਾ ਅੰਤ੍ਰਯਾਮੀ ਕੀ ਅਨੁਗ੍ਰਹ ਦੇਖ। ਕੋਈ ਜਪ ਕਰਕੇ ਉਧਾਰਿਆ ਹੈ ਕੋਈ ਤਪ ਕਰਕੇ ਕੋਈ ਯੱਗ ਕਰਕੇ ਕੋਈ ਕਰਮ ਉਪਾਸ਼ਨਾ ਕਰਕੇ ਕੋਈ ਅਉਰ ਸਾਧਨਾ ਕਰਕੇ । ਅਰ ਬਧਕ ਜੋ ਹੂਆ ਹੈ ਮਹਾਂ ਪਾਪੀ ਜੀਵੋਂ ਕੀ ਹਿੰਸਾ ਕਰਨੇ ਹਾਰਾ ਸਦਾ ਹੀ ਔਰ ਜਾਤੀ ਕਰਕੇ ਮਹਾ ਨੀਚ ਸੋ ਦੀਨ ਬੰਧੂ ਕੇ ਕਿਰਪਾ ਕਟਾਖ ਅਵਲੋਕਨ ਕਰ ਉਧਰਿਆ ਹੈ । ਕਾਹੇ ਤੇ ਪ੍ਰਾਣ ਪੁਰਖੋਤਮ ਕਾ ਨਾਮ ਜੋ ਪਤਿਤ ਪਾਵਨ ਹੈ। ਸੋ ਤਿਸ ਆਪਣੇ ਨਾਮ ਕੀ ਓਰ ਝਾਕ ਕਰ ਅਤੇ ਆਪਣਾ ਬਿਰਦ ਜਾਨਕੇ ਤਿਸ ਮਹਾਂ ਅਧਰਮੀ ਕਾ ਉਧਾਰ ਕੀਆ ਹੈ। ਕੈਸੇ। ਤਿਸਕੀ ਸਾਖੀ ਜੈਸੇ ਹੈ ਤੈਸੇ ਤੂੰ ਮੁਝਤੇ ਸੁਣ। ਹੇ ਮੇਰੇ ਆਤਮਾ ਜਬ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਪਾਂਡਵਨ ਕੌ ਰਾਜ ਦੇਕਰ ਸਰਬ ਪ੍ਰਿਥਵੀ ਕਾ ਬੋਝ ਦੂਰ ਕੀਆ। ਤਬ ਪੀਛੇ ਤੇ ਆਪਣੇ ਚਿਤ ਮੈਂ ਵੀਚਾਰ ਕਰਤੇ ਭਏ। ਯਦਪ ਭੂਮੀ ਕਾ ਭਾਰ ਰੂਪ ਰਾਜ ਸੈਨਾ ਅਪਨੇ ਬਾਹੂ ਬਾਲ ਕਰ ਮੈਨੇ ਨਾਸ ਕੀਆ ਹੈ ਪਰ ਤਉ ਭੀ ਭੂਮੀ ਕਾ ਭਾਰ ਨਹੀਂ ਗਿਆ। ਕਾਹੇ ਤੇ ਕਿ ਅਬੀ ਯਾਦੋ ਕੁਲ ਬਡਾ ਅਨੰਤ ਬਾਕੀ ਰਹਤਾ ਹੈ। ਤਾਂਤੇ ਇਨ ਕਾ ਭੀ ਪ੍ਰਿਥਵੀਮੈਂ ਬਡਾ ਭਾਰ ਹੈ। ਹੇ ਨਿਜਾਤਮਾਂ ਐਸੇ ਵਿਚਾਰ ਕਰ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਆਪਣੇ ਮਨ ਮੈ ਔਰ ਕਾਹੂੰ ਕੇ ਪ੍ਰਤੀ ਇਹ ਬਾਤ ਨ ਜਨਾਵਤੇ ਭਏ ਜਬ ਐਸੀ ਇਛਾ ਸ੍ਰੀ ਵਾਸਦੇਵ ਜੀ ਨੇ ਕਰੀ। ਤਬ ਕਿਸੀ ਕਾਲ ਮੈਂ ਵਿਸ੍ਵਾ ਮਿਤ੍ਰ ਅਸਤ ਕਣਵ

ਦੁਰਵਾਸਾ ਭ੍ਰਿਗੂ ਅੰਗਰਾ ਕਸਪਾ ਵਾਮਦੇਵ ਅਤ੍ਰ ਵਸਿਸਟ ਨਾਰਦ ਇਤਾਦਿ ਮੁਨੀ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਕੇ ਦਰਸ਼ਨ ਕਰਨੇ ਕਉ ਦੁਆਰਾਵਤੀ ਮੈਂ ਆਵਤੇ ਭਏ। ਜਬ ਮਹਾਤਮਾਂ ਮਹਾਂ ਮੁਨੀ-ਆਂ ਜੀ ਕਉ ਆਇਆ ਹੂਆ ਯਦੁਕੁਲ ਕੇ ਬਾਲਕਾਂ ਨੇ ਦੇਖਿਆ ਤਬ ਯਦ ਕੁਮਾਰ ਉਨ ਰਖੀਸ਼ਰੋਂ ਕੇ ਪਾਸ ਖੇਲਤੇ ਖੇਲਤੇ ਜਾਇ ਕਰਕੇ ਤਿਨਕੇ ਚਰਨੋਂ ਮੈਂ ਨਮਸਕਾਰ ਕਰ ਅੰਤਰ ਜਿਨ ਕੇ ਕਪਟ ਕਰ ਭਰੇ ਹੂਏ ਹੈਂ ਸੋ ਪੂਛਤੇ ਭਏ। ਕਿਆ ਪੂਛਤੇ ਭਏ ਹੇ ਹਰੀ ਲਾਲ ਜਾਮਵੰਤੀ ਕੇ ਪੁਤ੍ਰ ਸਾਂਬ ਕੌ ਇਸਤ੍ਰੀ ਬਨਾਇ ਕਰ ਗਰਭਵੰਤੀ ਕੀ ਸੀ ਨਿਆਈਂ ਬਾਲਕ ਮੁਨੀਓਂ ਕੇ ਪ੍ਰਤੀ ਕਹਤੇ ਭਏ। ਹੇ ਮੁਨੀਸ੍ਵਰ ਜੀ ਤੁਮ ਸਰਬੱਗ ਹੋ। ਯਹ ਗਰਭ-ਵੰਤੀ ਇਸਤ੍ਰੀ ਪ੍ਰਸੂਤਾ ਹੋਨਹਾਰੀ ਹੈ। ਅਰ ਪੁਤ੍ਰ ਕੀ ਕਾਮਨਾ ਕਰੇ ਹੈ। ਔਰ ਸਾਖਜਾਤ ਤੁਮ ਸੇ ਪੂਛਤੀ ਲੱਜਾ ਕਰੈ ਹੈ। ਤਾਂਤੇ ਆਪ ਕਹੀਏ ਯਾਂਕੇ ਘਰ ਪੁਤ੍ਰ ਹੋਇਗਾ। ਅਥਵਾ ਕੰਨਿਆਂ ਹੋਇਗੀ। ਹੇ ਨਿਜਾਤਮਾ ਜਬ ਯਾਂ ਭਾਂਤ ਬਾਲਕੋਂ ਨੈ ਪੂਛਿਆ ਤਬ ਵਹੁ ਮੁਨੀ ਵਾਂ ਪੈ ਕੁਪਤ ਹੋਇ ਕਰ ਕਹਤੇ ਭਏ। ਹੇ ਮੂਰਖੋ ਯੋਹ ਤੁਮਾਰੇ ਕੁਲ ਕਾ ਨਾਸ਼ਕ ਮੂਸਲ ਜਨੈਗੀ। ਯਹ ਬਾਤ ਸੁਨ ਅਤੀ ਭੈ ਭੀਤ ਹੋਕਰ ਬਾਲਕ ਉਤਾਵਲੇ ਸੇ ਸਾਂਬ ਕੇ ਉਦਰ ਕੋ ਖੋਲ ਕਰ ਦੇਖਤੇ ਭਏ। ਤਬ ਕਿਆ ਦੇਖੈਂ ਭੀਤਰ ਤੇ ਮੂਸਲ ਲੋਹੇ ਕਾ ਨਿਕਸਤਾ ਭਇਆ। ਹੇ ਨਿਜਾਤਮਾਂ ਤਿਸ ਮੂਸਲ ਕੌ ਦੇਖਕਰ ਬਾਲਕ ਅਤੀ ਤ੍ਰਾਸ ਕੌ ਪ੍ਰਾਪਤਿ ਹੂਏ। ਅਰ ਲਾਗੇ ਮਨ ਮੈਂ ਪਸਚਾਤਾਪ ਕਰਨੇ ਜੋ ਹਾਇ ਹਾਇ ਹਮ ਮੰਦ ਭਾਗੀਓਂ ਨੇ ਯਹ ਕਿਆ ਕਰਮ ਕੀਆ ਹੈ। ਹਮ ਕਉ ਮਾਨਸ ਕਿਆ ਕਹੈਂਗੇ। ਹੇ ਨਿਜਾਤਮਾ ਐਸੇ ਮਲੀਨ ਮੁਖ ਹੋਏ ਹੂਏ ਬਾਲਕ ਮੂਸਲ ਕੌ ਲੇਕਰ ਰਾਜਾ ਉਗ੍ਰਸੈਨ ਕੀ ਸਭਾ ਮੈਂ ਆਇ ਕਰ ਸਰਬ ਬਿਰ-

ਤਾਂਤ ਤਿਸਕੇ ਪ੍ਰਤੀ ਕਹਤੇ ਭਏ। ਔਰ ਸ੍ਰੀ ਵਾਸਦੇਵ ਜੀ ਕਉ ਇਹ ਵਾਰਤਾ ਨਾ ਜਨਾਵਤ ਭਏ । ਹੇ ਮੇਰੇ ਆਤਮਾਂ ਤਬ ਵਹੁ ਯਾਦਵ ਮੂਸਲ ਕੋ ਦੇਖਕੇ ਬਡੇ ਅਚ੍ਰਜਮਾਨ ਹੂਏ। ਔਰ ਕ੍ਰਿਸ਼ਨ ਚੰਦ੍ਰ ਜੀ ਕੇ ਜਤਾਇ ਬਿਨਾ ਰਾਜਾ ਉਗ੍ਰਸੈਨ ਜੀ ਤਿਸ ਕੋ ਚੂਰਨ ਕਰਵਾਇ ਕਰ ਸਮੁੰਦ੍ਰ ਕੇ ਜਲ ਮੈਂ ਵਹਾਇ ਦੇਤੇ ਭਏ। ਹੇ ਨਿਜਾਤਮਾ ਤਿਸ ਰੇਵਤਤੇ ਸ਼ੇਖ ਜੋ ਲੋਹਾ ਰਹਾਥਾ ਸੋਭੀ ਸਮੁੰਦਰ ਮੈਂ ਡਾਰ ਦੇਤੇ ਭਏ। ਤਬ ਕੋਊ ਮਛ ਵਾ ਲੋਹੇ ਕਉ ਨਿਗਲ ਜਾਤਾ ਭਯਾ। ਔਰ ਜੋ ਚੂਰਨ ਥਾ ਸੋ ਤਰੰਗੋਂ ਕਰ ਸਮੁੰਦ੍ਰਕੇ ਕਨਾਰੇ ਪਰ ਡਾਰ ਦੀਆ। ਤਿਸ ਮੂਸਲ ਕੇ ਚੂਰਨ ਤੇ ਪਟੇਰੇ ਨਾਮ ਕਰਕੇ ਜੋ ਕੂੰਦਰ ਹੈ ਸੋ ਉਤਪਤ ਹੋਤੀ ਭਈ । ਔਰ ਜਿਸ ਲੋਹੇ ਕੀ ਟੂਮ ਕਉ ਜਿਸ ਮਛ ਨੇ ਨਿਗਲਿਆ ਥਾ ਤਬ ਤਿਸ ਮਛ ਕਉ ਧੀਮਰ ਨੇ ਜਾਲ ਕਰਕੇ ਪਕੜਿਆ । ਅਰ ਵਾਂਕੇ ਉਦਰ ਤੇ ਲੋਹਾ ਨਿਕਾਸਿਆ। ਤਬ ਤਿਨ ਲੋਹੇ ਕੀ ਭਾਲ ਬਨਵਾ ਕਰ ਤਿਸ ਬਧਕ ਕੇ ਬਾਣਕੇ ਆਗੇ ਕਰੀ। ਯਦ ਕੋਈਕ ਦਿਨ ਬੀਤਾ ਤਬ ਹੇ ਹਰੀ ਲਾਲ ਦੁਆਰਕਾ ਮੈਂ ਨਾਨਾ ਪ੍ਰਕਾਰ ਕੇ ਉਪਦਰਵ ਉਠਤੇ ਭਏ। ਤਬ ਤਿਨ ਉਪਦ੍ਰਵੋਂ ਕਉ ਦੇਖ ਕਰ ਸ੍ਰੀ ਕਰਨ ਕਾਰਨ ਕਰਤਾ ਪੁਰਖ ਜੀ ਨੇ ਕਹਿਆ। ਹੇ ਯਾਦਵੋ ਯਹ ਬਡੇ ਬਡੇ ਘੋਰ ਮ੍ਰਿਤੂ ਕੇ ਬਤਾਵਨੇ ਹਾਰੇ ਉਤਪਾਤ ਹੋਵੇ ਹੈਂ । ਤਾਂਤੇ ਯਹਾਂ ਦੁਆਰਕਾ ਵਿਖੈ ਦੋ ਘੜੀ ਭੀ ਤੁਮਕੋ ਰਹਣਾ ਯੋਗ ਨਹੀਂ। ਯਾਂਤੇ ਇਸਤ੍ਰੀ ਔਰ ਬਾਲਕ ਔਰ ਬ੍ਰਿਧ ਤੁਮ ਸੰਖੋ ਦੁਆਰ ਨਾਮ ਨਗਰ ਕਉ ਚਲੇ ਜਾਹੋ। ਹਮ ਤੋ ਪ੍ਰਭਾਸਖੇਤ੍ਰ ਮੈਂ ਜਾਂਹਿਗੇ ਜਹਾਂ ਪਸਚਮ ਵਾਹਿਨੀ ਸੁਰਸਤੀ ਹੈ। ਹੇ ਨਿਜਾਤਮਾ ਐਸੇ ਕਹਿ ਕਰ ਭਗਵਾਨ ਪ੍ਰਭਾਸ ਖੇਤਰ ਮੈਂ ਯਾਦਵੋਂ ਕੋ ਸਾਥ ਲੇਕਰ ਚਲੇਜਾਤੇ ਭਏ। ਅਰ ਤਹਾਂ ਸਨਾਨ ਕਰਕੇ ਉਪਵਾਸ ਬ੍ਰਤ ਰਾਖਕਰ ਉਤਮ

ਉਤਮ ਵਸਤੂ ਜੋ ਯਗਾਦਕੋਂ ਕੀ ਹੈ ਤਿਸ ਕਰਕੇ ਅਰਿਸ਼ਟੋਂ ਕੇ ਮਾਸ ਕਾ ਉਪਚਾਰ ਕਰਤੇ ਭਏ। ਹੇ ਹਰੀ ਲਾਲ ਤਿਸਕੇ ਪੀਛੇ ਪ੍ਰਭਾਸ ਖੇਤਰ ਵਿਖੇ ਦੈਵ ਕਰ ਜਿਨਕੀ ਬੁਧ ਹਤ ਭਈ ਹੈ ਐਸੇ ਯਾਦਵ ਮਦਰਾ ਕਉ ਪੀਵਤੇ ਭਏ। ਸੋ ਮਦਰਾਕੈਸਾਹੈ ਜਿਸ ਮਦਰਾ ਕੇ ਰਸ ਕਰ ਬੁਧ ਭ੍ਰਿਸ਼ਟ ਹੋਇ ਹੈ। ਹੇ ਮੇਰੇ ਆਤਮਾ ਸ੍ਰੀ ਕ੍ਰਿਸ਼ਨ ਚੰਦ੍ਰ ਜੀਕੀ ਮਾਇਆ ਕਰ ਮੋਹਤ ਹੋਇ ਹੂਏ ਮਦਪਾਨ ਕਰਕੇ ਅਤੀ ਗਰਵ ਯੁਕਤਿ ਯਾਦਵ ਕੁਲਾਹਲ ਕਰਤੇ ਭਏ। ਤਿਸਕੇ ਪੀਛੇ ਕਰੋਧ ਕਰਕੇ ਸੰਯੁਕਤ ਯਾਦਵ ਸਮੁੰਦਰ ਕੇ ਤਟ ਪਰ ਧਨੁਖ ਖੜਗ ਗਦਾ ਤੋਮਰ ਲੇ ਕਰ ਯੁਧ ਕਰਤੇ ਭਏ। ਜੈਸੇ ਜੈਸੇ ਬਨ ਮੈਂ ਹਾਥੀ ਦਾਂਤੋਂ ਕਰ ਹਾਥੀਅਨ ਕੋ ਮਾਰੇ ਹੈ। ਤੈਸੇ ਆਪਸਮੈਂ ਏਕ ਦੂਸਰੇ ਕੋ ਮਾਰਤ ਭਏ। ਹੇ ਮੇਰੇ ਮਨ ਪੁਤ੍ਰ ਪਿਤਾ ਸੇ ਪਿਤਾ ਪੁਤ੍ਰ ਸੇ ਭ੍ਰਾਤਾ ਭ੍ਰਾਤਾ ਸੇ ਮਾਮਾ ਭਣੇਜੇ ਸੇ ਨਾਨਾ ਦੋਹਤਰੇ ਸੇ ਦਾਦਾ ਪੋਤਰੇ ਸੇ ਐਸੇ ਪਰਸਪਰ ਲੜ ਕਰ ਸਰਬ ਹੀ ਨਾਸ ਹੋਤੇ ਭਏ। ਜਬ ਸਰਬ ਸ਼ਸਤਰ ਟੂਟ ਗਏ ਤਬ ਹਾਥੋਂ ਕਰਕੇ ਪਟੇਰਾ ਕੌ ਗ੍ਰਹਣ ਕਰਤੇ ਭਏ। ਹੇ ਨਿਜਾਤਮਾ ਵਹੁ ਪਟੇਰੇ ਯਾਦਵਨ ਕੇ ਹਾਥ ਮੈਂ ਲੇਤੇ ਹੀ ਵਜਰ ਕੇ ਸਮਾਨ ਦੁਧਾਰਾ ਖੰਡੇ ਹੋਤੇ ਭਏ। ਤਿਨੋਂ ਕਰਕੇ ਯਾਦਵ ਵੈਰੀਆਂ ਕੋ ਮਾਰਤੇ ਭਏ। ਹੇ ਨਿਜਾਤਮਾ ਐਸੇ ਤਿਨਕੋ ਪਰਸਪਰ ਘਾਇਲ ਹੋਤਾ ਦੇਖ ਕਰ ਸ੍ਰੀ ਕ੍ਰਿਸ਼ਨ ਭਗਵਾਨ ਜੀ ਤਿਨਕੋ ਵਰਜਤ ਭਏ। ਤਬ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਕਉ ਭੀ ਵੈਰੀ ਮਾਨ ਕੈ ਤਿਨਕੇ ਸਨਮੁਖ ਸ਼ਸਤ੍ਰ ਲੈਕਰ ਤਿਨਕੇ ਮਾਰਨੇ ਕਉ ਆਵਤੇ ਭਏ। ਜੈਸੇ ਬਾਂਸਕੀ ਅਗਨ ਬਾਂਸ ਕੇ ਬਨਕੋ ਭਸਮ ਕਰਤੀ ਹੈ ਤੈਸੇ ਯਾਦਵੋਂ ਕੀ ਕਰੋਧ ਰੂਪੀ ਅਗਨ ਯਾਦਵੋਂ ਕੇ ਹੀ ਬੰਸ ਕੋ ਭਸਮ ਕਰਤੀ ਭਈ। ਜਬ ਸਰਬ ਯਾਦਵ ਨਾਸ ਹੋਇ ਗਏ ਤਬ ਬਲਦੇਵ ਜੀ ਸਮੁੰਦਰ ਕੇ ਤਟ ਪਰ ਬ੍ਰਹਮ ਪੁਰਖ ਕਾ ਧਯਾਨ

ਕਰਕੇ ਸਰੀਰ ਤਿਆਗਤ ਭਏ । ਜਬ ਬਲਦੇਵ ਜੀਕਾ ਚਲਾਣਾ ਸ੍ਰੀ ਕ੍ਰਿਸ਼ਨ ਚੰਦਰ ਜੀ ਨੇ ਦੇਖਿਆ । ਤਬ ਪੀਪਰ ਕਾ ਆਸਰਾ ਲੇਕਰ ਮੋਨ ਭਏ ਪ੍ਰਿਥਵੀ ਤਲ ਮੈਂ ਭਗਵਾਨ ਬੈਠਤੇ ਭਏ ਹੇਨਿਜਾ-ਤਮਾ ਵਾਮ ਚਰਨ ਦਾਹਿਨੀ ਜੰਘ ਪਰ ਧਰ ਕਰ ਜਬ ਬੈਠੇ ਤਬ ਮੂਸਲ ਕੇ ਅਵਸ਼ੇਖ ਖੰਡ ਸੇ ਜਿਸਨੇ ਬਾਣ ਬਣਾਇਆਥਾ ਵਹੁ ਜਰਾ ਨਾਮ ਕਰਕੇ ਬਧਕ ਮ੍ਰਿਗ ਕੇ ਅਕਾਰ ਵਾ ਚਰਣ ਕੋ ਮ੍ਰਿਗ ਸ਼ੰਕਾ ਕਰ ਬੇਧਤਾ ਭਇਆ। ਹੇ ਨਿਜਾਤਮਾ ਫੇਰ ਭਗਵਾਨ ਕੇ ਸਮੀਪ ਆਇ ਕਰ ਚਤ੍ਰਭੁਜ ਤਾਂ ਪੁਰਖ ਕੌ ਦੇਖ ਕਰ ਭੈ ਭੀਤ ਹੋਤਾ ਭਇਆ। ਔਰ ਅਪਰਾਧ ਕੇ ਖਿਮਾਪਨ ਕਰਾਵਣੇ ਅਰਥ ਦੈਤਨ ਕੇ ਸੱਤ੍ਰ ਜੋ ਸ੍ਰੀ ਕ੍ਰਿਸ਼ਨਚੰਦ੍ਰ ਜੀ ਹੈਂ ਤਿਨਕੇ ਚਰਨੋਂ ਵਿਖੈ ਗਿਰ ਪੜਾ ਅਰ ਦੋਨੋਂ ਹਾਥ ਜੋੜਕੇ ਕੈਹਨੇ ਲਾਗਾ । ਹੇ ਮਧੁ-ਸੂਦਨ ਜੀ ਮੈਂ ਜੋ ਮਹਾਂ ਅਪਰਾਧੀ ਹੌਂ ਸੋ ਇਹ ਅਪਰਾਧ ਮੇਰੇ ਤੇ ਅਗਿਆਨ ਕਰਕੇ ਹੂਆ ਹੈ । ਤਾਂਤੇ ਆਪ ਅਨੁਗ੍ਰਹ ਕਰ ਇਸ ਮੇਰੇ ਪਾਪ ਕੋ ਖਿਮਾ ਕਰੋ। ਹੇ ਪ੍ਰਭੂ ਜਾਕਾ ਨਾਮ ਸਿਮਰਣੇ ਕਰ ਮਾਨਸ ਅਗਿਆਨ ਤਮ ਕੋ ਨਾਸ ਕਰੇ ਹੈ । ਤਾਂਤੇ ਤੁਮ ਵਿਸ਼ਨ ਕਾ ਮੈਂ ਅਪਰਾਧੀ ਭਇਆ ਹੌਂ । ਹੇ ਬੈਕੁੰਠ ਨਾਥ ਮੈਂ ਜੋ ਮ੍ਰਿਗ ਕਾ ਲੋਭੀ ਮਹਾਂ ਪਾਪੀ ਹੌਂ ਸੋ ਮੁਝਕੋ ਸ਼ੀਘਰ ਹੀ ਮਾਰੋ ਜਿਸਤੇ ਫੇਰ ਸੰਤਨ ਕਾ ਐਸਾ ਅਪਰਾਧ ਨਾ ਕਰੋਂ । ਹੇ ਨਿਜਾਤਮਾ ਐਸੀ ਬੱਧਕ ਕੀ ਬਾਣੀ ਸੁਨਿ ਕਰ ਸ੍ਰੀ ਭਗਵਾਨ ਬੋਲੇ । ਹੇ ਜਰਾ ਤੂੰ ਭੈ ਮਤ ਕਰ ਉਠ ਖੜਾ ਹੋ । ਯਹਿ ਤੋ ਮੇਰੀ ਕਾਮਨਾ ਹੀ ਤੈਨੇ ਕਰੀ ਹੈ । ਤਾਂਤੇ ਤੂੰ ਮੇਰੀ ਆਗਜਾ ਤੇ ਬੈਕੁੰਠ ਕਉ ਜਾਵੈ । ਹੇ ਹਰੀ ਲਾਲ ਐਸੇ ਪਤਤਿ ਪਾਵਨ ਸ੍ਰੀ ਭਗਵੰਤ ਜੀ ਕੀ ਆਗਜਾ ਪਾਇ ਕਰ ਸ੍ਵਰਨ ਕੇ ਬਿਬਾਨ ਪਰ ਬੈਠ ਕਰ ਬੈਕੁੰਠ ਭਵਨ ਮੈਂ ਪ੍ਰਵੇਸ਼ ਕਰਤਾ ਭਯਾ। ਤਾਂਤੇ ਤੂੰ ਦੇਖ ਹੇ ਮੇਰੇ ਨਿਜਾਤਮਾ ਮ੍ਰਿਗ ਕੀ

ਭਾਵਨਾ ਕਰਕੇ ਮਹਾਂ ਪਾਪੀ ਬੱਧਕ ਕਿੰਚਤ ਮਾਤ੍ਰ ਭਗਵਾਨ ਕੇ ਨਾਮ ਉਚਾਰਣੇ ਕਰ ਬੈਕੁੰਠ ਕੋ ਪ੍ਰਾਪਤ ਹੋਤਾ ਭਇਆ ਅਰ ਜਦ ਤੂੰ ਭੀ ਐਸੇ ਦੀਨਬੰਧੂ ਕੇ ਨਾਮ ਕੋ ਹੇ ਮੇਰੇ ਆਤਮਾ ਪ੍ਰੇਮ ਕਰਕੇ ਨਿਸ ਦਿਨ ਉਚਾਰੈਂਗਾ। ਤਬ ਤੂੰ ਭੀ ਤਿਸ ਭਗਵਾਨ ਕੇ ਪਦ ਕਉ ਪ੍ਰਾਪਤਿ ਹੋਵੈਂਗ। ਸ੍ਰੀ ਗੁਰੂ ਅਰਜਨ ਜੀ ਕਹੇ ਹੈਂ। ਹੇ ਮੇਰੇ ਮਨ ਇਹ ਬਧਕ ਕੀ ਸਾਖੀ ਮੈਨੇ ਤੇਰੀ ਕਲਿਆਨ ਅਰਥ ਤੁਝਕੋ ਕਹੀ ਹੈ। ਕਾਹੇ ਤੇ ਮਹਾਂਪਾਪੀ ਬੱਧਕ ਭਗਵਾਨ ਕੋ ਬਾਣ ਮਾਰਨ ਹਾਰਾ ਦੰਡ ਕੇ ਯੋਗ ਇਕ ਕਿੰਚਤ ਮਾਤ੍ਰ ਭਗਵਾਨ ਕੇ ਚਰਨੋਂ ਕਾ ਧਿਆਨ ਕਰਨੇ ਕਰ ਵਾ ਹਰੀ ਨਾਮ ਕੋ ਉਚਾਰਨੇ ਕਰ ਮੋਖ ਕਉ ਪ੍ਰਾਪਤਿ ਹੂਆ। ਤਾਂਤੇ ਤੂੰ ਭੀ ਐਸੇ ਸਦਬਖਸੰਦ ਸਦਾ ਮਿਹਰਵਾਨ ਕੇ ਨਾਮ ਕੋ ਜਪਿ ਅਤੀ ਪਿਆਰ ਕਰ ਜਿਸ ਤੇ ਤੇਰਾ ਭੀ ਸੰਸਾਰ ਭਰਮ ਨਵਿਰਤ ਹੋਵੈ। ਔਰ ਅੰਤ੍ਰਯਾਮੀ ਸ੍ਰੀ ਵਾਹਿਗੂਰੂ ਜੀ ਕੇ ਚਰਨ ਕਮਲੋਂ ਮੈਂ ਪ੍ਰਾਪਤਿ ਹੋਵੈਂ॥੨ ॥੧੨॥

ਇਤਿ ਸ੍ਰੀਗੁਰ ਭਗਤਮਾਲ ਗ੍ਰੰਥੇ ਆਤਮਦਰਸੀ ਨਿਜਾਤਮ ਪ੍ਰਬੋਧ ਬਧਕ ਜੀ ਕੀ ਸਾਖੀ ਵਰਨਨੰ ਨਾਮ ਸਪਤ ਦਸੋ ਉਪਾਖਿਆਨ॥ ੧੭ ॥੧੩॥



## ਅਬ ਅਠਾਰਵਾਂ ਅਧਯਾਇ ਲਿਖਯਤੇ ॥
### ਆਗੇ ਸਾਖੀ ਦੂਸਰੇ ਬੱਧਕ ਜੀ ਕੀ ਚਲੀ

ੴ ਸਤਿਗੁਰਪ੍ਰਸਾਦਿ ॥

ਆਤਮ ਦਰਸੀਓਵਾਚ ॥ ਸੁਣ ਸਾਖੀ ਮਨ ਜਪਿ ਪਿਆਰ ॥੧॥ ਹੇ ਮੇਰੇ ਆਤਮਾ ਅਬ ਦੂਸਰੇ ਬਧਕ ਜੀ ਕੀ ਸਾਖੀ ਭੀ ਮੇਰੇ ਤੇ ਸੁਣ ਅਤੇ ਦੇਖ ਕੈਸੇ ਕੈਸੇ ਮਹਾਂ ਅਪਰਾਧੀ ਦੀਨਬੰਧੂ ਕੇ ਨਾਮਕੋ

ਸਿਮਰ ਕਰ ਅਤੇ ਤਿਸਕੇ ਚਰਨਾਂਕਾ ਧਿਆਨ ਕਰ ਕਿਸ ਪਦ ਕੋ ਪ੍ਰਾਪਤਿ ਭਏ ਹੈਂ ਜਿਸ ਪਦ ਕੋ ਬਡੇ ਬਡੇ ਯਤਨੋਂ ਅਰ ਕਸ਼ਟੋਂ ਸਹਤ ਮੁਨੀ ਯੋਗੀ ਭੀ ਕਠਨ ਹੀ ਪ੍ਰਾਪਤਿ ਹੋਤੇ ਹੈਂ। ਤਾਂਤੇ ਤੂੰ ਮੇਰੇ ਤੇ ਸਾਖੀ ਭੀ ਸੁਣਿ। ਅਤੇ ਵਾਸਦੇਵ ਜੀ ਕੇ ਨਾਮ ਕੋਭੀ ਪ੍ਰੇਮ ਕਰਕੇ ਸਿਮਰ। ਹੇ ਮੇਰੇ ਆਤਮਾ ਇਕ ਲੋਦੀਆ ਨਾਮ ਕਰਕੇ ਬਧਕ ਹੂਆ ਹੈ।ਤਿਸਕੇ ਗ੍ਰਹ ਏਕ ਇਸਤ੍ਰੀ ਥੀ ਅਰ ਏਕ ਕੂਕਰੀ ਥੀ। ਸੋ ਕੂਕਰੀ ਭੀ ਕੈਸੀ ਥੀ ਜੋ ਬਾਸਨਾ ਲੇ ਕਰ ਪੰਛੀ ਕੀ ਤਿਸ ਕੋ ਪਕੜ ਲੇਤੀ ਥੀ। ਸੋ ਲੋਦੀਆ ਤਿਸ ਕੂਕਰੀ ਕਉ ਅਤੇ ਜਾਲੀ ਕਉ ਲੇਕਰ ਸਦਾ ਹੀ ਪੰਛੀਅਨ ਕਾ ਪਕੜਨਾ ਕਰਤਾ ਥਾ। ਹੇ ਮੇਰੇ ਆਤਮਾ ਜਬ ਵਹੁ ਲੋਦੀਆ ਪੰਛੀਆਂ ਕੋ ਪਕੜਕੇ ਬਨ ਸੈ ਲੇ ਆਇਆ ਕਰੇ। ਤਬ ਬਜਾਰ ਮੈਂ ਵੇਚਕਰ ਆਪਣੀ ਉਪਜੀਵਕਾ ਕੌ ਚਲਾਵੈ। ਜਬ ਏਕ ਦਿਨ ਲੋਦੀਆ ਨਾਮ ਬੱਧਕ ਸ਼ਿਕਾਰ ਕੋ ਗਿਆ। ਤਬ ਵਾ ਦਿਨ ਤਿਸਕੋ ਕੋਈ ਪੰਛੀ ਭੀ ਨਾ ਪ੍ਰਾਪਤਿ ਹੂਆ। ਜਬ ਏਕ ਪੰਛੀ ਭੀ ਪ੍ਰਾਪਤਿ ਨਾ ਭਯਾ। ਤਬ ਵਹੁ ਬਧਕ ਉਦਾਸੀਨ ਹੋਇਆ ਹੂਆ ਭਾਰੀ ਚਿੰਤਾ ਕੋ ਪ੍ਰਾਪਤਿ ਭਇਆ। ਐਸੇ ਹੀ ਬਨ ਕਉ ਟੋਲਤਾ ਟੋਲਤਾ ਪੰਛੀਆਂ ਕਉ ਏਕ ਅਸਥਾਨ ਮੈਂ ਆਇ ਕਰ ਕਿਆ ਦੇਖੈਜੋ ਪਦਮਾਸਣ ਬਾਂਧ ਕਰ ਅੰਤਰਮੁਖ ਧਿਆਨ ਕਰਾ ਹੂਆ ਏਕ ਤਪਸੀ ਬੈਠਾ ਤਪ ਕਉ ਤਾਪਤਾ ਹੈ। ਤਬ ਤਿਸਕਉ ਦੇਖਕਰ ਲੋਦੀਆ ਤਿਸਕੇਆਗੇ ਖੜਾ ਹੋ ਕਰ ਆਪਣੇ ਮਨ ਮੈਂ ਤਿਸਕੀ ਮੰਨਤ ਮਾਨਤਾ ਭਇਆ ਔਰ ਇਕ ਟੱਕ ਧਿਆਨ ਦੇਕਰ ਤਪਸੀ ਕੀ ਓਰ ਐਸੇ ਕਹਾ। ਹੇ ਤਪਸੀ ਜੇਤੇ ਪੰਛੀ ਮੁਝਕੋ ਪ੍ਰਾਪਤਿ ਹੋਵੈਂ ਤਿਨ ਤੇ ਅਰਧ ਭਾਗ ਮੈਂ ਆਪ ਕੀ ਭੇਟਾ ਕਰੋਂਗਾ। ਹੇ ਨਿਜਾਤਮਾ ਐਸੇ ਤਪਸੀ ਕੀ ਮੰਨਤ ਮਾਨ ਕਰ ਜਬ ਬਨ ਮੈਂ ਜਾਇ ਕਰ ਜਾਲੀ ਕਉ ਰੋਪਿਆ

ਤਬ ਸਾਤ ਪੰਛੀ ਜਾਲੀ ਮੈਂ ਆਇ ਫਸਤੇ ਭਏ । ਹੇ ਹਰੀ ਲਾਲ ਤਿਨ ਸਾਤ ਪੰਛੀਆਂ ਕੋ ਲੇਕਰ ਤਪਸੀ ਕੇ ਆਗੇ ਆਇ ਪ੍ਰਾਰਥਨਾ ਕਰੀ ਅਰ ਕਹਾ ਹੇ ਮੁਨੇ ਇਹ ਪੰਛੀ ਆਪ ਲੀਜੀਏ । ਹੇ ਨਿਜਾਤਮਾ ਜਬ ਲੋਦੀਏ ਨੇ ਐਸੇ ਕਹਾ । ਤਬ ਮੁਨੀ ਆਂਖ ਖੋਲ ਕਰ ਤਿਸਕੋ ਦੇਖ ਕਰ ਬਡੇ ਭੈ ਕਉ ਪਰਾਪਤਿ ਹੂਆ ਅਰ ਕਹਾ ਅਰੇ ਪਾਪੀ ਇਹ ਕਿਆ ਤੂੰ ਕਾਮ ਕਰਤਾ ਹੈਂ । ਤੁਝਕੋ ਪ੍ਰਮੇਸਰ ਕਾ ਭੈ ਨਹੀ ਪ੍ਰਾਪਤ ਹੋਤਾ, ਹੇ ਮੇਰੇ ਆਤਮਾ ਐਸੇ ਸੁਣ ਕਰ ਵਹੁ ਲੋਦੀਆ ਬੋਲਿਆ । ਹੇ ਤਪਸਵੀ ਮੈਨੇ ਤੇਰੀ ਮੰਨਤ ਕਰੀ ਹੈ ਕਿ ਮੁਝਕੋ ਜੋ ਪ੍ਰਾਪਤਿ ਹੋ ਤਿਸਤੇ ਅਰਧ ਭਾਗ ਤਪਸਵੀ ਕਉ ਦੇਵੋਂਗਾ । ਤਾਂਤੇ ਮੁਝਕੋ ਸਾਤ ਪਰੇਵਾ ਪ੍ਰਾਪਤ ਹੂਏ ਹੈਂ । ਸੋ ਇਨ ਮੈਂ ਅਰਧ ਭਾਗ ਤੁਮ ਲੇ ਲੇਵੋ । ਔਰ ਅਰਧ ਭਾਗ ਮੈਂ ਆਪਣੇ ਗ੍ਰਹ ਕੋ ਲੇ ਜਾਵੋਂਗਾ। ਹੇ ਤਪਸਵੀ ਜਬ ਤੁਮ ਅਰਧ ਭਾਗ ਪਰ ਪ੍ਰਸੰਨ ਨਹੀ ਹੋਤੇ ਤਬ ਸਾਰੇ ਹੀ ਲੇ ਲੇਵਹੁ ਮੈਂ ਔਰ ਪਕੜ ਲੇਵੋਂਗਾ । ਔਰ ਜੇਕਰ ਆਪ ਇਨ ਕੇ ਮਾਰਨੇ ਕਾ ਭੈ ਕਰਤੇ ਹੋ । ਤਬ ਮੈਂ ਹੀ ਤੁਮਕੋ ਮਾਰ ਸਵਾਰ ਦੇਤਾ ਹੌਂ। ਹੇ ਤਪਸਵੀ ਜਬ ਤੁਮ ਇਨ੍ਹਕੋ ਗ੍ਰਹਿਣ ਨਾਂ ਕਰੋਗੇ । ਤਬ ਮੈਂ ਆਪ ਹੀ ਤੁਮਾਰੇ ਸਨਮੁਖ ਆਪਣਾ ਗਲਾ ਕਾਟ ਕਰ ਇਸਹੀ ਛੁਰੀਕੇ ਸਾਥ ਪਰਾਣ ਤਿਆਗ ਦੇਵੋਂਗਾ । ਹੇ ਨਿਜਾਤਮਾ ਜਬ ਐਸੇ ਤਪਸੀ ਨੇ ਬਧਕ ਕੀ ਬਾਣੀ ਸੁਣੀ । ਤਬ ਅਸਚਰਜ ਮਾਨ ਹੋਕਰ ਤਪਸਵੀ ਬਧਕ ਕੇ ਪ੍ਰਤੀ ਬੋਲੇ । ਹੇ ਬਧਕ ਇਹ ਪੰਛੀ ਮੇਰੇ ਕਿਸੇ ਕਾਮ ਨਹੀ ਇਨਕੋ ਤੁਮ ਛੋਡ ਦੇਵਹੁ । ਅਰ ਜਉਨਸਾ ਪੰਛੀ ਮੇਰੇ ਕਾਮ ਹੈ ਸੋ ਤਿਸ ਪੰਛੀ ਕਉ ਤੁਮ ਪਕੜ ਲਿਆਵੋ । ਜਬ ਤੂੰ ਤਿਸ ਪੰਛੀ ਕਉ ਪਕੜ ਲੇਆਵੈਂਗਾ। ਤਬ ਮੈਂ ਤਿਸ ਕੋ ਗ੍ਰਹਿਣ ਕਰ ਲੇਵੋਂਗਾ ਔਰ ਜੇਕਰ ਪੂਛੈਂ ਵੋਹ ਪੰਛੀ ਕੈਸਾ ਹੈ ਤਬ ਨਿਸਚੇ ਕਰ

ਜਾਣੋ ਜੋ ਸਿਆਮ ਤਿਸਕਾ ਸਰੂਪ ਹੈ । ਚਾਰ ਤਿਸ ਕੀਆਂ ਭੁਜਾਂ ਹੈਂ । ਸੰਖ ਚਕ੍ਰ ਗਦਾ ਪਦਮ ਹਾਥੋਂ ਮੈਂ ਧਾਰਨ ਕਰਾ ਹੂਆ ਹੈ ਸੀਸ ਪਰ ਮੁਕਟ ਧਾਰੇ ਹੂਏ ਹੈਂ। ਔਰ ਮਹਾਂ ਸੁੰਦਰ ਕਟ ਮੈਂ ਪੀਤੰਬਰ ਹੈ। ਹੇ ਬਧਕ ਜੇਕਰ ਤਿਸ ਪੰਛੀ ਕਉ ਪਕੜ ਕਰ ਤੂੰ ਲੇ ਆਵੇਂ ਤਬ ਮੈਂ ਤੁਝਕੋ ਬਹੁਤ ਸਾ ਧਨ ਦੇਵਾਂਗਾ। ਹੇ ਨਿਜਾਤਮਾ ਐਸੇ ਸੁਣਤੇ ਹੀ ਤਿਸ ਬੱਧਕ ਨੇ ਕਹਾ ਮੈਂ ਅਬ ਹੀ ਪਕੜ ਕਰ ਤਿਸਕੋ ਲੇ ਆਵਤਾ ਹੋਂ। ਐਸੇ ਕਹ ਕਰ ਹੇ ਮੇਰੇ ਆਤਮਾ ਤਿਸ ਬੱਧਕ ਨੇ ਜਾਤੋਂ ਪੰਛੀਆਂ ਕੋ ਹੀ ਛੋੜ ਦੀਆ। ਅਰ ਆਪ ਮਨ ਮੈਂ ਦ੍ਰਿੜ੍ਹ ਨਿਸਚਾ ਕਰਕੇ ਜਾਇ ਬਨ ਵਿਖੇ ਜਾਲੀ ਕਉ ਪਸਾਰਾ। ਹੇ ਨਿਜਾਤਮਾ ਉਸ ਪੰਛੀ ਕੇ ਸਰੂਪ ਕਾ ਧਿਆਨ ਕਰਤਾ ਹੂਆ ਮਨਕੇ ਵਿਖੇ ਬਹੁਤ ਹੀ ਅਸਥਾਨੋਂ ਮੇਂ ਜਾਲੀ ਕਉ ਅਰੋਪਿਆ ਪਰ ਵਹੁ ਪੰਛੀ ਕਹੂੰ ਨਦਰ ਨਾ ਪੜਾ। ਹੇ ਮੇਰੇ ਮਨ ਔਰ ਜੇਤੇ ਪੰਛੀ ਜਾਲ ਮੈਂ ਆਇ ਕਰਕੇ ਬੈਠੇਂ ਤਿਨ ਸਰਬ ਕਉ ਪਕੜ ਕਰ ਛੋੜ ਦੇਵੇਂ। ਐਸੇ ਹੀ ਭ੍ਰਮਤੇ ਭ੍ਰਮਤੇ ਬਨ ਮੈਂ ਤੀਨ ਪਹਿਰ ਬਤੀਤ ਹੋਇ ਗਏ। ਔਰ ਭੁਖ ਤ੍ਰਿਖਾ ਕਰਕੈ ਬਹੁਤ ਸਾ ਲੋਦੀਆ ਬਿਆਕੁਲ ਹੋਇ ਗਇਆ। ਜਬ ਚਉਥੇ ਪਹਿਰ ਕਾ ਸਮਾ ਹੂਆ ਤਬ ਤਿਸਕੀ ਇਸਤ੍ਰੀ ਭਾਲਤੀ ਭਾਲਤੀ ਤਿਸੀ ਬਨ ਮੈਂ ਤਿਸਕੇ ਸਮੀਪ ਆਇ ਪ੍ਰਾਪਤਿ ਭਈ। ਜਬ ਲੋਦੀਏ ਨੇ ਇਸਤ੍ਰੀ ਕੋ ਆਇਆ ਹੂਆ ਦੇਖਿਆ। ਤਬ ਤਿਸਕੇ ਪ੍ਰਤੀ ਸਾਰੀ ਵਾਰਤਾ ਪੂਰਬ ਕੀ ਬੀਤੀ ਹੂਈ ਕਹ ਸੁਨਾਈ। ਬਹੁੜ ਕਹਾ ਹੇ ਮੇਰੀ ਆਤਮਾ ਮੈਂ ਤਉ ਅੰਨ ਜਲ ਕਉ ਤਬ ਅੰਗੀਕਾਰ ਕਰੋਂਗਾ ਜਬ ਵਹੁ ਪੰਛੀ ਫੱਸੇਗਾ। ਜਿਤਨਾ ਚਿਰੰਕਾਲ ਵਹੁ ਪੰਛੀ ਨਹੀਂ ਫਸਤਾ ਤਿਤਨਾ ਚਿਰੰਕਾਲ ਮੈਂ ਅੰਨ ਜਲਕੋ ਗ੍ਰਹਣ ਨਹੀਂ ਕਰਤਾ। ਹੇ ਨਿਜਾਤਮਾ ਐਸੇ ਸੁਣ ਕਰ ਤਿਸਕੀ ਬਾਣੀ ਕਉ

ਵਹੁ ਇਸਤ੍ਰੀ ਵਾਂਕੀ ਬੋਲੀ। ਹੇ ਸੁਆਮੀ ਜੀ ਐਸਾ ਪੰਛੀ ਤੋਕਉ ਤੀਨੋਂ ਕਾਲ ਹਾਥ ਨਹੀ ਆਵਣਾ। ਕਿਸਤੇ ਨਾ ਹੀ ਤਉ ਐਸਾ ਪੰਛੀ ਮੈਨੇ ਕਹੂੰ ਆਗੇ ਸੁਣਾ ਹੈ। ਔਰ ਨਾ ਹੀ ਦੇਖਿਆ ਹੈ ਤਾਂਤੇ ਤੂੰ ਭੀ ਆਪਣੇ ਮਨ ਮੈਂ ਵਿਚਾਰ ਕਰ ਦੇਖ ਆਗੇ ਤੈਨੇ ਭੀ ਐਸਾ ਪੰਛੀ ਕਹੂੰ ਸੁਣਿਆ ਦੇਖਿਆ ਹੈ। ਹੇ ਮੇਰੇ ਸਿਰਤਾਜ ਇਹ ਤੁਝ ਕੋ ਕਿਸੀ ਮੂਰਖ ਨੇ ਠਗਬੂਟੀ ਲਗਾਈ ਹੈ। ਯਾਂਤੇ ਤੂੰ ਬਉਰਾ ਹੋਇ ਗਇਆ ਹੈਂ।ਤਾਂਤੇ ਹੇ ਸੁਆਮੀ ਜੇਕਰ ਤੂੰ ਆਪਣਾ ਭਲਾ ਚਾਹੈਂ ਉਠ ਆਪਣੇ ਗ੍ਰਹ ਕੋ ਚਲ ਊਪਰ ਤੇ ਰਾਤ ਪੜੀਹੈ। ਹੇਨਿਜਾ-ਤਮਾ ਜਬ ਐਸੇ ਲੋਦੀਏ ਕੋ ਇਸਤ੍ਰੀ ਨੇ ਕਹਾ ਤਬ ਲੋਦੀਆ ਛੁਰੀ ਅਰ ਕੁਹਾੜੀ ਹਾਥ ਮੈਂ ਲੇਕਰ ਗੁਸੇ ਕੇ ਸਾਥ ਲਾਲ ਨੇਤਰ ਕਰਕੇ ਤਿਸਕਾ ਗਲਾ ਕਾਟਣੇ ਕਉ ਤਿਆਰ ਹੂਆ। ਜਬ ਇਸਤ੍ਰੀ ਨੇ ਜਾਣਿਆ ਜੋ ਅਬ ਇਹ ਗੁਸੇ ਕਰ ਪੂਰਣ ਹੋਇਗਯਾ ਹੈ। ਤਾਂਤੇ ਨਾਂ ਜਾਣੀਏ ਮਤ ਮੇਰਾ ਨਾਸ ਹੀ ਕਰ ਦੇਵੇ। ਹੇ ਮੇਰੇ ਆਤਮਾ ਐਸੇ ਵਿਚਾਰ ਕਰ ਤਬ ਵੁਹ ਤਿਸ ਹੀ ਇਸਤ੍ਰੀ ਭੈ ਕੀ ਮਾਰੀ ਆਪਣੇ ਗ੍ਰਹ ਮੈਂ ਚਲੀ ਜਾਤੀ ਭਈ। ਹੇ ਨਿਜਾਤਮਾ ਜਬ ਤਿਸ ਲੋਦੀਏ ਕਉ ਵਾ ਪੰਛੀ ਕੀ ਪ੍ਰਾਪਤੀ ਸਾਇਯੰਕਾਲ ਪ੍ਰਯੰਤ ਨਾ ਭਈ ਤਬ ਤਿਸ ਬਨ ਮੈਂ ਰਾਤ ਰਹ ਕਰ ਔਰ ਤਿਸਹੀ ਪੰਛੀ ਕੇ ਸਰੂਪ ਕਾ ਧਿਆਨ ਕਰਤਾ ਹੂਆ ਸੂਰਜ ਕੇ ਉਦੇ ਹੋਤੇ ਹੀ ਫੇਰ ਜਾਲੀ ਕਉ ਜਾਇ ਬਨ ਮੈਂ ਅਰੋਪਤਾ ਭਯਾ ਔਰ ਆਪਣੇ ਮਨ ਮੈਂ ਐਸੇ ਬੀਚਾਰ ਕੀਆ ਕਿ ਜਬ ਵੁਹ ਪੰਛੀ ਮੁਝ ਕਉ ਪਰਾਪਤ ਹੋ ਤਬ ਹੀ ਮੇਰਾ ਜੀਵਣਾ ਸਰੇਸ਼ਟ ਹੈ।ਕਿਸਤੇ ਜੋ ਮੇਰੇ ਸਿਰਤੇ ਤਪਸੀ ਕਾ ਨਿਹੋਰਾ ਚੁਕ ਜਾਵੇ। ਐਸੇ ਵਿਚਾਰ ਕਰਤਾ ਹੂਆ ਭੂਖ ਤ੍ਰਿਖਾ ਕਰਕੇ ਜਾਕਾ ਹਿਰਦਾ ਬਿਆ-ਕੁਲ ਭਇਆ ਸੋ ਸਰਬ ਜਾਗਾ ਤਿਸ ਪੰਛੀ ਕਉ ਸਿਰ

ਊਚਾ ਕਰ ਕਰਕੇ ਦੇਖੇ, ਪਰ ਵੁਹ ਪੰਛੀ ਕਿਸੀ ਅਸਥਲ ਮੈਂ ਭੀ ਬੈਠਾ ਉਠਤਾ ਤਿਸਕੋ ਨਜ਼ਰ ਨ ਪੜੇ । ਹੇ ਨਿਜਾਤਮਾ ਜਬ ਦੂਸਰੇ ਦਿਨ ਭੀ ਤਿਸ ਪੰਛੀ ਕੀ ਪ੍ਰਾਪਤੀ ਨਾ ਭਈ । ਤਬ ਵਹੁ ਭੀ ਰਾਤ੍ਰ ਬਨ ਮੈਂ ਕਾਟ ਕਰ ਤੀਸਰੇ ਦਿਨ ਫੇਰ ਵੈਸੇ ਹੀ ਕੀਆ। ਪਰ ਵਾ ਦਿਨ ਮੈਂ ਭੀ ਤਿਸ ਕਉ ਨ ਪ੍ਰਾਪਤੀ ਭਈ । ਜਬ ਸਾਇ-ਅੰਕਾਲ ਕਾ ਸਮਾਂ ਤੀਸਰੇ ਦਿਨ ਕਾ ਆਇ ਲਗਾ ਤਬ ਕਾਸਟ ਕਉ ਚੁਣ ਕਰ ਚਿਖਾ ਕਉ ਰਚਕੈ ਲੋਦੀਆ ਜਲਣੇ ਕੀ ਇੱਛਾ ਕਰਤਾ ਭਇਆ। ਹੇ ਹਰੀ ਲਾਲ ਜਬ ਵਹੁ ਬਧਕ ਅਗਨੀ ਕਉ ਲਗਾਇਕਰ ਮਰਣ ਕੀ ਇਛਿਆ ਕਰਕੇ ਚਿਖਾ ਮੈਂ ਹੋਇ ਬੈਠਾ। ਤਬ ਭਗਤ ਵਛਲ ਜੋ ਦੀਨ ਬੰਧੂ ਪਤਿਤ ਪਾਵਨ ਹੈਂ। ਤੌ ਤਿਸਕਾ ਅੰਤਰ ਬਾਹਿਰ ਤੇ ਦੀਰਘ ਪ੍ਰੇਮ ਦੇਖ ਕਰ ਵੈਸੇ ਹੀ ਪੰਛੀ ਕਾ ਸਰੂਪ ਧਾਰਕੇ ਜੈਸਾ ਤਪਸੀ ਨੇ ਕਹਾ ਥਾ ਸੋ ਪ੍ਰਗਟ ਹੋਤੇ ਭਏ। ਔਰ ਤਿਸਕੇ ਨੇਤ੍ਰਾਂ ਕੇ ਗੋਚਰ ਸਨਮੁਖ ਆਇ ਕਰ ਟਾਪਣੇ ਲਾਗੇ। ਹੇ ਨਿਜਾਤਮਾ ਜਬ ਤਿਸ ਪੰਛੀ ਕਾ ਸਰੂਪ ਬਧਕ ਨੇ ਦੇਖਿਆ ਤਬ ਝਟ ਹੀ ਚਿਖਾ ਤੇ ਉਤਰ ਕਰ ਪਰਮ ਹਰਖ ਕੋ ਪ੍ਰਾਪਤਿ ਹੋਇਆ ਹੂਆ ਤਿਸ ਪੰਛੀ ਕੇ ਪਕੜਨੇ ਅਰਥ ਵਾਂਕੇ ਮਗਰ ਦੌੜਤਾ ਭਇਆ । ਔਰ ਆਪਣੇ ਚਿਤ ਮੈਂ ਐਸੇ ਨਿਸਚੇ ਕੀਆ ਜੋ ਅਬ ਹੀ ਇਸਕੋ ਪਕੜ ਲੇਤਾ ਹੋਂ ਪਰ ਹੇ ਮੇਰੇ ਆਤਮਾ ਵਹੁ ਪੰਛੀ ਕੈਸੇ ਪਕੜਿਆ ਜਾਵੇ। ਜਿਸ ਪੰਛੀ ਕੇ ਪਕੜਨੇ ਅਰਥ ਹਜ਼ਾਰੋਂ ਬਰਖ ਮੁਨੀ ਜਨ ਤਪਸੀ ਤਪ ਕਰਤੇ ਹੈਂ ਅਰ ਵਹੁ ਪੰਛੀ ਧਿਆਨ ਮੈਂ ਭੀ ਨਹੀਂ ਆਵਤਾ । ਸੋ ਤਿਸ ਐਸੇ ਪੰਛੀ ਕਉ ਪਕੜੈ ਕਉਨ। ਹੇ ਨਿਜਾਤਮਾ ਜਬ ਲੋਦੀਆ ਨਾਮ ਬਧਕ ਦੌੜ ਦੌੜ ਕਰ ਤਿਸ ਵਾਸਦੇਵ ਰੂਪ ਪੰਛੀ ਕੇ ਪੀਛੇ ਹਾਰ ਗਿਆ। ਅਰ ਹਾਰ

ਰੋੜੇ ਟੂਟ ਗਏ ਰੁਦ੍ਰ ਕੀ ਧਾਰਾ ਸਰੀਰ ਤੇ ਨਿਕਸ ਚਲੀ ਔਰ ਕੌਡਿਓਂ ਕੰਕਰੋਂ ਕਰ ਪੈਰ ਹਾਥ ਡਿਗਤੇ ਉਠਤੇ ਬੇਧੇ ਗਏ। ਤਬ ਬਿਹਬਲ ਹੋਇਆ ਹੂਆ ਛੁਰੀ ਹਾਥ ਮੈਂ ਲੇਕਰ ਆਪਣਾ ਗਲਾ ਆਪ ਵਢਣੇ ਲਾਗਾ। ਔਰ ਧਿਆਨ ਤਿਸ ਪੰਛੀ ਕੇ ਸਰੂਪ ਮੇਂ ਲਗਾਇ ਰਿਹਾ। ਕਿਸਤੇ ਜੋ ਮਤ ਕਹੂੰ ਪੰਛੀ ਧਿਆਨ ਤੇ ਅਗੋਚਰ ਨਾ ਹੋਇ ਜਾਵੈ। ਜਿਸਤੇ ਫੇਰ ਮੁਝ ਕੋ ਲੋੜ ਨਾ ਪੜੇ। ਹੇ ਮੇਰੇ ਮਨ ਜਬ ਐਸੇ ਤਿਸਨੇ ਆਪਣੇ ਗਲੇ ਪਰ ਛੁਰੀ ਧਰੀ ਅਰ ਘਸਾਵਣੇ ਲਾਗਾ। ਤਬ ਹੀ ਤਤਛਿਨ ਦੀਨ ਬੰਧੂ ਸਰਬ ਕੇ ਸੁਹਿਰਦ ਤਿਸਕੇ ਹਿਰਦੇ ਕਾ ਅਤੀ ਪ੍ਰੇਮ ਅਰ ਭਰੋਸਾ ਜਾਨ ਕਰ ਤਿਸਕੀ ਜਾਲ ਕੀ ਫਾਹੀ ਮੈਂ ਆਇ ਕਰ ਫਸ ਜਾਤੇ ਭਏ ਔਰ ਲਾਗੇ ਫਸਕਰ ਫੜਕਨੇ ਪੰਛੀ ਕੀ ਨਿਆਈਂ। ਤਬ ਹੀ ਲੋਦੀਆ ਪ੍ਰਸੰਨ ਚਿਤ ਹੋਇ ਕਰ ਛੁਰੀ ਕਉ ਹਾਥ ਤੇ ਫੈਂਕ ਝਟਤ ਹੀ ਜਾਇ ਤਿਸ ਪੰਛੀ ਕਉ ਪਕੜਤਾ ਭਇਆ। ਅਰ ਤਕੜਾ ਸਾ ਪਕੜ ਕਰ ਦੋਨੋਂ ਲਤਾਂ ਤੇ ਮਗਰ ਕੇ ਪੀਛੇ ਪਇ ਕਰ ਤਪਸੀ ਕੇ ਪਾਸ ਲੇ ਆਤਾ ਭਇਆ। ਹੇ ਨਿਜਾਤਮਾ ਇਸ ਕੌਤਕ ਕੋ ਦੇਖ ਕਰ ਸਰਬ ਹੀ ਦੇਵਤਾ ਅਸਚਰਜਮਾਨ ਹੋਇਕੇ ਜੈ ਜੈ ਸ਼ਬਦ ਕਹ ਕਰਣਾ ਨਿਧਾਨ ਪਰ ਫੂਲੋਂ ਕੀ ਵਰਖਾ ਕਰਤੇ ਭਏ। ਔਰ ਸਰਬ ਨਭਚਰ ਲਾਗੇ ਨਮਸਕਾਰਾਂ ਕਰਨੇ। ਤਿਸਤੇ ਅੰਤਰ ਜਬ ਤਪਸ੍ਵੀ ਨੇ ਭਗਵਾਨ ਕੋ ਆਵਤਾ ਦੇਖਿਆ। ਤਬ ਤੁਰਤ ਹੀ ਉਠ ਖੜਾ ਹੂਆ ਦੋਨੋਂ ਹਾਥ ਜੋੜਕੇ। ਹੇ ਮੇਰੇ ਆਤਮਾ ਪ੍ਰਿਥਮੇ ਤਉ ਤਿਸ ਤਪਸ੍ਵੀ ਨੇ ਫੰਧਕ ਕੈ ਚਰਨੋਂ ਮੈਂ ਨਿਮਸਕਾਰ ਕਰੀ, ਬਹੁੜੋ ਦੀਨ ਬੰਧੂ ਕੇ ਚਰਨੋਂ ਮੈਂ ਨਮਸਕਾਰ ਕਰਤਾ ਭਇਆ। ਹੇ ਮੇਰੇ ਮਨ ਤਬ ਵਹੁ ਤਪਸੀ ਬਡੇ ਭਾਉ ਪ੍ਰੇਮ ਸਹਤ ਹੋਕਰ ਮਹਾਰਾਜ ਜੀ ਕਉ

ਕੁਸ਼ਾਸਣ ਪਰ ਬੈਠਾਵਤਾ ਭਇਆ । ਪੁਨਾ ਭਾਉ ਸਨਮਾਨ ਸੈਹਤ ਤਿਸ ਬਧਕ ਕਉ ਭੀ ਆਪਣੇ ਆਸਣ ਪਰ ਬਠਾਯਾ ਔਰ ਬਨ ਮੈਂ ਸੇ ਜੋ ਫੂਲ ਫਲ ਲਿਆਯਾ ਹੂਆ ਥਾ ਤਪਸ੍ਵੀ ਸੋ ਸ੍ਰੀ ਭਗਵਾਨ ਕੇ ਆਗੇ ਪੱਤਲ ਪਰੋਸ ਕਰ ਰਾਖਤਾ ਭਯਾ । ਤਬ ਸ੍ਰੀ ਵਾਸਦੇਵ ਕਰਣਾ ਨਿਧਾਨ ਪੂਰਨ ਬ੍ਰਹਮ ਨਿਰੰਜਨ ਰੂਪ ਮਾਇਆ ਤੇ ਪ੍ਰੇ ਸਰਬ ਕੇ ਸਾਖੀ ਸ੍ਵੈਜੋਤੀ ਪੁਰਖ ਚਤਰ ਭੁਜ ਰੂਪ ਧਾਰ ਕਰ ਸੰਖ ਚਕ੍ਰ ਗਦਾ ਪਦਮ ਮਾਲਾ ਸੈਹਤ ਦੋਨੋਂ ਕਉ ਦਰਸ਼ਨ ਦੇਤੇ ਭਏ । ਔਰ ਏਕ ਹਾਥ ਕੇ ਸਾਥ ਫੰਧਕ ਕਉ ਕੰਠ ਮੈਂ ਲਾਇ ਕਰ ਦੋਨੋਂ ਹਾਥੋਂ ਕਰ ਫੰਧਕ ਕੇ ਮੁਖ ਮੈਂ ਗ੍ਰਾਸ ਦੇਤੇ ਭਏ । ਕਾਹੇ ਤੇ ਜੋ ਬਹੁਤੇ ਦਿਨੋਂ ਕਾ ਭੂਖਾ ਅਰ ਮਹਾਂਭਾਰੀ ਦੁਖ ਪੀੜਾ ਕਰ ਗ੍ਰਸਿਆ ਹੂਆ ਤਿਸ ਕੋ ਜਾਨ ਕਰ ਤਿਸਕੇ ਸਾਥ ਅਤੀ ਹਿਤ ਕਰਤੇ ਭਏ । ਔਰ ਏਕ ਹਾਥ ਕਰ ਤਪਸ੍ਵੀ ਕੇ ਮੁਖ ਮੈਂ ਗ੍ਰਾਸ ਦੇਤੇ ਭਏ । ਹੇ ਹਰੀ ਲਾਲ ਐਸੇ ਭਗਵਤ ਪ੍ਰਮਾਤਮਾ ਦੀਨਬੰਧੂ ਦੋਨੋਂ ਕਉ ਭੋਜਨ ਜਿਵਾਇ ਕਰ ਤਿਨਕੋ ਦਰਸ਼ਨ ਦੇਕੇ ਪਰਮ ਪ੍ਰਸੰਨ ਤਿਨਕਾ ਆਤਮਾ ਕਰਕੇ ਜਬ ਦਿਨ ਕੋ ਅਸਤ ਹੋਤਾ ਦੇਖਿਆ । ਤਬ ਦਿਨਕੋ ਵਧਾਇ ਕਰ ਤਿਨ ਦੋਨੋਂ ਕੇ ਪ੍ਰਤੀ ਤੱਤ੍ਵਮਸੀ ਵਾਕੋਂ ਕਾ ਉਪਦੇਸ਼ ਕੀਆ । ਜਬ ਤਿਨ ਕਉ ਆਪਣੇ ਯਥਾਰਥ ਸਰੂਪ ਕਾ ਬੋਧ ਕਰ ਚੁਕੇ ਤਬ ਤਿਨ ਦੋਨੋਂ ਕਉ ਕਹਾ । ਅਬ ਤੁਮ ਮੇਰੇ ਨਿਜਧਾਮ ਕੋ ਪ੍ਰਾਪਤ ਹੋਵੋ । ਹੇ ਨਿਜਾਤਮਾ ਐਸੇ ਕਹ ਕਰ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਤਿਨ ਦੋਨੋਂ ਕਉ ਬੈਕੁੰਠ ਮੈਂ ਪ੍ਰਾਪਤ ਕਰਤੇ ਭਏ । ਔਰ ਆਪ ਕੂਰਮ ਕੀ ਨਿਆਈਂ ਅੰਗ ਸੰਕੋਚ ਕਰ ਅੰਤਰ ਧਿਆਨ ਹੋਇ ਗਏ । ਹੇ ਮੇਰੇ ਆਤਮਾ ਇਹ ਦੂਸਰੇ ਲੋਦੀਏ ਨਾਮ ਬਧਕ ਕੀ ਸਾਖੀ ਤੇਰੇਪ੍ਰੇਮ ਕਰ ਮੈਨੇ ਕਹੀ ਹੈ।ਤਾਂਤੇ ਜਬ ਤੂੰ ਭੀ ਹਰੀ ਲਾਲ ਕੇ ਸਾਥ

ਲੇਕਰ ਦੀਨ ਬੰਧਵ ਜੀ ਕੇ ਚਰਨਾਰਬਿੰਦ ਮੈਂ ਵਾਰਿਵਾਰ ਨਮਸਕਾਰ ਕਰਕੇ ਰਾਮ ਹਰੇ ਨਾਮ ਕੋ ਆਠੋਂ ਪਹਰ ਉਚਾਰਣ ਕਰੈਂਗਾ। ਤਬ ਸਰਣ ਯੋਗ ਜੋ ਬਿਰਦ ਕੀ ਲਾਜ ਸੰਭਾਲਨੇ ਹਾਰੇ ਪਤਿਤ ਪਾਵਨ ਵਾਸਦੇਵ ਜੀ ਹੈਂ ਸੋ ਆਪਣੇ ਬਿਰਦ ਕਉ ਪਛਾਨ ਕਰ ਤੁਝਕੋ ਭੀ ਸਰਣ ਆਇਆ ਜਾਣ ਕਰ ਅਪਣੇ ਚਰਣ ਕਮਲੋਂ ਮੈਂ ਤੁਝਕੋ ਭੀ ਨਿਵਾਸ ਦੇਵੇਂਗੇ। ਤਾਂਤੇ ਤੂੰ ਭੀ ਐਸੇ ਹੀ ਪ੍ਰਾਰਥਨਾ ਕਰ ਦੋਨੋਂ ਹਾਥ ਜੋੜਕੇ ਰਿਖੀਕੇਸ਼ ਜੀ ਕੇ ਆਗੇ ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਕਰੀ ਹੈ। ਸੋ ਕਿਆ ਕਰੀ ਹੈ। ਭਗਤ ਦਾਨ ਦੀਜੈ ਜਾਚੈ ਸੰਤ ਜਨ ॥੧॥ ਹੇ ਪ੍ਰਭੂ ਪੂਰਣ ਪੁਰਖ ਆਪਣਿਆਂ ਦਾਸਾਂ ਕੋ ਆਪਣੀ ਭਗਤ ਦਾਨ ਦੀਜੈ ਆਪਣੀ ਅਨੁਗ੍ਰਹ ਕਰ। ਕੈਸੇ ਜੈਸੇ ਕੁਬਰੀ ਕੇ ਅੰਗ ਸੂਧੇ ਕਰ ਤਿਸ ਕੋ ਆਪਨੇ ਚਰਨੋਂ ਮੇਂ ਨਿਵਾਸ ਦੀਆ ਥਾ ਤੈਸੇ ਹੀ ਮੁਝਕੋ ਭੀ ਆਪਣੇ ਚਰਨੋਂ ਮੈਂ ਨਿਵਾਸ ਦੇਵਹੁ॥੨॥੧॥੧੩॥

ਇਤਿ ਸ੍ਰੀਗੁਰ ਭਗਤਮਾਲ ਗ੍ਰੰਥੇ ਆਤਮਦਰਸੀ ਨਿਜਾਤਮ ਪ੍ਰਬੋਧ ਦੂਤੀ ਸਾਖੀ ਬਧਕ ਕੀ ਵਰਨਨੰ ਨਾਮ ਅਸ਼ਟ ਦਸਮੋ ਉਪਾਖਿਆਨ ॥ ੧੮ ॥੧੪ ॥



## ਅਥ ਉਨੀਸਵਾਂ ਅਧਯਾਇ ਲਿਖਯਤੇ ॥

### ਆਗੇ ਸਾਖੀ ਕੁਬਜਾ ਜੀ ਕੀ ਚਲੀ

ੴ ਸਤਿਗੁਰਪ੍ਰਸਾਦਿ ॥

ਨਿਜਾਤਮਾਓਂ ਵਾਚ ॥ ਹੇ ਆਤਮ ਦਰਸੀ ਜੀ ਕੁਬਰੀ ਕੇ ਅੰਗ ਸ੍ਰੀ ਕ੍ਰਿਸ਼ਨ ਚੰਦ੍ਰ ਭਗਵਾਨ ਜੀ ਨੇ ਕਿਸ ਪ੍ਰਕਾਰ ਸੂਧੇ

ਕਰੇ ਹੈਂ। ਔਰ ਆਪਣੇ ਚਰਣੋਂ ਮੈਂ ਤਿਸਕੋ ਕਿਸ ਪ੍ਰਕਾਰ ਨਿਵਾਸ ਦੀਆ ਹੈ। ਸੋ ਜੈਸੇ ਤਿਸਕੀ ਸਾਖੀ ਹੈ ਤੈਸੇ ਹੀ ਕਿਰਪਾ ਕਰ ਮੁਝਕੋ ਭੀ ਕਹੋ॥ ੧ ॥

ਆਤਮ ਦਰਸੀਓ ਵਾਚ ॥ ਹੇ ਮੇਰੇ ਨਿਜਾਤਮਾ ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਮਨੀਰਾਮ ਕੋ ਸੰਬੋਧਨ ਕਰਾ ਹੈ ਔਰ ਕੈਸੇ ਕਹਾ ਹੈ । ਸੁਣਿ ਸਾਖੀ ਮਨ ਜੰਪਿ ਪਿਆਰ ॥੧। ਹੇ ਮੇਰੇ ਆਤਮਾ ਸੁਣਿ ਤੂੰ ਸਾਖੀ ਕੁਬਰੀ ਕੀ ਮੇਰੇ ਤੇ ਜਿਸ ਪ੍ਰਕਾਰ। ਕੁਬਜਾ ਉਧਰੀ ਅੰਗੁਸਟ ਧਾਰ ॥ ੨ ॥ ਕੁਬਜਾ ਕੇ ਅੰਗੁਸ਼ਟ ਪਰ ਅੰਗੁਸ਼ਟ ਧਾਰਕਰ ਸ੍ਰੀ ਭਗਵਾਨ ਜੀ ਨੇ ਸੂਧੀ ਕਰਕੇ ਵਿੰਗੋਂ ਤੇ ਤਿਸਕਾ ਉਧਾਰ ਕੀਆ ਹੈ। ਤੈਸੇ ਮੈਂ ਤੁਝਕੋ ਕਹਤਾ ਹੋਂ। ਤਾਂਤੇ ਤਿਸਕੀ ਸਾਖੀ ਸੁਣ ਕਰਕੇ ਤੂੰ ਭੀ ਪਿਆਰ ਕਰਕੇ ਭਗਵੰਤ ਕੇ ਚਰਨਾਰਬਿੰਦ ਮੈਂ ਤਿਸਕੇ ਨਾਮ ਕੋ ਉਚਾਰ ਜਬ ਤੂੰ ਭੀ ਤਿਸਕੇ ਨਾਮ ਕੋ ਸਿਮਰੈਂਗਾ ਤਬ ਤੇਰੇ ਭੀ ਕੁਟਲਤਾ ਰੂਪੀ ਵਿੰਗ ਨਿਕਾਲ ਕਰਕੇ ਅੰਤਰਯਾਮੀ ਪ੍ਰਮਾਤਮਾਂ ਤੁਝ ਕੋ ਭੀ ਆਪਣੇ ਚਰਨੋਂ ਮੈਂ ਨਿਵਾਸ ਦੇਵੈਂਗੇ ਤਾਂਤੇ ਤੂੰ ਤਿਸਕੀ ਸਾਖੀ ਕਉ ਸੁਣਿ। ਹੇ ਨਿਜਾਤਮਾ ਜਬ ਸ੍ਰੀ ਕ੍ਰਿਸ਼ਨ ਚੰਦਰ ਜੀ ਪ੍ਰਿਥਵੀ ਕੇ ਭਾਰ ਦੂਰ ਕਰਣ ਕੋ ਮਥਰਾ ਮੈਂ ਅਵਤਾਰ ਧਾਰ ਕਰ ਗੋਕਲ ਮੈਂ ਜਾਇ ਰਹੇ । ਤਬ ਬਹੁਤੇ ਦੈਂਤੋਂ ਕਾ ਤਹਾਂ ਨਾਸ ਕਰਤੇ ਭਏ। ਜਬ ਕੰਸ ਨੇ ਨਾਰਦ ਦੁਆਰਾ ਆਪਣਾ ਸ਼ਤ੍ਰੂ ਗੋਕਲ ਮੈਂ ਸੁਣਿਆਂ। ਤਬ ਅਕ੍ਰੂਰ ਕਉ ਭੇਜ ਕਰ ਯੱਗ ਕੇ ਮਿਸ ਦੁਆਰਾ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਕਉ ਮਥਰਾ ਮੈਂ ਬੁਲਾਯਾ। ਹੇ ਨਿਜਾਤਮਾ ਜਬ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਮਥਰਾ ਮੈਂ ਆਏ ਤਬ ਰਾਜ ਮਾਰਗ ਜੋ ਬਾਜਾਰ ਹੈ ਤਾ ਮੈਂ ਆਇ ਕਰ ਕਿਆ ਦੇਖਤੇ ਭਏ ਕਿ ਏਕ ਕੁਬਰੀ ਨਾਮ ਕਰਕੇ ਮਾਲਣ ਮਹਾਂ ਸੁੰਦਰ

ਤਰਣ ਜਿਸਕੀ ਅਵਸਥਾ ਵਿੰਗੋਂ ਕਰ ਸਰੀਰ ਜਿਸਕਾ ਅਛਾ-ਦਤ ਚੰਦਨ ਕਾ ਪਾਤ੍ਰ ਹਾਥ ਮੈਂ ਲੀਏ ਹੂਏ ਚਲੀ ਆਵਤੀ ਹੈ। ਹੇ ਮੇਰੇ ਆਤਮਾ ਜਬ ਤਿਸਕੋ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਨੇ ਦੇਖਿਆ ਤਬ ਹਸ ਕਰਕੈ ਦੀਨ ਦੁਖ ਭੰਜਨ ਤਿਸਕੇ ਪ੍ਰਤੀ ਕਹਤੇ ਭਏ। ਹੇ ਸੁੰਦਰੀ ! ਤੂੰ ਕਿਸਕੀ ਇਸਤ੍ਰੀ ਹੈਂ । ਅਰ ਯਹ ਚੰਦਨ ਕਿਸ ਅਰਥ ਲੈ ਚਲੀ ਹੈਂ । ਯਹ ਸਰਬ ਬਿਰਤਾਂਤ ਭਲੀ ਪਰਕਾਰ ਮੁਝਕੋ ਕਹੋ । ਅਰ ਯਦੀ ਯਹਿ ਉਤਮ ਚੰਦਨ ਹਮਕੋ ਲਗਾਇ ਦੇਵੈਂ ਤੋ ਅਭੀ ਤੇਰੀ ਕਲਿਆਣ ਹੋਵੈ । ਹੇ ਹਰੀ ਲਾਲ ਯਹ ਸੁਨ ਕਰਕੇ ਭਗਵਤ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਕੇ ਬਚਨ ਕੋ ਕੁਬਰੀ ਬੋਲੀ। ਹੇ ਸੁੰਦਰ ਕਮਲ ਨੈਨ ਮੈਂ ਕੰਸ ਕੀ ਦਾਸੀ ਹੋਂ ਕੁਬਰੀ ਮੇਰਾ ਨਾਮ ਹੈ ਅਰ ਚੰਦਨ ਘਸਾਣਾ ਯਹ ਮੇਰਾ ਕਾਮ ਹੈ। ਔਰ ਮੇਰੇ ਹਾਥੋਂ ਕਾ ਘਸਾ ਹੂਆ ਚੰਦਨ ਕੰਸ ਕਉ ਬਹੁਤ ਹੀ ਪਿਆਰਾ ਲਗੇ ਹੈ। ਅਬ ਤੁਮਾਰੇ ਬਿਨਾਂ ਔਰ ਇਸ ਚੰਦਨ ਕੇ ਲਗਾਵਨੇ ਕਾ ਕਉਨ ਪਾਤ੍ਰ ਹੈ, ਕਿੰਤੂ ਔਰ ਕੋਈ ਨਹੀਂ ਆਪਹੀ ਹੋ। ਹੇ ਨਿਜਾਤਮਾ ਐਸੇ ਕਹ ਕਰ ਵਹੁ ਚੰਦਨ ਸ੍ਰੀ ਕ੍ਰਿਸ਼ਨ ਚੰਦ੍ਰ ਫਲ ਪ੍ਰਦਾਤਾ ਕੇ ਅੰਗੋਂ ਕਉ ਔਰ ਬਲਦੇਵ ਜੀ ਕਉ ਭਲੀ ਪਰਕਾਰ ਗਹਰਾ ਪ੍ਰੇਮ ਸੋਂ ਲਗਾਵਤ ਭਈ। ਕੈਸਾਚੰਦਨ ਹੈ ਜਿਸਮੈਂ ਕੇਸਰ ਕਸਤੂਰੀ ਅਤਰ ਮੁਸ਼ਕਕਾਫੂਰ ਆਦਿਸੁਗੰਧ ਮਿਲੀ ਹੂਈ ਹੈ। ਹੇ ਮੇਰੇ ਮਨ ਜਬ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਕੇ ਅੰਗੋਂ ਮੇਂ ਚੰਦਨ ਲਗਾਇ ਰਹੀ ਤਬ ਭਗਵਤ ਪ੍ਰਮਾਤਮਾ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਆਪਣੇ ਦਰਸਨ ਕਾ ਫਲ ਤਿਸਕੋ ਦਿਖਾਵਤੇ ਭਏ। ਕੈਸੇ ਕਿ ਤੀਨ ਜਿਸਕੇ ਵਿੰਗ ਹੈਂ ਸੁੰਦਰਜਿਸਕਾ ਮੁਖ ਹੈ ਤਿਸਕੇ ਸੂਧੀ ਕਰਨੇ ਕੌ ਭਗ-ਵਾਨ ਮਨ ਕਰਤੇ ਭਏ। ਅਰਥੇਹ ਜੋ ਅਬ ਇਸਕੋ ਸੂਧੀ ਕਰੋਂ। ਹੇ ਨਿਜਾਤਮਾ ਐਸੇ ਵਿਚਾਰ ਕਰ ਦੀਨ ਦੁਖ ਨਿਵਾਰਨ ਤਿਸਕੇ

ਪਾਂਵ ਪਰ ਆਪਣਾ ਅੰਗੁਸ਼ਟ ਚਰਨ ਕਾ ਰਾਖਕੇ ਦੋਇ ਅੰਗਲੀ ਬਾਂਵੇ ਹਾਥ ਕੀ ਤਿਸਕੀ ਠੋਡੀ ਕੇ ਨੀਚੇ ਦੇਕਰ ਔਰ ਆਪਣੇ ਦਹਨੇ ਹਾਥ ਸੇ ਤਿਸਕੇ ਕੇਸ ਉਪਰ ਸੈਂ ਖਿਚ ਕਰ ਸੂਧੀ ਕਰਤੇ ਭਏ। ਤਬ ਕੁਬਰੀ ਮਹਾਂ ਸੁੰਦਰ ਸੂਧੀ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਕੇ ਹਾਥੋਂ ਕੇ ਸਪਰਸ ਤੇ ਮਨ ਕੇ ਮੋਹਨ ਹਾਰੀ ਹੋਤੀ ਭਈ। ਜਬ ਕੁਬਰੀ ਨੇ ਆਪਣੇ ਸਰਬ ਅੰਗ ਸੂਧੇ ਦੇਖੇ ਤਬ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਤੇ ਪ੍ਰੇਮਾ ਭਗਤ ਮਾਂਗ ਕਰ ਤਿਸਹੀ ਕੇ ਚਰਨੋਂ ਮੈਂ ਪ੍ਰਾਪਤ ਹੋਤੀ ਭਈ। ਕੈਸੇ ਜੈਸੇ ਨਦੀ ਸਮੁੰਦਰ ਸਾਥ ਮਿਲ ਕਰ ਬਹੁੜ ਵਿਛੜਨੀ ਨਹੀਂ ਪਾਵਤੀ। ਤੈਸੇ ਕੁਬਰੀ ਭੀ ਦੀਨ ਬੰਧੂ ਕੇ ਚਰਣੋਂ ਮੈਂ ਪ੍ਰਾਪਤ ਭਈ ਹੂਈ ਬਹੁੜ ਵਿਛੜਨੇ ਕਾ ਅਉਸਰ ਨਾ ਪਾਵਤੀ ਭਈ। ਅਰਥੇਹ ਜੋ ਤਿਨ ਮੈਂ ਹੀ ਲੀਨ ਹੋਇ ਗਈ। ਹੇ ਨਿਜਾਤਮਾ ਸ੍ਰੀ ਗੁਰੂ ਅਰਜਨ ਜੀ ਕਹੇ ਹੈਂ। ਹੇ ਮੇਰੇ ਮਨ ਸੁਣੀ ਹੈ ਸਾਖੀ ਤੈਨੇ ਕੁਬਰੀ ਕੀ? ਤਾਂਤੇ ਜਿਸ ਪ੍ਰਕਾਰ ਕੁਬਰੀ ਨੇ ਪ੍ਰੇਮ ਕੀਆ ਹੈ ਜਗਤ ਪਾਵਨ ਜੀ ਕੇ ਚਰਨਾਰਬਿੰਦ ਮੈਂ ਤੈਸੇ ਜਬ ਤੂੰ ਭੀ ਜਗਤ ਬੰਦਨ ਜੀ ਕੇ ਚਰਨ ਕਮਲੋਂ ਮੈਂ ਸੰਨੇਹ ਕਰ ਪ੍ਰੇਮ ਕਰੈਂਗਾ। ਤਬ ਤੂੰ ਭੀ ਅੰਤਰਯਾਮੀ ਬਿਸਵੰਭਰ ਮੈਂ ਲੀਨ ਹੋਇਆ ਹੂਆ ਬਹੁੜ ਵਿਛੜਨੇ ਕੇ ਅਉਸਰ ਕੋ ਨਾ ਪ੍ਰਾਪਤ ਹੋਵੈਂਗਾ। ਕੈਸੇ ਜੈਸੇ ਪੂਤਨਾ ਨਾਮ ਰਾਖਸ਼ੀ ਬਾਲਕੋਂ ਕੇ ਘਾਤ ਕਰਨੇਹਾਰੀ ਮਹਾਂ ਅਤਿਤਾਈ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਕਉ ਬਿਖ ਦੇ ਕਰ ਤਿਨ ਕੇ ਧਾਮ ਕੋ ਪ੍ਰਾਪਤ ਭਈ ਹੈ। ਤੈਸੇ ਤੂੰਭੀ ਪ੍ਰੇਮ ਕਰਕੇ ਜਗਦੀਸ ਜੀ ਕੇ ਚਰਨਾਰਬਿੰਦ ਕਾ ਤਿਨਹੀ ਕੇ ਪਦ ਕੋ ਪ੍ਰਾਪਤ ਹੋਵੈਂਗਾ॥੨॥੨॥੧੪॥

ਇਤਿ ਸ੍ਰੀ ਗੁਰ ਭਗਤ ਮਾਲ ਗ੍ਰੰਥੇ ਆਤਮ ਦਰਸੀ ਨਿਜਾਤਮਪ੍ਰਬੋਧ ਕੁਬਰੀ ਕੀ ਸਾਖੀ ਵਰਨਨੰ ਨਾਮ ਉਨੀਸਮੋ ਉਪਾਖ੍ਯਾਨ ॥ ੧੯ ॥ ੧੫ ॥



# ਅਥ ਬੀਸਵਾਂ ਅਧਯਾਯ ਲਿਖਯਤੇ ॥

ਅਗੇ ਸਾਖੀ ਪੂਤਨਾ ਜੀ ਕੀ ਚਲੀ ॥

੧ ਓ ਸਤਿਗੁਰ ਪ੍ਰਸਾਦਿ ॥

ਨਿਜਾਤਮਾਓਂ ਵਾਚ ॥ ਹੇ ਸਮਦਰਸੀ ਜੀ ਇਹੁ ਸਾਖੀ ਤਉ ਮੈਂ ਆਗੇ ਹੀ ਪੂਛਨੇ ਹਾਰਾ ਥਾ। ਕਿਸ ਤੇ ਜੋ ਮੇਰੇ ਚਿਤ ਮੈਂ ਇਹ ਪੜੀ ਫੁਰਤੀ ਸੀ ਕਦਹੀ ਕੀ। ਕਿਆ ਜੋ ਸ੍ਰੀ ਗੁਰੂ ਜੀ ਨੇ ਜੋ ਕਹਿਆ ਹੈ "ਹਰਿ ਹਰਿ ਕਰਤ ਪੂਤਨਾ ਤਰੀ। ਬਾਲ ਘਾਤਨੀ ਕਪਟਹਿ ਭਰੀ" ਸੋ ਵਹੁ ਪੂਤਨਾ ਕਿਸ ਪ੍ਰਕਾਰ ਬਾਲ ਘਾਤਨੀ ਕਪਟ ਕੀ ਭਰੀ ਹੂਈ ਤਰੀ ਹੈ। ਇਹ ਤੋ ਆਪ ਨੇ ਅਨੁਗ੍ਰਹ ਕਰ ਸਗੋਂ ਮੁਝ ਕਉ ਬਿਸਿਮ੍ਰਿਤ ਹੋਈ ਹੂਈ ਸਾਖੀ ਸਿੰਮ੍ਰਿਤ ਕਰਾਈ ਹੈ। ਤਾਂਤੇ ਆਪ ਕਿਰਪਾ ਕਰ ਮੇਰੇ ਕਉ ਕਹੋ. ਜਿਸ ਪ੍ਰਕਾਰ ਪੂਤਨਾ ਕਾ ਉਧਾਰ ਹੂਆ ਹੈ॥ ੧ ॥

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ । ਸੁਨਿ ਸਾਖੀ ਮਨ ਜਪਿ ਪਿਆਰ ॥ ੧ ॥ ਸੁਨਿ ਤੂੰ ਸਾਖੀ ਮੇਰੇ ਤੇ ਪੂਤਨਾ ਜੀ ਕੀ। ਜਿਸ ਕਾਲ ਮੇਂ ਭਗਵਤ ਸ੍ਰੀ ਕ੍ਰਿਸ਼ਨ ਜੀ ਕਉ ਵਾਸਦੇਵ ਜੀ ਮਥਰਾ ਤੇ ਲੇਕਰ ਗੋਕਲ ਮੈਂ ਛੋਡ ਆਏ। ਅਰ ਜਸੋਧਾ ਕੀ ਕੰਨਿਆਂ ਤਿਸਕੇ ਬਦਲੇ ਲੇ ਆਏ । ਤਬ ਤਿਸ ਕੰਨਿਆਂ ਕੋ ਰਾਜਾ ਕੰਸ ਨੇ ਆਪਣੇ ਹਾਥੋਂ ਕਰ ਸਿਲਾ ਪੈ ਪਛਾੜਾ। ਤਬ ਵਹੁ ਦੇਵੀ ਸ੍ਰੀਕ੍ਰਿਸ਼ਨਚੰਦ੍ਰ ਜੀਕੀ ਭੈਣ ਕੰਸ ਕੇ ਹਾਥ ਤੇ ਛੁੱਟਕਰਕੇ ਬਿਜਲੀ ਕੀ ਨਿਆਈਂ ਅਕਾਸ ਮਾਰਗ ਮੈਂ ਜਾਇ ਕਰਕੇ ਕੰਸ ਕਉ ਕਹਤੀ ਭਈ। ਹੇ ਦੁਸ਼ਟ ਤੈਨੇ ਨਿਰਦੋਖ ਮੇਰਾ ਘਾਤ ਕੀਆ ਹੈ। ਔਰ ਤੇਰੇ ਮਾਰਨੇ ਹਾਰਾ ਜੋ ਪੁਰਖ ਹੈ ਸੋ ਅੱਨ

ਅਸਥਾਨ ਮੈਂ ਜਾਇ ਪਹੁੰਚਾ ਹੈ। ਹੇ ਨਿਜਾਤਮਾ ਜਬ ਐਸਾ ਵਾਕ ਵਾਂ ਦੇਵੀ ਕਾ ਕੰਸ ਨੇ ਸਰਵਣ ਕੀਆ। ਤਬ ਪੂਤਨਾ ਨਾਮ ਰਾਖਸ਼ੀ ਅਕਾਸ਼ ਕੇ ਬਿਚਰਨੇ ਹਾਰੀ ਕਉ ਬੁਲਵਾਇ ਕਰ ਕੰਸ ਨੇ ਕਹਿਆ। ਅਰੀ ਪੂਤਨਾ ਤੂੰ ਜਾਇ ਕਰਕੇ ਮੇਰੇ ਦੇਸ ਮੈਂ ਜੋ ਜੋ ਬਾਲਕ ਜਨਮਿਆ ਹੈ ਬਰਸ ਕੇ ਅੰਤਰ ਮੈਂ ਸੋ ਸੋ ਸਰਬ ਹੀ ਜਾਇ ਕਰ ਨਾਸ ਕਰੋ। ਜਬ ਸਰਬ ਬਾਲਕੋਂ ਕਾ ਨਾਸ ਕਰਕੇ ਤੂੰ ਆਵੇਂਗੀ ਤਬ ਮੈਂ ਤੁਝਕੋ ਬਹੁਤ ਸਾ ਧਨ ਦੇਵੇਂਗਾ ਹੇ ਨਿਜਾਤਮਾਂ ਜਬ ਐਸੇ ਕੰਸ ਨੇ ਕਹਾ। ਤਬ ਵੁਹ ਪੂਤਨਾ ਮਹਾਂ ਸੁੰਦਰ ਸਰੂਪ ਇਸਤ੍ਰੀ ਕਾ ਰੂਪ ਧਾਰਕਰ ਬਸਤ੍ਰ ਭੂਖਨੋਂ ਯੁਕਤ ਹੋ ਕਰ ਬਹੁਤੇ ਹੀ ਬਾਲਕ ਘਾਤ ਕਰਤੀ ਕਰਤੀ ਗੋਕਲ ਮੈਂ ਜਾਇ ਪ੍ਰਾਪਤ ਭਈ। ਜਬ ਨੰਦ ਰਾਇ ਜੀ ਕੇ ਗ੍ਰਹ ਮੈਂ ਗਈ ਤਬ ਤਿਸਕਾ ਮੁਸਕਾਵਨ ਅਰ ਮਹਾਂ ਸੁੰਦਰ ਸਰੂਪ ਬਸਤ੍ਰ ਭੂਖਨੋਂ ਯੁਕਤ ਦੇਖ ਕਰ ਸਰਬ ਹੀ ਨਾਰ ਮੋਹਿਤ ਹੋਇ ਗਈਂ। ਕਿਸੀ ਨੇ ਤਿਸ ਕਉ ਗ੍ਰਹ ਮੈਂ ਪ੍ਰਵੇਸ਼ ਕਰਤੇ ਨਾ ਵਰਜਿਆ। ਹੇ ਨਿਜ ਤਮਾ ਐਸੀ ਜੋ ਪੂਤਨਾ ਹੈ ਸੋ ਦੋਨੋਂ ਅਸਥਨੋਂ ਕਉ ਗਾੜੀ ਬਿਖ ਲਗਾਏ ਹੂਏ ਸਮੀਪ ਜਾਇਕੇ ਜਸੋਦਾਂ ਕੋ ਵਧਾਈ ਦੇਤੀ ਭਈ। ਔਰ ਦੁਸ਼ਟੋਂ ਕੇ ਮਾਰਨੇ ਹਾਰੇ ਜੋ ਸ੍ਰੀ ਕ੍ਰਿਸ਼ਨ ਭਗਵਾਨ ਜੀ ਹੈਂ ਸੋ ਐਸੇ ਹੈਂ। ਜੈਸੇ ਭਸਮ ਮੈਂ ਢਕੀ ਹੂਈ ਆਗ ਹੋਵੇ ਹੈ। ਤੈਸੇ ਬਾਲਕ ਸਰੂਪ ਮੈਂ ਆਪਨਾ ਤੇਜ ਜਿਨੋਂ ਨੇ ਛਪਾਇਰਾਖਿਆ ਹੈ। ਐਸੇ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਕਉ ਸਿਹਯਾ ਪਰ ਸੈਨ ਕੀਏ ਹੂਏ ਪੂਤਨਾ ਦੇਖਤੀ ਭਈ। ਕੈਸੇ ਸ੍ਰੀ ਕ੍ਰਿਸ਼ਨ ਚੰਦਰ ਜੀ ਹੈਂ। ਸਥਾਵਰ ਜੰਗਮ ਸਰਬ ਜੀਵਨ ਕੇ ਅੰਤ੍ਰਯਾਮੀ ਪੂਤਿਨਾ ਕੋ ਬਾਲਕੋਂ ਕੇ ਮਾਰਨੇ ਹਾਰੀ ਜਾਨਕੈ ਨੇਤ੍ਰਨ ਕੋ ਮੂੰਦ ਲੇਤੇ ਭਏ। ਹੇ ਨਿਜਾਤਮਾ ਭਗਵਾਨ ਕੇ ਨੇਤ੍ਰ ਮੂੰਦਨੇ ਕਾ ਕਾਰਣ ਕਿਆ ਕਿ

ਜਬ ਮੇਰੀ ਸੁਧ ਦ੍ਰਿਸ਼ਟ ਯਾਕੇ ਊਪਰ ਪਰੈਗੀ ਤਉ ਇਸਕਾ ਮਨ ਸੁਧ ਹੋਇ ਜਾਵੈਗਾ। ਔਰ ਯੋਹ ਜੋ ਅਸਥਨਾਂ ਮੈਂ ਬਿਖ ਲਗਾਇ ਕਰਕੇ ਆਈ ਹੈ ਮੇਰੇ ਮਾਰਨੇ ਅਰਥ ਸੋ ਇਸਕਾ ਮਨੋਰਥ ਸਿਧ ਨਾ ਹੋਵੈਗਾ। ਯਾਹੀ ਤੇ ਭਗਵਾਨ ਅੰਤਰਯਾਮੀ ਨੇਤ੍ਰ ਮੂੰਦ ਲੇਤੇ ਭਏ। ਹੇ ਮੇਰੇ ਆਤਮਾ ਆਪ ਤਉ ਭਗਵਾਨ ਅਨੰਤ ਹੈਂ ਪਰ ਔਰੋਂ ਕੇ ਅੰਤ ਕਰਨੇ ਹਾਰੇ ਹੈਂ। ਤਾਂਤੇ ਐਸੇ ਸੋਯਾ ਹੂਆ ਦੇਖ ਕਰ ਭਗਵਾਨ ਕੋ ਪੂਤਨਾ ਉਠਾਇ ਲੇਤੀ ਭਈ। ਕੈਸੇ ਜੈਸੇ ਅਗਿਆਨੀ ਪੁਰਖ ਸਾਂਪ ਕਉ ਜੇਵਰੀ ਜਾਨ ਕਰ ਉਠਾਇ ਲੇਵੇ, ਤੈਸੇ ਤਿਸਨੇ ਸ੍ਰੀ ਕ੍ਰਿਸ਼ਨਚੰਦਰ ਭਗਵਾਨ ਕਉ ਉਠਾਇ ਲੀਆ। ਹੇ ਮੇਰੇ ਨਿਜਾਤਮਾ ਤਿਸ ਭਗਵੰਤ ਕ੍ਰਿਸ਼ਨਚੰਦਰ ਕਉ ਉਠਾਇਕਰ ਗੋਦੀ ਮੈਂ ਪਾਇ ਕੇ ਬਿਖ ਕਾ ਭਰਾ ਹੂਆ ਅਸਥਨ ਤਿਨਕੇ ਮੁਖ ਮੈਂ ਪਾਇ ਦੇਤੀ ਭਈ। ਜਬ ਭਗਵਾਨ ਕੇ ਮੁਖ ਮੈਂ ਅਸਥਨ ਦੀਆ। ਤਬ ਸ੍ਰੀਕ੍ਰਿਸ਼ਨ ਚੰਦਰਜੀ ਕਰੋਧਕਰਕੇ ਦੋਨੋਂ ਹਾਥੋਂ ਤੇ ਕੱਸਕੇ ਭਲੀ ਪਰਕਾਰ ਪਕੜ ਕੇ ਪ੍ਰਾਣੋਂ ਸਹਿਤ ਅਸਥਨ ਕੋ ਅਉਖਧ ਰੂਪ ਮਾਨਕਰ ਪੀਵਤੇ ਭਏ। ਅਰ ਪੂਤਨਾ ਹਾਇ ਹਾਇ ਕਰਕੇ ਕਹਤੀ ਭਈ। ਅਰੇ ਕ੍ਰਿਸ਼ਨ ਅਰੇ ਕ੍ਰਿਸ਼ਨ ਛੋਡ ਦੇ ਛੋਡ ਦੇ ਬਸ ਕਰ ਬਸ ਕਰ ਐਸੇ ਪੁਕਾਰ ਕਰਨੇ ਲਾਗੀ। ਔਰ ਸਰਬ ਅੰਗੋਂ ਮੈਂ ਪੀੜਾ ਪਰਾਪਤ ਭਈ। ਨੇਤਰ ਜਾਂਕੇ ਫਟ ਗਏ ਹਾਥ ਪੈਰ ਵਾਰੰਵਾਰ ਪਟਕਤੀ ਭਈ ਔਰ ਦੇਹ ਮੈਂ ਪਸੀਨਾ ਆਇ ਗਇਆ। ਐਸੇ ਦੁਖੀ ਹੋਈ ਹੂਈ ਪੁਕਾਰ ਕਰਨੇ ਲਾਗੀ।ਹੇ ਨਿਜਾਤਮਾ ਤਿਸ ਪੂਤਨਾਕੇ ਸ਼ਬਦ ਕਰ ਪਰਬਤੋਂ ਸਹਿਤ ਪ੍ਰਿਥਵੀ ਕਾਂਪਨੇ ਲਾਗੀ। ਔਰ ਸਰਬ ਪਸੂ ਪੰਛੀ ਮਾਨੁਖ ਤੇ ਲੇਕਰ ਬਡੇ ਭਾਰੀ ਭੈ ਕਉ ਪ੍ਰਾਪਤ ਭਏ। ਐਸੇ ਸਰੀਰ ਕਰ ਦੁਖਤ ਭਈ ਹੁਈ ਪ੍ਰਾਣੋਂ ਕਾ ਤਿਆਗ ਕਰਤੀ ਭਈ।

ਔਰ ਮੁਖ ਜਿਸਕਾ ਫਟ ਗਿਆ। ਹਾਥ ਪਾਂਵ ਪ੍ਰਿਥਵੀ ਪਰ ਪਸਾਰ ਦੀਏ। ਮਰਤੀ ਬਾਰ ਕਪਟ ਕੋ ਤਿਆਗ ਕੇ ਰਾਖਸ਼ੀ ਰੂਪ ਹੋਤੀ ਭਈ। ਹੇ ਨਿਜਾਤਮਾ ਦੇਖ ਤੂੰ ਪਤਿਤਪਾਵਨ ਕੀ ਓਰ ਕਹਾਂ ਪੂਤਨਾ ਮਹਾਂ ਪਾਪਣ ਬਾਲਕੋਂ ਕੀ ਘਾਇਕ ਆਪਣਾ ਬਿਰਦ ਸੰਭਾਲ ਕਰ ਦੀਨਾਂ ਬੰਧੂ ਤਿਸਕੋ ਮਾਤਾ ਕੀ ਪਦਵੀ ਦੇਤੇ ਭਏ। ਔਰ ਤਿਸਕੋ ਮੋਖ ਵਿਖੇ ਪ੍ਰਾਪਤ ਕੀਆ। ਤਾਂਤੇ ਵੁਹ ਬਿਖੁ ਦੇਨੇ ਹਾਰੀ ਰਾਖਸ਼ੀ ਕਉ ਜਿਸ ਅੰਤਰਯਾਮੀ ਨੇ ਮੋਖ ਪਦ ਦੀਆ ਹੈ। ਸੋ ਤੁਝ ਪਰ ਭੀ ਆਪਣੀ ਅਨੁਗ੍ਰਹ ਕਰ ਪਰਮ ਪਦ ਵਿਖੇ ਪ੍ਰਾਪਤਿ ਕਰੇਂਗੇ। ਪਰ ਹੇ ਨਿਜਾਤਮਾਂ ਤੂੰ ਏਕ ਕਾਮ ਕਰ। ਜੈਸੇ ਬਿਦਰ ਨੇ ਦਾਸ ਭਾਵ ਗ੍ਰਹਣ ਕਰਕੇ ਅੰਤਰਯਾਮੀ ਕੇ ਚਰਨੋਂ ਕਾ ਆਸਰਾ ਲੀਆ ਹੈ। ਅਰ ਰਾਤ ਦਿਨ ਪਰੇਮ ਕਰਕੇ ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਉਚਾਰਣ ਕੀਆ ਹੈ ਤੈਸੇ ਤੂੰ ਭੀ ਕਰ। ਜਦ ਤੂੰ ਆਠੋਂ ਪਹਿਰ ਸ੍ਰੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਉਚਾਰਨ ਕਰੇਂਗਾ ਅਰ ਵਿਭੂ ਵਾਸਦੇਵ ਪ੍ਰਭੂ ਜੀ ਕੇ ਚਰਨੋਂ ਕਾ ਧਿਆਨ ਕਰੇਂਗਾ। ਤਬ ਤੂੰ ਭੀ ਨਿਰ-ਸੰਦੇਹ ਹੀ ਮੋਖ ਕਉ ਪ੍ਰਾਪਤ ਹੋਵੇਂਗਾ ॥੨॥੧॥ ੧੫ ॥

ਇਤਿ ਸ੍ਰੀਗੁਰ ਭਗਤ ਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਪੂਤਨਾ ਕੀ ਸਾਖੀ ਵਰਨਨੰ ਨਾਮ ਬੀਸਮੋ ਉਪਾਖਯਾਨ ॥ ੨੦॥



# ਅਬ ਇਕੀਸਵਾਂ ਅਧਯਾਯ ਲਿਖਯਤੇ ॥

ਆਗੇ ਸਾਖੀ ਬਿਦਰ ਜੀ ਕੀ ਚਲੀ ॥

੧ ਓ ਸਤਿਗੁਰ ਪ੍ਰਸਾਦਿ ॥

ਨਿਜਾਤਮਾਓਂ ਵਾਚ ॥ ਹੇ ਆਤਮ ਦਰਸੀ ਜੀ ਬਿਦਰ ਕਾ ਉਧਾਰ ਕੈਸੇ ਅੰਤ੍ਰਯਾਮੀ ਨੇ ਕੀਆ ਹੈ। ਜਿਸ ਪ੍ਰਕਾਰ ਯਾ ਦੁਸਤਰ ਸੰਸਾਰ ਤੇ ਬਿਦਰ ਪਾਰ ਹੂਆ ਹੈ। ਸੋ ਸਾਖੀ ਅਨੁਗ੍ਰਹ ਕਰ ਮੇਰੇ ਤਾਂਈਂ ਭੀ ਕਹੋ ॥੧॥

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਜੈਸੇ ਸ੍ਰੀ ਗੁਰੂ ਅਰਜਨ ਜੀ ਪੰਚਮ ਪਾਤਿਸ਼ਾਹ ਆਪਣੇ ਮਨ ਕੋ ਬਿਦਰ ਕੀ ਸਾਖੀ ਸੁਣਾਇ ਕਰ ਸੰਬੋਧਨ ਕੀਆ ਹੈ। ਤੈਸੇ ਮੈਂ ਤੁਝ ਕਉ ਕਹ ਸੁਣਾਵਤਾ ਹੋਂ। ਤੂੰ ਸਮਾਧਾਨ ਹੋਇ ਕਰਕੇ ਸੁਣ। ਸ੍ਰੀ ਗੁਰੂ ਜੀ ਕਹੇ ਹੈਂ। ਸੁਣ ਸਾਖੀ ਮਨ ਜਪਿ ਪਿਆਰ॥ ੧॥ ਸੁਣ ਤੂੰ ਸਾਖੀ ਮੇਰੇ ਤੇ ਬਿਦਰ ਕੀ ਹੇ ਮੇਰੇ ਮਨ ! ਬਿਦਰ ਉਧਾਰਿਓ ਦਾਸਤ ਭਾਇ। ਰੇ ਮਨ ਤੂੰ ਭੀ ਹਰਿ ਧਿਆਇ॥ ੩ ॥ ਹੇ ਨਿਜਾ- ਤਮਾ ਜਬ ਭਗਵਤ ਵਾਸਦੇਵ ਜੀ ਕੇ ਚਰਨਾਰਬਿੰਦ ਕਾ ਦਾਸ ਭਾਵ ਬਿਦਰ ਨੇ ਗ੍ਰਹਣ ਕੀਆ। ਤਬ ਹੀ ਅੰਤਰਯਾਮੀ ਪ੍ਰਮਾਤਮਾ ਤਿਸਕਾ ਸੰਸਾਰ ਰੂਪ ਗਾਰ ਤੇ ਉਧਾਰ ਕਰਤਾ ਭਯਾ। ਤਾਂਤੇ ਹੇ ਮੇਰੇ ਮਨ ਤੂੰ ਭੀ ਹਰਿ ਹਰਿ ਹਰਿ ਹਰਿ ਨਾਮ ਕੋ ਧਿਆਇ ਕਹੀਏ ਆਠੋਂ ਪਹਿਰ ਸਿਮਰ। ਜਬ ਤੂੰ ਭੀ ਹਰਿ ਹਰਿ ਨਾਮ ਕੋ ਸਰਬ ਕਾਲ ਸਿਮਰੈਂਗਾ ਤਬ ਤੇਰਾ ਭੀ ਉਧਾਰ ਹੋਵੇਗਾ। ਇਸ ਮੈਂ ਤੂੰ ਮੇਰੇ ਤੇ ਵਿਸਤਾਰ ਪੂਰਬਕ ਬਿਦਰ ਕੀ ਸਾਖੀ ਸੁਣ। ਹੇ

ਨਿਜਾਤਮਾ ਏਕ ਬਿਦਰ ਨਾਮ ਕਰਕੇ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਕਾ ਸੇਵਕ ਕਉਰਵਾਂ ਕੇ ਬੰਸ ਮੈਂ ਹੋਤਾ ਭਇਆ। ਪਰ ਕੈਸਾ ਹੂਆ ਹੈ ਜਿਸਕਾ ਸਦਾ ਹੀ ਸਨੇਹ ਪ੍ਰਭੂ ਵਾਸਦੇਵ ਜੀਕੇ ਚਰਨੋਂ ਮੈਂ ਥਾ ਕਿਸੀ ਕਾਲ ਭੀ ਸੇਵਕੀ ਭਾਵ ਕਾ ਅਭਿਮਾਨ ਜਿਸ ਕੌ ਨਹੀ ਫੁਰਤਾ ਥਾ। ਸਦਾ ਹੀ ਉਠਤੇ ਬੈਠਤੇ ਖਾਤੇ ਪੀਤੇ ਚਲਤੇ ਫਿਰਤੇ ਸੋਵਤੇ ਜਾਗਤੇ ਹਰੇ ਗੋਬਿੰਦ ਵਾਸਦੇਵ ਪ੍ਰਭੂ ਕੇਸਵ ਰਿਖੀਕੇਸ਼ ਨਾਮ ਹੀ ਕਉ ਉਚਾਰਤਾ ਰਹਿਤਾ ਥਾ। ਸੋ ਪ੍ਰਭੂ ਵਾਸਦੇਵ ਜੀ ਕੈਸੇ ਹੈਂ ਜਿਨਕਾ ਸਦਾ ਹੀ ਸਨੇਹ ਭਗਤੋਂ ਮੈਂ ਰਹਿਤਾ ਹੈ।ਔਰ ਭਗਤੀ ਕੇ ਅਧੀਨ ਹੈਂ। ਕੈਸੇ ਜੈਸੇ ਪੰਡ ਪੁਤਰੋਂ ਕੇ ਪਰੇਮ ਵਸੀ ਹੂਏ ਸਦਾ ਹੀ ਤਿਨਕੇ ਆਗੇ ਸੇਵਕੀ ਭਾਵ ਕੌ ਗ੍ਰਹਿਨ ਕਰਤੇ ਭਏ ਹੈਂ ਹੇ ਮੇਰੇ ਆਤਮਾ ਜਬ ਸ੍ਰੀ ਕ੍ਰਿਸ਼ਨਚੰਦ੍ਰ ਜੀ ਤਿਨ ਪੰਡ ਪੁਤਰੋਂ ਕੇ ਬਸੀਠ ਬਨ ਕਰ ਕਉਰਵਾਂ ਕੇ ਗ੍ਰਹ ਮੈਂ ਗਏ। ਤਬ ਬਾਹਿਰ ਨਗਰ ਤੇ ਉਤਰ ਕਰ ਉਪਬਨ ਬਿਖੇ ਡੇਰਾ ਕੀਆ। ਅਰ ਬਿਦਰ ਕਉ ਆਪਣੇ ਆਗਮਨ ਕਾ ਸਰਬ ਸਮਾਚਾਰ ਪਠ ਭੇਜਿਆ। ਜਬ ਬਿਦਰ ਨੇ ਸ੍ਰੀ ਭਗਵਤ ਕ੍ਰਿਸ਼ਨ ਚੰਦ੍ਰ ਜੀ ਕੇ ਆਗਮਨ ਕਾ ਸਮਾਚਾਰ ਸੁਣਿਆ। ਤਬ ਤਾਹੀ ਛਿਨ ਆਇ ਦੀਨਾਨਾਥ ਜੀ ਕੇ ਚਰਨਾਰਬਿੰਦ ਮੈਂ ਨਮਸਕਾਰ ਕਰੀ। ਹੇ ਹਰੀ ਲਾਲ ਜਬ ਭਗਵਤ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਨੇ ਬਿਦਰ ਕਉ ਚਰਨੋਂ ਮੈਂ ਲਿਪਟ ਹੂਆ ਦੇਖਿਆ। ਤਬ ਪੂਰਨ ਬ੍ਰਹਮ ਸ੍ਰੀ ਵਾਸਦੇਵ ਜੀ ਤਿਸਕੋ ਚਰਨਾਂ ਤੇ ਉਠਾਇ ਕਰ ਅੰਕਮਾਲ ਭਰ ਕਰ ਕੰਠ ਸਾਥ ਲਾਵਤ ਭਏ। ਬਹੁੜ ਤਿਸਕੋ ਕਹਾ ਹੇ ਬਿਦਰ! ਅਬ ਤੂੰ ਰਾਜਾ ਦੁਰਯੋਧਨ ਕਉ ਹਮਾਰੇ ਆਗਮਨ ਕਾ ਸਾਰਾ ਬਿਰਤਾਂਤ ਜਾਇ ਕਰਕੇ ਕਹੋ। ਹੇ ਨਿਜਾਤਮਾ ਐਸੇ ਸੁਣ ਕਰ ਸ੍ਰੀ ਕ੍ਰਿਸ਼ਨਚੰਦ੍ਰ ਜੀ ਕੇ ਮੁਖਾਰਬਿੰਦ ਤੇ ਬਿਦਰ ਨੇ

ਸਰਬ ਸਮਾਚਾਰ ਜਾਇ ਰਾਜਾ ਕੇ ਪ੍ਰਤੀ ਕਹਿਆ। ਬਹੁੜ ਐਸੇ ਭੀ ਕਹਾ ਹੇ ਰਾਜਨ ਪ੍ਰਭੂ ਵਾਸਦੇਵ ਜੀ ਕਾ ਦਰਸ਼ਨ ਬਡੇ ਭਾਗੋਂ ਕਰ ਹੋਤਾ ਹੈ। ਕਿਸਤੇ ਦੇਵਤਾ ਮੁਨੀ ਰਿਖੀ ਸਿਧ ਸਾਧਕ ਸਰਬ ਤਿਨਕੇ ਚਰਨੋਂ ਕਾ ਧਿਆਨ ਕਰੇ ਹੈਂ। ਪਰੰਤੂ ਤਿਨਕੇ ਚਰਨ ਧਿਆਨ ਮੋਂ ਨਹੀ ਆਵਤੇ। ਔਰ ਬੇਦ ਭਗਵਾਨ ਸਦਾ ਹੀ ਜਿਨਕੋ ਨੇਤ ਨੇਤ ਕਰਕੇ ਗਾਇਨ ਕਰਤਾ ਹੈ। ਐਸੇ ਜੋ ਤ੍ਰਿਲੋਕੀ ਨਾਥ ਪਤਿਤ ਪਾਵਨ ਸ੍ਵੈ ਜੋਤੀ ਪਰਮ ਬ੍ਰਹਮ ਹੈਂ ਸੋ ਤੇਰਾ ਗ੍ਰਹ ਪ੍ਰਵਿਤ੍ਰ ਕਰਨੇ ਕਉ ਆਪ ਚਲ ਕਰਕੇ ਆਏ ਹੈਂ। ਔਰ ਤੇਰੀ ਵਡਿਆਈ ਸਰਬ ਤੇ ਅਧਿਕ ਤਿਨੋਂ ਨੇ ਕਰੀ ਹੈ। ਤਾਂਤੇ ਤੂੰ ਆਗੇ ਹ੍ਵੈ ਕਰਕੇ ਪ੍ਰਭੂ ਬਨਵਾਰੀ ਜੀ ਕਉ ਆਪ ਚਲਕੇ ਆਦਰ ਕੇ ਸਹਿਤ ਗ੍ਰਹ ਵਿਖੈ ਲੇ ਆਵੋ। ਅਰ ਨਾਨਾ ਭਾਤ ਕੇ ਛਿਰਕਾਇ ਕਰਵਾਇਕੇ ਅਤਰ ਸੁਗੰਧਾਦੀ ਸਾਰੇ ਬਾਜ਼ਾਰ ਚਉਰਾਹੇ ਮੈਂ ਫੈਲਾਵਹੁ। ਔਰ ਆਪਣੇ ਗ੍ਰਹ ਮੈਂ ਲਿਆਇ ਕਰ ਤਿਨਕਾ ਡੇਰਾ ਕਰਵਾਵਉ। ਅਰ ਭਲੀ ਭਾਂਤ ਮਨ ਚਿਤ ਲਾਇਕੇ ਤਿਨਕੀ ਸੇਵਾ ਕਰਹੁ। ਹੇ ਰਾਜਨ ਬਹੁੜ ਜੋ ਕਿਛ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਕਹੈਂ ਸੋ ਸਤਿ ਸਤਿ ਕਰਕੇ ਸੀਸਪਰ ਮਾਨਹੁ ਇਸ ਮੈਂ ਤੇਰਾ ਬਹੁਤ ਹੀ ਭਲਾ ਹੋਵੇਗਾ। ਹੇ ਨਿਜਾਤਮਾ ਜਬ ਬਿਦਰ ਜੀ ਨੇ ਐਸੇ ਕਹਾ। ਤਬ ਬਾਹਰਲੇ ਮੁਖ ਸੇ ਤਉ ਭਲੀ ਬਾਤ ਰਾਜਾ ਕਹਤਾ ਭਇਆ। ਪਰ ਅੰਤਰ ਹਿਰਦੇ ਕਰ ਅਹੰਕਾਰ ਕਾ ਭਰਾ ਹੂਆ ਐਸੇ ਚਿਤਵਤਾ ਭਇਆ ਕਿ ਜੇਤੇ ਜਾਦਵ ਕੁਲ ਤੇ ਆਦ ਲੈਕਰ ਰਾਜਾ ਹੈਂ ਸੋ ਸਰਬ ਮੇਰੇ ਦਾਸ ਹੈਂ। ਤਾਂਤੇ ਮੈਂ ਸੇਵਕਾਂ ਕਉ ਆਗੇ ਲੈਣੇ ਕਿਸ ਭਾਂਤ ਜਾਵਉਂ। ਐਸੀ ਬਾਤ ਮੁਝਕੋ ਤੀਨੋਂ ਕਾਲ ਉਚਿਤ ਨਹੀਂ। ਹੇ ਨਿਜਾਤਮਾ ਐਸੇ ਆਪਣੇ ਚਿਤ ਮੈਂ ਬਿਚਾਰ ਕਰ ਬਿਦਰ ਕੇ ਸਾਥ ਰਾਜਾ ਦੁਰਜੋਧਨ ਕਰਨ

ਦ੍ਰੋਣ ਭੀਖਮ ਆਦ ਆਪਣੇ ਸੋਹਬਤੀ ਭੇਜਤਾ ਭਇਆ। ਜਬ ਇਹ ਸਰਬ ਹੀ ਮਿਲ ਕਰ ਗਰਬ ਗੰਜਨ ਕੇ ਲੇਣੇ ਅਰਥ ਗਏ ਤਬ ਕਰਣਾ ਨਿਧਾਨ ਭਗਵਾਨ ਯਥਾ ਉਚਿਤ ਸਰਬ ਕੌ ਮਿਲਤੇ ਭਏ। ਔਰ ਸਰਬ ਨੇ ਭਗਵਤ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਕੇ ਚਰਨ ਕਮਲੋਂ ਪੈ ਨਮਸਕਾਰ ਕਰੀ। ਹੇ ਮੇਰੇ ਮਨ ਤਿਸਤੇ ਅਨੰਤਰ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਕਉ ਸਾਥ ਲੇਕਰ ਸਹਿਤਆਦਰ ਕੇ ਨਗਰ ਮੈਂ ਆਇ ਪ੍ਰਾਪਤ ਭਏ। ਜਬ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਰਾਜਾ ਕੀ ਸਭਾ ਮੈਂ ਆਏ ਪੰਡ ਪੁੱਤ੍ਰੋਂ ਕੇ ਕਾਰਜ ਕਰਨੇ ਅਰਥ ਤਬ ਕਿਆਦੇਖੈਂ ਬਡੇ ਅਭਿਮਾਨ ਸਹਿਤ ਰਾਜਾ ਸਭਾ ਲਗਾਇ ਕਰ ਬੈਠਾ ਹੂਆ ਹੈ। ਹੇ ਮੇਰੇਨਿਜਾਤਮਾ ਜਬ ਰਾਜਾ ਨੇ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਕਉ ਆਇਆ ਦੇਖਿਆ ਤਬ ਅੰਤਰ ਕੇ ਰੁਖ ਤੇਂ ਬਿਨਾ ਬਾਹਰਲੇ ਮੁਖ ਕਰ ਕਿਛਕ ਸਮਾਨ ਸਾ ਆਦਰ ਮਹਾਰਾਜ ਜੀ ਕਾ ਕੀਆ। ਜਬ ਭਗਵਾਨ ਭੀਤਰ ਸਭਾ ਕੇ ਬੈਠੇ। ਤਬ ਮਹਾ ਸ੍ਰਿਸ਼ਟ ਸ੍ਰਿਸ਼ਟ ਬਾਰਤਾ ਬੜੇ ਸੁਖ ਕੇ ਦੇਨੇ ਹਾਰੀਆਂ ਬਹੁਤ ਸੀਆਂ ਰਾਜਾ ਕੇ ਪ੍ਰਤੀ ਕਹਤੇ ਭਏ। ਪੁਨਾ ਐਸੇ ਭੀ ਕਹਾ ਹੇਰਾਜਨ ਪੰਚਗਰਾਮ ਪਾਂਡ ਸੁਤਨ ਕੋ ਦੇ ਦੀਜੀਓ ਯਾਹੀ ਮੈ ਵਹੁ ਆਪਣਾ ਨਿਰਬਾਹ ਜੈਸੈ ਜਾਣੈਂਗੇ ਤੈਸੇ ਕਰ ਲੇਹਿੰਗੇ। ਹੇ ਨਿਜਾਤਮਾਂ ਜਬ ਐਸੇਸਰਬ ਵਿਆਪਕ ਨੇ ਕਹਾ। ਤਬ ਦੁਰਜੋਧਨ ਕੇ ਹਿਰਦੇ ਇਹ ਬਾਤ ਨਾ ਭਾਵਤ ਭਈ। ਔਰ ਬਡੇ ਅਹੰਕਾਰ ਅਭਿਮਾਨ ਸਾਥ ਛਾਤੀ ਕੋ ਤਾਣ ਤੇ ਰਾਜਾ ਕਹਤਾ ਭਇਆ। ਹੇ ਕ੍ਰਿਸ਼ਨ ਤੂੰ ਤੋ ਕਹਾ ਹੈ ਪਾਂਚ ਗ੍ਰਾਮ ਇਨ ਕੋ ਦੇਹ ਪਰ ਮੈਂ ਤੋ ਇਨਕੋ ਏਤੀ ਭੂਮੀ ਭੀ ਨਹੀਂ ਦੇਵੋਂਗਾ ਜੇਤੀ ਸੂਈ ਕੇ ਅਗਰ ਭਾਗ ਦਵੇ ਹੈ। ਹੇ ਮੇਰੇ ਆਤਮਾ ਐਸੀ ਬਾਣੀ ਰਾਜਾ ਕੀ ਗਰਬ ਸਾਥ ਭਰੀ ਹੂਈ ਸੁਣਕੇ ਕਰਣਾ ਨਿਧਾਨ ਬੋਲੇ। ਹੇ ਰਾਜਨ ਹਮ ਨੇ ਜੇਤੀ

ਬਾਨੀ ਤੁਮਕੋ ਕਹੀ ਹੈ ਸੋ ਸਰਬ ਤੁਮਾਰੇ ਸੁਖ ਕੇ ਅਰਥ ਹੀ ਕਹੀ ਹੈ। ਪਰ ਤੂੰ ਜੋ ਹਿਰਦੇ ਮੈਂ ਹਮਾਰੇ ਕਹੇ ਹੂਏ ਵਾਕ ਕੋ ਬਿਖ- ਵਤ ਕਰ ਜਾਣਤਾ ਹੈਂ। ਸੋ ਪੀਛੇ ਤੇ ਤੂੰ ਪਸਚਾਤਾਪ ਕਰੇਂਗਾ। ਔਰ ਆਪਨੀ ਹਾਨੀ ਕੋ ਪ੍ਰਾਪਤ ਹੋਕਰ ਕੁਲ ਕਾ ਨਾਸ ਕਰਲੇਵੇਂਗਾ ਹੇ ਨਿਜਾਤਮਾ ਐਸੇ ਭਗਵਾਨ ਕੇ ਬਚਨ ਸੁਣ ਕਰ ਚਿਤ ਮੈਂ ਗੁਸਾ ਖਾਇਕੇ ਰਾਜਾ ਨੇ ਕਹਾ। ਹੇ ਕ੍ਰਿਸ਼ਨ ਮੈਂ ਸਰਬ ਕਿਛ ਜਾਨਤਾ ਹੌਂ ਤੇਰੇ ਭੀ ਚਿਤ ਕੀ ਅਰ ਉਨਕੇ ਭੀ ਚਿਤ ਕੀ। ਪਰ ਇਹ ਬਾਤ ਐਸੇ ਹੈ ਜੁਧ ਕੀਏ ਬਿਨਾ ਤਿਨਕੋ ਪਾਂਵ ਰਾਖਨੇ ਕੀ ਭੀ ਭੂਮੀਂ ਮੈਂ ਨਹੀਂ ਦੇਤਾ। ਜਬ ਵਹੁ ਮੁਝਕੋ ਜੁਧ ਵਿਖੇ ਜੈ ਕਰੈਂਗੇ ਤਬ ਪਾਛੇ ਤੇ ਭੂਮੀ ਮੈਂ ਚਰਨ ਡਾਲੈਂਗੇ। ਹੇ ਹਰੀ ਲਾਲ ਐਸੇ ਕਹ ਕਰ ਮਹਾਰਾਜ ਵਾਸਦੇਵ ਜੀ ਕਉ ਪੁਨਾ ਡੇਰਾ ਕਰਵਾਵਤਾ ਭਇਆ। ਪਰ ਕਹਾਂ ਡੇਰਾ ਕਰਵਾਇਆ। ਜਹਾਂ ਪੂਰਨ ਸਮਿਗ੍ਰੀ ਭੋਜਨ ਕੀ ਕਰਕੇ ਅੰਤਰ ਭਰਾ ਹੂਆ ਥਾ ਤਿਸ ਮਹਾਂ ਮਲਨ ਅਪਵਿਤ੍ਰ ਅਸਥਾਨ ਮੈ ਤੀਨ ਭਵਨੋਂ ਕੇ ਨਾਇਕਕੋ ਡੇਰਾਦੀਆ। ਹੇ ਨਿਜਾਤਮਾਂ ਸ੍ਰੀ ਕ੍ਰਿਸ਼ਨਚੰਦ੍ਰ ਜੋ ਪਤਿਤਪਾਵਨਹੈਂ ਸੋ ਬਿਦਰਜਨ ਕਾ ਭਾਰੀ ਸਨੇਹ ਆਪਣੇ ਮੈਂ ਲਖਕਰ ਰਾਜਾ ਕੇ ਗ੍ਰਹ ਕਉ ਤਿਆਗਕੇ ਬਿਦਰ ਕੇ ਗ੍ਰਹ ਮੈਂ ਗਵਨ ਕਰਤੇ ਭਏ। ਹੇ ਮੇਰੇ ਮਨ ਯਾਦਵ ਭਗਵਾਨ ਕੋ ਭੀਖਮ ਦ੍ਰੋਣ ਕਰਨ ਆਦੀ ਬਹੁਤ ਹੀ ਹਾਥ ਜੋੜ ਕਰ ਕਹਰਹੇਪਰ ਤਉਭੀ ਤਿਨਕਾ ਕਹਿਆ ਹੂਆ ਸ੍ਰੀਕ੍ਰਿਸ਼ਨ ਚੰਦ੍ਰ ਜੀ ਕਿੰਚਤ ਮਾਤ੍ਰ ਭੀ ਨਾਂ ਮਾਨਤੇ ਭਏ। ਕਿਸਤੇ ਭਗਵਾਨਜੀ ਕਉ ਪਰੇਮ ਪਰੀਤ ਆਪਣੇ ਜਨਹੁ ਕੀ ਅਤਿਸੈ ਕਰ ਪਿਆਰੀ ਹੈ ਇਸਤੇ ਸਭਹਨ ਕੋ ਪ੍ਰਭੂ ਬਿਦਿਆ ਕਰਕੇ ਬਿਦਰ ਕੇ ਗ੍ਰਹ ਮੈਂ ਆਇ ਪਰਾਪਤਿ ਹੋਤੇ ਭਏ। ਹੇ ਮੇਰੇ ਆਤਮਾ ਆਗੇ ਬਿਦਰ ਕੀ ਇਸਤ੍ਰੀ ਕਿਵਾਰ ਲਗਾਇ ਕਰ ਅੰਤਰ ਅੰਗਨ ਮੈਂ ਇਸ਼ਨਾਨ

ਪੜੀ ਕਰਤੀ ਥੀ। ਜਬ ਭਗਵਾਨ ਸ੍ਰੀ ਕ੍ਰਿਸ਼ਨਚੰਦਰ ਜੀਨੇ ਅਵਾਜ਼ ਕਰੀ। ਤਬ ਬਿਦਰ ਕੀ ਇਸਤ੍ਰੀ ਮਹਾਰਾਜ ਜੀਕਾ ਬੋਲ ਪਹਚਾਨ ਕਰ ਪ੍ਰੇਮ ਰੂਪੀ ਮਦ ਕਰ ਅਲਮਸਤ ਹੋਈ ਹੂਈ ਬਸਤਰ ਓਢੇ ਤੇ ਬਿਨਾ ਹੀ ਉਠਕਰ ਦੁਆਰ ਕਉ ਖੋਲਤੀ ਭਈ। ਹੇ ਨਿਜਾਤਮਾ ਜਬ ਭਗਵਾਨ ਤਿਸਕੋ ਪ੍ਰੇਮ ਕਰ ਬਉਰੇ ਕੀ ਨਜਾਂਈ ਦੇਖਿਆ। ਤਬ ਆਪਣਾ ਪੀਤੰਬਰ ਊਪਰ ਤੇ ਉਤਾਰ ਕਰ ਤਿਸ ਕੇ ਉਪਰ ਡਾਰ ਦੇਤੇ ਭਏ; ਕਬ ਜਬ ਤਿਸਕੇ ਹਿਰਦੇ ਕੀ ਸਫਾਈ ਦੇਖੀ। ਪਰ ਤੌ ਭੀ ਪ੍ਰੇਮ ਕੇ ਵਸੀ ਹੋਇ ਹੂਏ ਤਿਸਕੋ ਕਿਛ ਭਾਨ ਨਾ ਪੜੀ। ਹੇ ਹਰੀ ਲਾਲ ਜਬ ਕਿੰਚਤ ਕਾਲ ਕੇ ਪੀਛੇ ਤਿਸਕੋ ਸੁਧ ਆਈ ਤਬ ਬਿਦਰ ਕੀ ਇਸਤਰੀ ਭਗਵਤ ਅਜਾਨ ਬਾਹੂ ਜੀ ਕਾ ਬਸਤ੍ਰ ਪਹਿਚਾਨ ਕਰ ਲਾਗੀ ਆਪਣੇ ਮਨ ਮੈਂ ਪਸਚਾਤਾਪ ਕਰਨੇ। ਜਿਸਕੇ ਅਨੰਤਰ ਆਪਣੇ ਗ੍ਰਹ ਕੇ ਭੀਤਰ ਜਾਇਕਰ ਬਸਤਰਾਂ ਕੋ ਪਹਰਕੇ ਆਇ ਬਿਰਦਪਾਲ ਜੀ ਕੇ ਚਰਨੋਂ ਮੇਂ ਮਸਤਕ ਰਾਖਿਆ। ਔਰ ਹਾਥ ਜੋੜਕਰ ਬੇਨਤੀ ਕਰਕੇ ਭਗਵਾਨ ਕੋ ਅੰਤਰ ਲੈ ਜਾਇ ਕਰ ਸੁਭਗ ਆਸਣ ਵਿਛਾਇਕਰ ਤਿਸਪਰ ਬੈਠਾਵਤੀ ਭਈ ਔਰ ਸੁੰਦਰ ਜੋ ਕੇਲਾ ਕੇ ਫਲ ਹੈਂ ਤਿਨਕੀ ਛੀਲ ਉਤਾਰ ਕਰ ਸ੍ਰੀ ਕ੍ਰਿਸ਼ਨ ਚੰਦਰ ਜੀ ਕੇ ਹਾਥ ਮੈਂ ਪ੍ਰੇਮ ਕਰ ਭਰੀ ਹੂਈ ਸਮਰਪਤੀ ਭਈ। ਔਰ ਤਿਸਕਾ ਜੋ ਸਾਰ ਹੈ ਸੋ ਪ੍ਰਿਥਵੀ ਪਰ ਫੈਂਕਤੀ ਭਈ। ਹੇ ਮੇਰੇ ਨਿਜਾਤਮਾ ਭਗਵਤ ਸ੍ਰੀ ਕਿਸ਼ਨ ਚੰਦਰ ਜੋ ਪੂਰਨ ਬ੍ਰਹਮ ਹੈਂ ਸੋ ਤਿਸਕੇ ਚਿਤ ਕੇ ਪ੍ਰੇਮ ਕੋ ਲਖ ਕਰ ਪਰਮ ਪਰਸੰਨ ਹੋਇ ਕਰ ਤਿਸ ਛਿਲ ਹੀ ਕਉ ਅੰਮ੍ਰਿਤ ਸਦਰਸ ਜਾਨ ਕਰ ਗ੍ਰਹਣ ਕਰਤੇ ਭਏ। ਹੇ ਨਿਜਾਤਮਾ ਤਿਸ ਕੈ ਪੀਛੇ ਜਬ ਬਿਦਰ ਜੀ ਆਏ ਤਬ ਇਹ ਕਉਤਕ ਲਖ ਕਰ ਛਿਲਕਾ ਕੇ ਖਵਾਵਨੇ ਕਾ ਅਸਚਰਜਮਾਨ

ਮੇਂ ਜਾਇ ਕਰ ਏਕ ਪਥਰ ਵਡਾ ਭਾਰੀ ਨਿਕੰਮਾ ਜੋ ਘਰ ਮੈਂ ਪੜਾ ਰਹਤਾ ਥਾ ਸੋ ਉਠਾਇ ਕਰ ਤ੍ਰਿਲੋਚਨ ਨੇ ਧੰਨੇ ਕਉ ਲਿਆਇ ਦੀਆ। ਅਰ ਮੁਖ ਤੇ ਕਹਿਆ ਹੇ ਧੰਨਾਂ ਇਹ ਇਨ ਸਭਨੋਂ ਠਾਕਰੋਂ ਕਾ ਗੁਰੂ ਹੈ। ਇਸ ਕੀ ਸੇਵਾ ਭਾਉ ਲਾਇ ਕਰਕੇ ਕਰਨੀ। ਹੇ ਨਿਜਾਤਮਾ ਜਬ ਐਸੇ ਤ੍ਰਿਲੋਚਨ ਨੇ ਕਹਿਆ ਤਬ ਧੰਨਾ ਪ੍ਰਸੰਨ ਹੋਇ ਕਰ ਕਹਤਾ ਭਇਆ। ਹੇ ਬ੍ਰਾਹਮਣ ਜੋ ਕੁਛ ਮੁਝਕੋ ਠਾਕਰ ਤੇ ਪਰਾਪਤ ਹੋਗਾ ਸੋ ਤਿਸਤੇ ਅਰਧ ਭਾਗ ਤੁਝਕੋ ਭੀ ਦੇਊਂਗਾ। ਹੇ ਮੇਰੇ ਮਨ ਜਬ ਐਸੇ ਬ੍ਰਾਹਮਣ ਨੇ ਸੁਨਾ ਤਬ ਧੰਨੇ ਕਉ ਕਹਿਆ। ਹੇ ਧੰਨਾ ਕਿਛੂ ਅਬ ਭੀ ਮੁਝਕੋ ਦੇਹ। ਕਿਸ ਤੇ ਜੋ ਅਬ ਮੈਨੇ ਤੁਝਕੋ ਠਾਕਰ ਦੀਆ ਹੈ। ਐਸੇ ਸੁਣਕਰ ਧੰਨੇ ਨੇ ਕਹਾ ਹੇ ਬ੍ਰਾਹਮਣ ਅਬ ਇਨ ਮੇਰੀਆਂ ਗਊਓਂ ਮੇਂ ਜੋ ਗਊ ਤੁਝਕੋ ਪ੍ਰਿ ਲਾਗੇ ਸੋਈ ਤੁਮ ਲੇ ਲਵੋ ਤਬ ਤ੍ਰਿਲੋਚਨ ਏਕ ਗਊ ਮਹਾਂ ਸੁੰਦਰ ਸਰਬ ਗਊਓਂ ਮੇ ਸੇ ਚੁਣ ਕਰਕੇ ਆਪਣੇ ਘਰ ਲੇ ਕਰਕੇ ਚਲਤਾ ਰਿਹਾ। ਹੇ ਹਰੀ ਲਾਲ ਜਬ ਬ੍ਰਾਹਮਣ ਘਰ ਗਿਆ ਤਬ ਬ੍ਰਾਹਮਨੀ ਪੂਛਤੀ ਭਈ। ਹੇ ਬ੍ਰਾਹਮਨ ਐਸੀ ਗਊ ਤੈਨੇ ਕਹਾਂ ਤੇ ਪਾਈ। ਤਬ ਤ੍ਰਿਲੋਚਨ ਸਾਰੀ ਵਾਰਤਾ ਧੰਨੇ ਜੱਟ ਕੇ ਠਾਕਰ ਦੇਣੇ ਕੀ ਆਦਿ ਅੰਤ ਪ੍ਰਯੰਤ ਇਸਤ੍ਰੀ ਕਉ ਕਹ ਸੁਣਾਈ। ਅਰਥੇਹ ਜੋ ਪੱਥਰ ਦੇਕਰ ਧੰਨੇ ਜੱਟ ਕਉ ਠੱਗ ਕੇ ਗਊ ਲੇ ਆਏ ਹੈਂ ਐਸੇ ਸੁਣ ਕਰ ਬਰਾਹਮਣੀ ਬਡੀ ਪ੍ਰਸੰਨ ਹੂਈ।ਹੇ ਮੇਰੇ ਆਤਮਾ ਜਬ ਧੰਨੇ ਨੇ ਠਾਕਰ ਪਾਇਆ ਤਬ ਐਸਾ ਤਿਸ ਕੇ ਹਿਰਦੇ ਮੈ ਹਰਖ ਪਰਾਪਤ ਹੂਆ ਜੈਸੇ ਮਿਰਤਕ ਪੁਰਸ਼ ਕਉ ਪਰਾਣ ਕੀ ਪਰਾਪਤਿ ਮੈ ਹਰਖ ਹੋਤਾ ਹੈ। ਜੈਸੇ ਸ੍ਵਾਂਤੀ ਬੂੰਦ ਕੀ ਪਰਾਪਤ ਮੈ ਚਾਤਰਕ ਕੋ ਹਰਖ ਹੋਤਾ ਹੈ। ਜੈਸੇ ਸੂਰਮਾ ਰਣ ਕੋ ਜੀਤ ਕਰ ਆਵਤਾ ਹੈ।

ਜੈਸੇ ਹਾਰਿਆ ਹੂਆ ਧਨ ਜੁਆਰੀਏ ਕਉ ਬਹੁੜ ਮਿਲਤਾ ਹੈ। ਜੈਸੇ ਸਾਧਨਾ ਤੋਂ ਬਿਨਾਂ ਸਿਧੀ ਕੀ ਪ੍ਰਾਪਤ ਕਿਸੀ ਕਉ ਹੋਤੀ ਹੈ।ਜੈਸੇ ਬ੍ਰਿਧਾਪਨ ਮੈਂ ਪੁਤ੍ਰਕੀਪ੍ਰਾਪਤ ਹੋਤੀ ਹੈ।ਜੈਸੇ ਦਲਿਦ੍ਰੀ ਕਉ ਕਲਪ ਬ੍ਰਿਖ ਕੀ ਪ੍ਰਾਪਤ ਹੋਤੀ ਹੈ। ਅਤੇ ਉਨਕੇ ਚਿਤਕੋ ਹਰਖ ਪ੍ਰਾਪਤ ਹੋਤਾ ਹੈ। ਤੈਸੇ ਧੰਨਾ ਕਉ ਠਾਕਰ ਕੀ ਪ੍ਰਾਪਤੀ ਮੈਂ ਅਤੀ ਹਰਖ ਕੀ ਪ੍ਰਾਪਤੀ ਹੋਤੀ ਭਈ ॥ ਹੇ ਨਿਜਾਤਮਾ ਤਬ ਸਵੇਰੇ ਉਠਤਾ ਹੀ ਧੰਨਾ ਜਾਟ ਕਾ ਬਾਲਕ ਨਦੀ ਪਰ ਜਾਇਕੈ ਇਸ਼ਨਾਨ ਪਾਇ ਕਰ ਠਾਕਰ ਜੀ ਕਉ ਨ੍ਵਾਇਕੈ ਭੂਰੇ ਸਾਥ ਪੂੰਝਕੈ ਪੂਜਾ ਕਰਤਾ ਭਇਆ। ਅਰ ਰਾਤ੍ਰ ਕਾ ਬਾਸੀ ਸਾਗ ਤੇ ਰੋਟੀ ਮਾਤਾ ਕੀ ਦਈ ਹੂਈ ਠਾਕਰ ਜੂ ਕੇ ਆਗੇ ਰਾਖਕੇ ਧੰਨਾ ਪਰਦਾ ਕਰਤਾ ਭਇਆ। ਔਰ ਹਾਥ ਜੋੜ ਕਰਕੇ ਕਹਾ ਹੇ ਠਾਕਰ ਜੀ ਰੋਟੀ ਖਾਵੋ। ਜਬ ਪਲ ਇਕ ਬੀਤਾ ਤਬ ਧੰਨਾ ਪੱਲਾ ਉਠਾਇ ਕਰ ਦੇਖਨੇ ਲਗਾ ਕਿ ਠਾਕਰ ਜੂ ਰੋਟੀ ਖਾਈ ਹੈ ਵਾ ਨਹੀਂ ਖਾਈ। ਜਬ ਕਿੰਚਤ ਭੀ ਅੰਨ ਵਾ ਮੈਂ ਭੁਰਾ ਹੂਆ ਨਾ ਦੇਖਿਆ ਤਬ ਆਪਨੇ ਮਨ ਮੈਂ ਬਹੁਤ ਹੀ ਉਦਾਸ ਸਾ ਹੋਇ ਗਇਆ। ਹੇ ਨਿਜਾਤਮਾ ਐਸੇ ਹੀ ਦੋ ਚਾਰ ਬੇਰ ਧੰਨੇ ਨੇ ਪੱਲਾ ਚਾਇ ਕਰਕੇ ਦੇਖਿਆ ਤਬ ਸਾਗ ਰੋਟੀ ਜਿਉਂ ਕੀ ਤਿਉਂ ਹੀ ਪੜੀ ਹੂਈ ਦੇਖੀ। ਤਬ ਨਿਰਾਸ ਹੋਇ ਕਰ ਕੈਹਨੇ ਲਾਗਾ। ਹੇ ਠਾਕਰ ਜੀ ਮੈਂ ਜਾਟ ਪੁਤਰ ਹੋਂ ਮੁਝ ਕਉ ਆਪ ਕੀ ਪੂਜਾ ਕਾ ਕਰਨਾ ਜਿਉਂ ਕਾ ਤਿਉਂ ਨਹੀਂ ਆਵਤਾ। ਯਾਹੀ ਤੇ ਤੁਮ ਮੇਰੀ ਰੋਟੀ ਖਾਤੇ ਨਹੀਂ ਅਥਵਾ ਰੁਖੀ ਰੋਟੀ ਘ੍ਰਿਤ ਤੋਂ ਬਿਨਾ ਜਾਣ ਕਰ ਨਹੀਂ ਖਾਤੇ। ਹੇ ਨਿਜਾਤਮਾ ਐਸੇ ਐਸੇ ਕੀਰਨੇ ਕਰਤੇ ਪ੍ਰੇਮ ਸਾਥ ਧੰਨੇ ਕਉ ਜਬ ਦੋਇ ਪਹਿਰ ਬਤੀਤ ਹੋਇ ਗਏ ਤਬ ਧੰਨੇ ਕਾ ਹਿਰਦਾ ਸੁਧ ਹੋਇ ਆਇਆ। ਔਰ ਤਿਸ ਸੁਧ

ਹਿਰਦੇ ਮੈਂ ਇਹ ਗਿਆਨ ਆਇ ਉਪਜਿਆ। ਸੋ ਦੋਨੋਂ ਹਾਥ ਜੋੜ ਕਰਕੇ ਕਹਨੇ ਲਾਗਾ। ਹੇ ਦੀਨ ਦਿਆਲ ਹੇ ਅਨਾਥੋਂ ਕੇ ਨਾਥ ਮੁਝ ਕੋ ਮੂਰਖ ਸਾ ਜਟ ਜਾਨ ਕਰਕੇ ਮੇਰਾ ਸਾਗ ਨਹੀਂ ਖਾਤੇ। ਕਿਧੋ ਮੈਂ ਭੀਲਨੀ ਤੇ ਭੀ ਨੀਚ ਹੋਂ ਜਿਸਕੇ ਜੂਠੇ ਬੇਰ ਖਾਇ ਲੀਏ ਸੇ ਔਰ ਕੈਰਵੋਂ ਕੇ ਰਾਜਾ ਕੇ ਛਤੀ ਪਰਕਾਰ ਭੋਜਨ ਤਿਆਗ ਕਰ ਬਿਦਰ ਕਾ ਅਲੂਣਾ ਸਾਗ ਜਾਇ ਖਾਇਆ ਥਾ। ਅਰ ਸੁਦਾਮੇ ਕੇ ਤੰਦਲ ਬਹੁਤ ਪ੍ਰਿ ਲਾਗੇ ਥੇ ਜੋ ਮਹਾਂ ਦਲਿਦਰੀ ਥਾ। ਔਰ ਕਾਂਕ ਚੰਡਾਲ ਕੀ ਕੜੀ ਭਲੀ ਥੀ ਜਿਸਕੋ ਮੁਖਤੇ ਮਾਂਗ ਕਰਕੇ ਖਾਇਆ ਥਾ। ਸੋ ਮੇਰਾ ਸਾਗ ਅਬ ਕਿਉਂ ਨਹੀ ਖਾਤੇ। ਹੇ ਨਿਜਾਤਮਾ ਐਸੇ ਐਸੇ ਵਚਨ ਕਹਕਰ ਧੰਨਾ ਰੁਦਨ ਕਰਤਾ ਭਇਆ। ਅਰ ਕੰਬਲ ਗਲ ਵਿਖੇ ਪਾਇਕਰ ਕਹਨੇ ਲਗਾ। ਹੇ ਠਾਕਰ ਜੀ ਮੇਰੇ ਘਰ ਮੈਂ ਧਨ ਨਹੀ ਜਿਸਤੇ ਮੈਂ ਮੇਵਾ ਬਦਾਮ ਮਿਸਰੀ ਲਿਆਇ ਕਰ ਤੁਝਕੋ ਭੁਗਾਵਤਾ ਅਰ ਤੂ ਪ੍ਰਸੰਨ ਹੋਇਕਰਕੇ ਖਾਤਾ। ਹੇ ਮੇਰੇ ਮਨ ਐਸੇ ਹੀ ਬਿਨਵਤੇ ਬਿਨਵਤੇ ਸਾਯੰਕਾਲ ਕਾਸਮਾ ਆਇ ਪਰਾਪਤ ਹੂਆ ਤੌ ਨਿਸਚੇ ਕਰ ਜਾਣਾਂ ਜੋਅਬ ਠਾਕਰ ਜੀ ਰੋਟੀ ਨਹੀਂ ਖਾਤੇ। ਐਸੇ ਜਾਣਕਰ ਚਿਖਾ ਬਣਾਇਕੈ ਜਲਨੇ ਕੀ ਇਛਾ ਕਰੀ। ਕਾਹੇਤੇ ਜੋ ਅਬ ਇਸ ਸਰੀਰ ਕਾ ਰਾਖਣਾ ਧਰਮ ਨਹੀਂ।ਜਿਸਤੇਤਿਰਲੋਚਨ ਕਾ ਮੇਹਣਾ ਮੇਰੇ ਸਿਰ ਪਰ ਰਹੇ। ਐਸੇ ਜਾਨ ਕਰ ਜਬ ਚਿਖਾ ਮੈਂ ਪਰਵੇਸ਼ ਕਰਣੇ ਲਾਗਾ। ਤਬ ਇਹ ਕਉਤਕ ਦੇਖ ਕਰ ਦੇਵਤਾ ਅਸਚਰਜਮਾਨ ਹੋਤੇ ਭਏ। ਅਰ ਲਾਗੇ ਆਪਸ ਮੈਂ ਕਹਣੇ ਦੇਖੋ ਭਾਈ ਪਰੇਮ ਕੈਸੀ ਬੁਰੀ ਬਲਾਇ ਹੈ। ਏਤੇ ਮੈਂ ਭਗਵਾਨ ਵਿਚਾ-ਰਤੇ ਭਏ। ਕਿ ਯਦੀ ਮੈਂ ਹੁਣ ਇਸਕੋ ਦਰਸ਼ਨ ਨਾਂ ਦੀਆ ਤਬ ਦੁਸ਼ਟ ਯਨ ਹਾਸੀ ਕਰੇਂਗੇ। ਔਰ ਕਹੈਂਗੇ ਦੇਖੋ ਭਾਈ ਠਾਕਰਾਂ

ਕੋ ਢੂੰਡਦਾ ਹੀ ਧੰਨਾਂ ਜਟ ਜਲ ਕਰਕੇ ਮਰਗਿਆ, ਪਰ ਠਾਕਰ ਕੀ ਨਾ ਪਰਾਪਤ ਭਈ। ਯਾਂਤੇ ਹਮਾਰੀ ਨਿੰਦਾ ਹੋਗੀ। ਹੇ ਨਿਜਾਤਮਾ ਐਸੇ ਜਾਣ ਕਰ ਭਗਵਤ ਵਾਂਸਦੇਵ ਕ੍ਰਿਸ਼ਨ ਚੰਦਰ ਪਾਹਨ ਮੈਂ ਤੇ ਸਿਆਮ ਮੂਰਤ ਚਤਰਭੁਜ ਰੂਪ ਧਾਰ ਕਰ ਪ੍ਰਗਟ ਹੋਤੇ ਭਏ ਔਰ ਧੰਨੇ ਕਉ ਗਲ ਸਾਥ ਮੇਲਕੈ ਤਿਸਕਾ ਜੋ ਬਾਸੀ ਸਾਗ ਅਰ ਰੋਟੀ ਥੀ ਤਿਸਕੋ ਪਰਸੰਨ ਹੋਇ ਕਰ ਖਾਵਤ ਭਏ। ਔਰ ਧੰਨਾ ਕੇ ਮੁਖ ਮੈਂ ਭੀ ਆਪਣੇ ਹਾਥੋਂ ਕਰਕੇ ਗਰਾਸ ਦੇਤੇ ਭਏ। ਪੁਨਾ ਵਾਰਿਵਾਰ ਤਿਸਕੀ ਰੋਟੀ ਅਤੇ ਸਾਗ ਕੋ ਸਰਾਹਤੇ ਭਏ। ਇਸ ਕਉਤਕ ਕਉ ਦੇਖ ਕਰ ਜੇਤੇ ਦੇਵਤਾ ਬਿਓਮਚਾਰੀ ਥੇ ਸੋ ਲਾਗੇ ਭਗਵਾਨ ਕੇ ਊਪਰ ਪੁਸ਼ਪੋਂ ਕੀ ਬਰਖਾ ਕਰਨੇ ਤਬ ਦੀਨਾਨਾਥ ਬੰਸਰੀ ਬਜਾਇ ਕਰ ਨਿਰਤਕਾਰੀ ਕਰਤੇ ਹੂਏ ਧੰਨੇ ਕੇ ਚਿਤ ਕਉ ਪਰਸੰਨ ਕਰਤੇ ਭਏ। ਤਬ ਧੰਨਾ ਜਾਟ ਬੋਲਿਆ। ਹੇ ਭਗਵਾਨ ਜਿਸਕਾ ਅੰਨ ਜਲ ਪਾਈਤਾ ਹੈ ਤਿਸਕੀ ਕੁਛ ਸੇਵਾ ਭੀ ਕਰਨੀ ਪੜਤੀ ਹੈ। ਤਾਂਤੇ ਅਬ ਤੁਮ ਮੇਰੀ ਕ੍ਰਿਖੀ ਕਾ ਕਾਮ ਕਰੋ। ਹੇ ਹਰੀ ਲਾਲ ਐਸੇ ਸੁਨ ਕਰ ਭਗਵਾਨ ਪ੍ਰਸੰਨ ਹੋਇਕੈ ਜੇਤਾ ਕਾਮ ਧੰਨੇ ਕਾ ਥਾ ਸੋ ਸਰਬ ਹੀ ਆਪ ਕਰਤੇ ਭਏ। ਕਿੰਚਤ ਮਾਤਰ ਭੀ ਆਪਣੇ ਜਨਕੋ ਸ਼੍ਰਮ ਨਾ ਦੀਆ। ਐਸੇ ਕਰਤੇ ਕਰਤੇ ਜਬ ਬਹੁਤ ਦਿਨ ਬੀਤੇ। ਤਬ ਤ੍ਰਿਲੋਚਨ ਠਾਕਰ ਦੇਕਰ ਧੰਨੇ ਕਉ ਆਪ ਕਿਸੀ ਕਾਰਜ ਕੋ ਬਿਦੇਸ ਚਲਿਆ ਗਿਆ ਥਾ। ਜਬ ਤ੍ਰਿਲੋਚਨ ਬਿਦੇਸ ਤੇ ਆਇਆ ਤਬ ਪੂਜਾ ਕੀ ਸਮਿਗਰੀ ਲੇਕਰ ਨਦੀ ਕੇ ਕਨਾਰੇ ਇਸ਼ਨਾਨ ਪਾਇ ਕਰ ਠਾਕਰ ਜੀ ਕੀ ਪੂਜਾ ਕਾ ਪ੍ਰਾਰੰਭ ਕਰਤਾ ਭਇਆ। ਹੇ ਨਿਜਾਤਮਾ ਜਬ ਧੰਨਾ ਜੀ ਨੇ ਤ੍ਰਿਲੋਚਨ ਜੀ ਕਾ ਦਰਸ਼ਨ ਕੀਆ। ਤਬ ਹਾਥ ਜੋੜ ਕਰ ਆਇਕੇ ਤ੍ਰਿਲੋਚਨ ਕੇ ਚਰਨੋਂ ਮੈਂ ਗਿਰ ਪੜਾ।

ਜਬ ਧੰਨਾ ਕੇ ਚਰਨੋਂ ਮੈਂ ਪੜਾ ਹੂਆ ਤ੍ਰਿਲੋਚਨ ਨੇ ਦੇਖਿਆ ਤਬ ਆਪਣੇ ਮਨ ਮੈਂ ਵੀਚਾਰ ਕੀਆ। ਕਿਆ ਕਿ ਧੰਨਾਂ ਕੋ ਮਾਤਾ ਪਿਤਾ ਨੇ ਘਰ ਤੇ ਗਾਰੀ ਦਈ ਹੈਂ । ਤਾਂਤੇ ਇਹ ਮੇਰੇ ਤੇ ਗਊ ਮਾਂਗਤਾ ਹੈ। ਐਸੇ ਹੀ ਚਿਤਵਤਾ ਪੜਾ ਥਾ ਤਬ ਧੰਨਾ ਤ੍ਰਿਲੋਚਨ ਕੇ ਚਰਨਾਂ ਤੇ ਸੀਸ ਉਠਾਇਕੇ ਹਾਥ ਜੋੜ ਕਰ ਕੈਹਨੇ ਲਾਗਾ। ਹੇ ਤਿਰਲੋਚਨ ਜੀ ਤੁਮਨੇ ਜੋ ਉਪਕਾਰ ਕਰ ਮੇਰੇ ਤੇ ਮੁਝਕੋ ਠਾਕਰ ਦੀਆ ਥਾ ਸੋ ਠਾਕਰ ਮੁਝਕੋ ਬਡਾ ਸੁਖ ਦੇ ਰਹਾ ਹੈ। ਆਠੋਂ ਪਹਿਰ ਮੇਰੀ ਸੇਵਾ ਮੈਂ ਬਿਨਾਂ ਦਾਮ ਤੇ ਲਾਗਾ ਰਹਤਾ ਹੈ। ਗਊਆਂ ਚਰਾਵਤਾ ਹੈ ਅਰਟਿ ਚਲਾਵਤਾ ਹੈ ਸਰਬ ਕਾਮ ਮੇਰਾ ਜੇਤਾ ਜ਼ਿਮੀ ਬੰਨੇ ਕਾ ਥਾ ਸੋ ਸਰਬ ਹੀ ਕਰਤਾ ਹੈ ਔਰ ਥਕਤਾ ਹੈ ਹੀ ਨਹੀਂ। ਪੁਨਾ ਜੈਸਾ ਅੰਨ ਮਿੱਸਾ ਬਾਸੀ ਗ੍ਰਹ ਮੇਂ ਹੋਤਾ ਹੈ। ਸੋ ਸਾਗ ਛਾਛ ਸਾਥ ਪ੍ਰਸੰਨ ਹੋਇ ਕਰ ਖਾਇ ਲੇਤਾ ਹੈ। ਔਰ ਐਸਾ ਸੁਖ ਤਿਸਨੇ ਮੁਝਕੋ ਦੀਆ ਹੈ ਜੈਸਾ ਸੁਖ ਬਰਸ ਛਿਮਾਹੀ ਰੋਜ਼ ਲੇਨੇ ਵਾਲਾ ਭੀ ਨਹੀਂ ਦੇਤਾ । ਹੇ ਨਿਜਾਤਮਾ ਐਸਾ ਵਾਕ ਸੁਣ ਕਰ ਧੰਨੇ ਕਾ ਬ੍ਰਾਹਮਨ ਅਸਚਰਜ ਹੋਇ ਗਇਆ। ਹੈਰਾਨ ਹੋਇਕਰ ਕਹਨੇ ਲਾਗਾ ਹੇ ਧੰਨਾ ਤੈਨੇ ਜੋ ਕਹਿਆ ਥਾ ਜੋ ਕੁਛ ਮੁਝ ਕੋ ਠਾਕਰ ਤੇ ਪਰਾਪਤਿ ਹੋਵੈਗਾ ਸੋ ਆਧਾ ਭਾਗ ਤੁਝਕੋ ਦੇਵੋਂਗਾ । ਤਾਂਤੇ ਤੂੰ ਕ੍ਰਿਖੀ ਆਦਕੋਂ ਕਾ ਕਾਮ ਤਊ ਆਪਣਾ ਸਰਬ ਤਿਸਤੇ ਕਰਵਾਇਆ, ਪਰ ਮੁਝਕੋ ਠਾਕਰ ਜੀ ਕਾ ਦਰਸ਼ਨ ਕਰਵਾਇ ਦੇਹ। ਹੇ ਮੇਰੇ ਨਿਜਾਤਮਾਂ ਜਬ ਐਸੇ ਤ੍ਰਿਲੋਚਨ ਨੇ ਕਹਾ। ਤਬ ਦੂਰ ਹੀ ਤੇ ਖੜੇ ਹੋਇ ਹੂਏ ਧੰਨੇ ਨੇ ਕਹਾ। ਹੇ ਬ੍ਰਾਹਮਨ ਦੇਖ ਮੇਰੇ ਠਾਕਰ ਵਹੁ ਬਗੀ ਗਊ ਕੇ ਪਾਸ ਖੜੇ ਹੂਏ ਹੈਂ। ਅਬ ਵਹੁ ਲਾਖੀ ਗਊ ਕੇ ਪਾਸ ਜਾਇ ਖੜੇ ਹੈਂ। ਜਬ ਐਸੇ ਧੰਨੇ ਕੇ ਕਹੇ ਹਏ ਵਾਕ ਕੋ ਤਿਲੋਚਨ ਨੇ ਸੁਣਾ

ਤਬ ਦ੍ਰਿਸ਼ਟੀ ਲਗਾਇ ਕਰਕੇ ਦੇਖਣੇ ਲਾਗਾ ਪਰ ਠਾਕਰ ਜੀ ਕਹੂੰ ਤਿਸਕੋ ਦ੍ਰਿਸ਼ਟੀ ਨਾ ਆਏ । ਤਬ ਤ੍ਰਿਲੋਚਨ ਨੇ ਕਹਾਹੇ ਧੰਨਾ ਮੁਝ ਕਉ ਤਉ ਠਾਕਰ ਕਹੂੰ ਦ੍ਰਿਸ਼ਟੀ ਨਹੀਂ ਪੜਤੇ। ਹੇ ਮੇਰੇ ਆਤਮਾਂ ਐਸੇ ਸੁਣ ਕਰ ਧੰਨਾ ਨੇ ਠਾਕਰ ਜੀ ਕਾ ਹਾਥ ਪਕੜ ਕਰ ਤ੍ਰਿਲੋਚਨ ਕੇ ਹਾਥੰ ਮੈਂ ਪਾਇਆ । ਤਉ ਭੀ ਤ੍ਰਿਲੋਚਨ ਕੇ ਹਾਥ ਮੈਂ ਭਗਵਾਨ ਕਾ ਹਾਥ ਸਪਰਸ ਨਾ ਕਰਤਾ ਭਇਆ। ਜਬ ਭਗਵਾਨ ਕਾ ਹਾਥ ਹਾਥ ਮੈਂ ਨਾ ਆਇਆ ਤਬ ਤ੍ਰਿਲੋਚਨ ਪ੍ਰੇਮ ਕਰ ਰੁਦਨ ਕਰਤਾ ਹੂਆ ਹਾਲ ਤੇ ਬਿਹਾਲ ਹੋ ਜਾਤਾ ਭਯਾ। ਅਰ ਪਸਚਾਤਾਪ ਕਰ ਕਹਨੇ ਲਾਗਾ ਹੇ ਦੀਨਾ ਨਾਥ ਤੁਝ ਕਉ ਕਿਆ ਦੋਸ਼ ਹੈ ਸਰਬ ਦੋਸ਼ ਮੇਰੇ ਮੈਂ ਹੀ ਹੈਂ । ਕਾਹੇ ਤੇ ਮੈਨੇ ਜੋ ਧੰਨੇ ਸਾਥ ਛਲ ਕੀਆ ਹੈ ਪਾਥਰ ਦੇਕਰ ਤਿਸ ਕਉ ਠਾਕਰ ਕਹਿਆ ਹੈ। ਇਸੀ ਤੇ ਮੁਝ ਅਭਾਗੀ ਜਨ ਕੋ ਅਪ ਕਾ ਦਰਸ਼ਨ ਨਹੀਂ ਹੋਤਾ। ਹੇ ਨਿਜਾਤਮਾਂ ਐਸੇ ਕਹ ਕਹ ਰੁਦਨ ਕਰਤਾ ਹੂਆ ਤ੍ਰਿਲੋਚਨ ਮੂਰਛਾ ਕੋ ਪਰਾਪਤ ਹੋਤਾ ਭਇਆ । ਜਬ ਤ੍ਰਿਲੋਚਨ ਮੂਰਛਾ ਹੂਆ ਤਬ ਧੰਨਾ ਦੋਨੋਂ ਹਾਥ ਜੋੜ ਕਰ ਭਗਵਤ ਕ੍ਰਿਸ਼ਨ ਚੰਦਰ ਜੀ ਕੇ ਚਰਨਾਰਬਿੰਦ ਮੈਂ ਨਮਸਕਾਰ ਕਰਕੇ ਕਹਨੇ ਲਾਗਾ ਹੇ ਪਤਿਤ ਪਾਵਨ ਹੇ ਦੀਨਾ ਬੰਧੂ ਇਸੀ ਬ੍ਰਾਹਮਣ ਕੀ ਅਨੁਗ੍ਰਹ ਕਰ ਮੁਝਕੋ ਆਪਕਾ ਦਰਸ਼ਨ ਹੂਆ ਹੈ ਤਾਂਤੇ ਅਬ ਆਪ ਕਿਰਪਾ ਕਰ ਵਾਂਕੋ ਭੀ ਦਰਸ਼ਨ ਦੇਵੇ । ਹੇ ਨਿਜਾਤਮਾਂ ਐਸੇ ਸੁਣ ਕਰ ਭਗਵਾਨ ਮੁਸਕਰਾਇ ਕਰ ਕਹਣੇ ਲਾਗੇ। ਹੇ ਧੰਨਾ ਇਸ ਕਉ ਜਾਤੀ ਕਾ ਅਭਿਮਾਨ ਹੈ ਇਸ ਅਹੰਕਾਰੀ ਕਉ ਮੇਰਾ ਦਰਸ਼ਨ ਦੁਰਲਭ ਹੈ। ਹੇ ਮੇਰੇ ਮਨ ਜਬ ਐਸੇ ਭਗਵਾਨ ਨੇ ਕਹਿਆ । ਤਬ ਤ੍ਰਿਲੋਚਨ ਏਤੇ ਮੈਂ ਮੂਰਛਾ ਤੇ ਊਠਕਰ ਭਗਵਾਨ ਕੇ ਚਰਨੋਂ ਕੇ ਜੋ ਚਿਹਨ ਹੈਂ

ਤਿਨਕੋ ਪ੍ਰਿਥਵੀ ਮੈਂ ਦੇਖਕਰ ਪ੍ਰੇਮ ਕਰ ਬਉਰਾ ਹੋਇਆ ਹੂਆ ਲਾਗਾ ਤਿਨ ਪਰ ਲੇਟਨੇ। ਔਰ ਤਿਸ ਭਗਵਾਨ ਕੇ ਚਰਨੋਂ ਕੀ ਧੂੜੀ ਚਾਟਤਾ ਹੂਆ ਔਰ ਲੇ ਲੇਕਰ ਆਪਨੇ ਹਾਥੋਂ ਮੈਂ ਪੁਨਾ ਪੁਨਾ ਮੁਖ ਮਸਤਕ ਤੇ ਲਗਾਵਤਾ ਭਇਆ। ਅਰ ਵਾਰਿਵਾਰ ਲਾਗਾ ਨਿੰਮਰੀਭੂਤ ਹੋਕਰ ਅਹੰਕਾਰ ਤੇ ਰਹਿਤ ਦੀਨਾ ਬੰਧੂ ਕਾ ਦਰਸ਼ਨ ਮਾਂਗਣੇ ਤਬ ਧੰਨਾ ਐਸੀ ਦਸ਼ਾ ਤਿਰਲੋਚਨ ਕੀ ਦੇਖ ਕਰ ਜਿਸਕੋ ਸੁਧ ਬੁਧ ਸਿਰ ਪਗੜੀ ਕੀ ਕਛੂ ਨਹੀਂ ਰਹੀ ਦੇਹ ਤੇ ਬਿਦੇਹ ਹੋਇ ਗਇਆ ਹੈ। ਤਬ ਭਗਵਾਨ ਕੇ ਪ੍ਰਤੀ ਧੰਨਾ ਕਹਨੇ ਲਾਗਾ। ਹੇ ਕਰਣਾਨਿਧ ਹੇ ਸੁਖਾਂ ਕੇ ਸਾਗਰ ਅਬ ਤੋ ਕਿਰਪਾ ਕਰ ਤ੍ਰਿਲੋਚਨ ਕੌ ਦਰਸ਼ਨ ਦੇਵਹੁ ਕਾਹੇ ਤੇ ਦੇਖੋ ਤਉ ਸਹੀ ਤ੍ਰਿਲੋਚਨ ਕੀ ਕਿਆ ਦਸ਼ਾ ਹੋਇ ਰਹੀ ਹੈ। ਹੇ ਨਿਜਾਤਮਾ ਐਸੇ ਸੁਣ ਕਰ ਧੰਨੇ ਕੀ ਪ੍ਰਾਰਥਨਾ ਕੌ ਤਬ ਭਗਵਾਨ ਚਤੁ-ਭੁਜ ਰੂਪ ਹੋਇ ਕਰ ਸੰਖ ਚਕ੍ਰ ਗਦਾ ਪਦਮ ਬਨ ਮਾਲਾ ਬੈਜੰਤੀ ਕਉ ਪਹਿਰੇ ਪੀਤਾਂਬਰ ਧਾਰੀ ਦਰਸ਼ਨ ਦੇਤੇ ਭਏ। ਤਬ ਤ੍ਰਿਲੋ-ਚਨ ਬ੍ਰਾਹਮਨ ਭਗਵੰਤ ਕਾ ਦਰਸ਼ਨ ਪਾਇਕੈ ਤਿਨਕੇ ਚਰਨੋਂ ਮੈਂ ਨਮਸਕਾਰ ਕਰਕੇ ਪੁਨਾ ਪੁਨਾ ਆਪ ਕੌ ਕ੍ਰਿਤ ਕ੍ਰਿਤ ਮਾਨਤਾ ਭਇਆ। ਤਬ ਪ੍ਰਭੂ ਵਾਸਦੇਵ ਜੀ ਧੰਨੇ ਪ੍ਰਤੀ ਕਹਤੇ ਭਏ। ਹੇ ਧੰਨਾ ਅਬ ਤੂੰ ਰਾਮਾਨੰਦ ਜੀ ਕਉ ਗੁਰੂ ਧਾਰਕੈ ਆਪਣੇ ਗ੍ਰਹ ਮੈਂ ਸੁਖ ਪੂਰਬਕ ਬਿਚਰ। ਹੇ ਮੇਰੇ ਨਿਜਾਤਮਾ ਐਸਾ ਬਚਨ ਸਰਣ ਯੋਗ ਕਾ ਮਾਨ ਕਰ ਰਾਮਾਨੰਦ ਜੀ ਕਉ ਗੁਰੂ ਧਾਰਕੈ ਜੀਵਨ ਮੁਕਤੋਂ ਕੇ ਪਦ ਵਿਖੇ ਇਸਥਿਤ ਹੋਇਆ ਹੂਆ ਲਾਗਾ ਸੁਖ ਪੂਰਬਕ ਸੰਸਾਰ ਮੈਂ ਬਿਚਰਨੇ। ਤਾਂਤੇ ਹੇ ਹਰੀਲਾਲ ਧੰਨਾ ਕੇ ਭਾਗੋਂ ਕੀ ਮਹਿਮਾ ਤੁਝਕੌ ਕੇਤੀ ਕਹੋਂ ਜਿਸ ਕਉ ਆਠ ਪਹਿਰ ਭਗਵਾਨ ਕਾ ਦਰਸ਼ਨ ਹੋਤਾ ਹੀ ਰਿਹਾ ਹੈ। ਔਰ ਜਿਸਕੀ ਕ੍ਰਿਪਾ

ਕਰ ਤ੍ਰਿਲੋਚਨ ਬ੍ਰਾਹਮਨ ਭੀ ਦਰਸ਼ਨ ਪਾਇ ਕਰ ਸ੍ਵੈਜੋਤੀ ਸ੍ਰੀ ਵਾਹਿਗੁਰੂ ਜੀਕਾ ਕ੍ਰਿਤ ਕ੍ਰਿਤ ਹੂਆ ਹੈ । ਸ੍ਰੀ ਗੁਰੂ ਅਰਜਨ ਜੀ ਕਹਿਤੇ ਹੈਂ। ਹੇ ਮੇਰੇ ਮਨ ਇਹ ਜੋ ਊਭੇ ਸਾਖੀ ਸਾਂਝੀ ਮੈਨੇ ਤੁਝਕੋ ਧੰਨੇ ਤ੍ਰਿਲੋਚਨ ਜੀਕੀ ਕਹੀ ਹੈ । ਸੋ ਯਾਂਕੀ ਰਹਤ ਦੋਨੋਂ ਲੋਕੋਂ ਮੈਂ ਸੁਖਕੇ ਦੇਨੇਹਾਰੀ ਹੈ ਅਰ ਪਰਮ ਪਾਵਨ ਹੈ ਮਹਾਂ ਬਚਿਤਰ ਹੈ। ਔਰ ਸਰਵਣ ਕਰਤੇ ਹੀ ਪਾਪੋਂ ਕਾ ਨਾਸ ਕਰ ਡਾਰਤੀ ਹੈ । ਤਾਂਤੇ ਤੂੰ ਭੀ ਧੰਨੇ ਤ੍ਰਿਲੋਚਨ ਕੀ ਨਿਆਈਂ ਹੇ ਮੇਰੇ ਮਨ ਅੰਤਰਯਾਮੀ ਪਰਮਾਤਮਾਂ ਕੇ ਚਰਨ ਕਮਲੋਂ ਮੈਂ ਪ੍ਰੇਮ ਕਰ। ਜਬ ਤੂੰ ਭੀ ਤਿਨੋਂ ਕੀ ਨਿਆਈਂ ਦੀਨਾਬੰਧੂ ਕੇ ਚਰਨੋਂ ਮੈਂ ਸਨੇਹ ਕਰੈਂਗਾ। ਤਬ ਤੁਝਕੋ ਭੀ ਆਪਣੇ ਚਰਨੋਂ ਮੈਂ ਮੇਲ ਕਰ ਬਹੁੜ ਆਪਣਾ ਦਰਸ਼ਨ ਤੁਝਕੋ ਦੇਕੇ ਪਰਮ ਉਤਮ ਪਦ ਆਪਣੇ ਵਿਖੇ ਤੁਝ ਕੋ ਭੀ ਪਰਾਪਤ ਕਰੈਂਗੇ । ਤਾਂਤੇ ਭਗਵੰਤ ਕੇ ਨਾਮ ਜਪਨੇ ਵਿਖੇ ਤੂੰ ਖਬਰਦਾਰ ਹੋ । ਆਠ ਪਹਿਰ ਰਾਮ ਨਾਰਾਇਣ ਹਰੇ ਇਨ ਨਾਮੋਂ ਕਉ ਉਚਾਰਤਾ ਹੀ ਰਹੋ ਜਿਸ ਤੇ ਤੂੰ ਭੀ ਭਗਤੋਂ ਕੇ ਸਦਰਸ ਗਿਨਤ੍ਰੀ ਮੈਂ ਆਵੈਂ ॥ ੧ ॥ ੨॥੨੧॥

ਇਤਿ ਸ੍ਰੀਗੁਰ ਭਗਤਮਾਲ ਗ੍ਰੰਥੇ ਆਤਮਦਰਸੀ ਨਿਜਾਤਮ ਪ੍ਰਬੋਧ
ਧੰਨੇ ਅਰ ਤ੍ਰਿਲੋਚਨ ਜੀਕੀਸਾਖੀ ਵਰਨਨੰ ਨਾਮ ਛਬੀਸਮੋਂ ਉਪਾਖਿਆਨ॥੨੬॥੨੩॥



## ਅਬ ਸਤਾਈਸਵਾਂ ਅਧ੍ਯਾਯ ਲਿਖ੍ਯਤੇ॥

(ਆਗੇ ਸਾਖੀ ਦੂਸਰੇ ਤ੍ਰਿਲੋਚਨ ਜੀਕੀ ਚਲੀ

੧ ਓ ਸਤਿਗੁਰ ਪ੍ਰਸਾਦਿ॥

ਨਿਜਾਤਮਾਓਂ ਵਾਚ ॥ ਹੇ ਆਤਮਦਰਸੀ ਜੀ ਸ੍ਰੀਗੁਰੂ ਅਰ-

ਸ਼ਨ ਦੇਵ ਜੀ ਨੇ ਜੋ ਧਨਾਸਰੀ ਰਾਗ ਮੈਂ ਤ੍ਰਿਲੋਚਨ ਭਗਤ ਕਾ ਸਬਦ ਕਹਿਆ ਹੈ । ਨਾਰਾਇਨ ਨਿੰਦਸਿ ਕਾਇ ਭੂਲੀ ਗਵਾਰੀ ॥ ੧ ॥ ਸੋ ਇਸਹੀ ਤ੍ਰਿਲੋਚਨ ਕਾ ਕਹਿਆ ਹੂਆ ਹੈ ਅਥਵਾ ਕੋਈ ਹੋਰ ਤ੍ਰਿਲੋਚਨ ਹੂਆ ਹੈ ਏਹ ਭੀ ਸੰਸਾ ਮੇਰਾ ਕਿਰਪਾ ਕਰ ਦੂਰ ਕਰੋ । ੧ ॥

ਆਤਮ ਦਰਸੀਓਵਾਚ ॥ ਹੇ ਨਿਜਾਤਮਾ ਇਸ ਸਬਦ ਕਾ ਕਰਤਾ ਔਰ ਤ੍ਰਿਲੋਚਨ ਹੂਆ ਹੈ । ਤਿਸਕੀ ਸਾਖੀ ਸ੍ਰੀ ਨਾਭਾ ਜੀ ਨੇ ਭਗਤਮਾਲ ਮੈਂ ਕਹੀ ਹੈ। ਸੋ ਜਿਸ ਪਰਕਾਰ ਤਿਨੋਂ ਨੇ ਕਹੀ ਹੈ ਸੋ ਮੇਰੇ ਤੇ ਸੁਣਿ । ਸੁਣਿ ਸਾਖੀ ਮਨ ਜਪਿ ਪਿਆਰ ॥ ੧ ॥ ਹੇ ਮੇਰੇ ਮਨ ਤੂੰ ਨਾਮ ਜਪਿ ਅਤੇ ਸਨੇਹ ਕਰ ਪਤਿਤ ਪਾਵਨ ਜੀ ਕੇ ਚਰਨੋਂ ਵਿਖੇ ਜਿਸਕਰ ਤੁਝਕੋ ਸੁਣੀ ਹੋਈ ਸਾਖੀ ਤ੍ਰਿਲੋਚਨ ਭਗਤ ਕੀ ਰਸ ਦੇਵੇ । ਹੇ ਨਿਜਾਤਮਾਂ ਏਕ ਤਿਰਲੋਚਨ ਨਾਮ ਕਰਕੇ ਬਾਣੀਆਂ ਹੂਆ ਹੈ ਪਰ ਜਨਮ ਤੇ ਹੀ ਤਿਸ ਕੋ ਪਰੇਮਾ ਭਗਤ ਕੀ ਪਰਾਪਤ ਭਈ ਹੈ। ਬਹੁੜ ਤਿਸਕੀ ਜੋ ਇਸਤ੍ਰੀ ਥੀ ਸੋ ਮਹਾਂ ਪਤਿਬ੍ਰਤਾ ਭਰਤਾ ਕੀ ਆਗਿਆਕਾਰੀ ਸੁਸ਼ੀਲ ਥੀ ਜਬ ਤਿਸਕੇ ਗ੍ਰਹਿ ਮੈਂ ਸੰਤ ਆਵੈਂ ਤਉ ਭਾਉ ਭਗਤ ਕਰ ਤਿਨ ਕੀ ਅੰਨ ਜਲ ਕੀ ਸੇਵਾ ਸ਼ਰਧਾ ਸੇ ਅਤਿਅੰਤ ਹੀ ਕੀਆ ਕਰੇ। ਏਕ ਦਿਨ ਉਸਕੀ ਇਸਤਰੀ ਕੇ ਚਿਤ ਮੈਂ ਉਪਜੀ ਕਿ ਘਰ ਕੇ ਕਾਰਜ ਤੋ ਪੂਰੇ ਨਹੀਂ ਹੋਤੇ । ਔਰ ਸੰਤੋਂ ਕੀ ਸੇਵਾ ਭਲੀ ਪਰਕਾਰ ਹੋਇ ਨਹੀਂ ਸਕਤੀ । ਤਾਤੇ ਆਜ ਕੋਈ ਮੁਝਕੋ ਭਲਾ ਲੋਕ ਸੇਵਕ ਮਿਲੇ ਆਗਿਆਕਾਰੀ ਤਬ ਮੈਂ ਤਿਸਕੋ ਗ੍ਰਹਿ ਰਾਖ ਲੇਵੋਂ ਹੇ ਨਿਜਾਤਮਾ ਜਬ ਐਸੇ ਤ੍ਰਿਲੋਚਨ ਕੀਇਸਤ੍ਰੀਨੇਆਪਣੇ ਮਨ ਮੈਂ ਚਿਤਵਿਆ ਤਬ ਦੀਨਬੰਧੂ ਜੋ ਵਾਸਦੇਵ ਜੀ ਹੈਂ ਜੋ ਭਗਤਾਂ ਕੀ ਪੀਰਾ ਕੋ ਦੇਖ ਨਹੀਂ ਸਕਤੇ। ਸੋ ਕਿਸੀ ਕਾਲ ਮੈਂ ਦਾਸ ਕਾ ਸਰੂਪ

ਧਾਰਕਰ ਕਟ ਮੈਂ ਅੰਗੋਛਾ ਸਿਰਪਰ ਫੈਂਟ ਬਾਂਧੇ ਹੋਏ ਮੋਢੇਪਰ ਕੰਬਲ ਰਾਖੀ ਹਾਥ ਮੈਂ ਸੋਟੀਲੀਏ ਹੂਏ ਤਿਸਕੇ ਦਵਾਰ ਆਇ ਖੜੇ ਹੋਤੇ ਭਏ। ਜਬ ਕਿਸੀ ਕਾਰਜ ਕੋ ਤ੍ਰਿਲੋਚਨ ਜੀਕੀ ਇਸਤ੍ਰੀ ਬਾਹਰ ਨਿਕਸੀ। ਤਬ ਤਿਸ ਬਾਲਕ ਕਉ ਦੁਆਰ ਪਰ ਖੜਾ ਹੂਆ ਦੇਖਕੇ ਪੂਛਤੀ ਭਈ। ਹੇ ਪੁਰਖਾ ਤੇਰਾ ਮਾਤਾ ਪਿਤਾ ਕਉਨ ਹੈ ਅਰ ਈਹਾਂ ਕਿਸ ਕਾਰਜ ਅਰਥ ਖੜਾ ਹੈਂ। ਹੇ ਨਿਜਾਤਮਾਂ ਐਸੇ ਸੁਣਿ ਕਰਿ ਭਗਵਾਨ ਬੋਲੇ। ਹੇ ਮਾਈ ਮੇਰਾ ਮਾਤਾ ਪਿਤਾ ਕੋਈ ਨਹੀਂ। ਔਰ ਮੈਂ ਸੰਤੋਂ ਕਾ ਸੀਤ ਪ੍ਰਸਾਦਿ ਖਾਇ ਕਰ ਪਲਿਆ ਹੋਂ। ਔਰ ਚਾਰੋਂ ਵਰਨੋਂ ਕੀ ਰੀਤ ਮੈਂ ਭਲੀ ਪਰਕਾਰ ਜਾਨਤਾ ਹੌਂ। ਔਰ ਸਦਾਹੀ ਸੰਤੋਂਕੇ ਗ੍ਰਹ ਰਹਤਾ ਹੋਂ। ਬਹੁਤ ਭਲੀਪ੍ਰਕਾਰ ਤਿਨਕੀ ਸੇਵਾ ਸਦਾ ਹੀ ਕੀਆ ਕਰਤਾ ਹੋਂ। ਪਰ ਹੇ ਮਾਤਾ ਜੀ ਏਕ ਮੁਝ ਮੈਂ ਭਾਰੀ ਅਉਗਣ ਹੈ ਸੋ ਕਿਆ ਹੈ। ਜੋ ਛੁਧਾ ਮੁਝਕੋ ਅਧਕ ਲਾਗਤੀ ਹੈ। ਔਰ ਗੁਣ ਮੇਰੇ ਮੈਂ ਇਹੁ ਹੈ ਕਿ ਆਲਸ ਮੇਰੇ ਸ਼ਰੀਰ ਮੈਂ ਹੈ ਨਹੀਂ। ਜੋ ਕਾਮ ਵਿਧ ਨਿਖੇਧ ਕਾ ਹੋਤਾ ਹੈ ਸੋ ਮੈਂ ਸਰਬ ਹੀ ਕਰ ਲੇਤਾ ਹੋਂ। ਔਰ ਹਿਰਦੇ ਮੈਂ ਅਤੀ ਸੰਤੋਖ ਰਾਖਤਾ ਹੋਂ, ਮਾਂਗੇ ਬਿਨਾਂ ਜੌ ਕਿਛ ਪਰਾਪਤ ਹੋਵੈ ਤਿਸੀ ਪਰ ਪਰਸੰਨ ਰਹਤਾ ਹੋਂ। ਔਰ ਜੋ ਭੋਜਨ ਹਿਤਕਰਕੇ ਮੁਝ ਕੋ ਦੇ ਬਾਸੀ ਮਿੱਸਾ ਤਿਸਕਾ ਮੈਂ ਤਿਆਗ ਕਬੀ ਨਹੀ ਕਰਤਾ। ਔਰ ਨੌਕਰੀ ਬਿਨਾ ਛਿਮਾਹੀ ਤੇ ਕਰਤਾ ਹੋਂ ਕੇਵਲ ਅੰਨ ਬਸਤ੍ਰ ਕੀ ਮੁਝਕੋ ਇਛਾ ਹੈ। ਔਰ ਮੈਂ ਕਿਸੀ ਵਸਤ ਕੀ ਚਾਹਿ ਭੀ ਨਹੀਂ ਕਰਤਾ। ਹੇ ਨਿਜਾਤਮਾ ਜਬ ਐਸੇ ਭਗਵਾਨ ਜੀ ਕਹਾ। ਤਬ ਤ੍ਰਿਲੋਚਨ ਜੀ ਕੀ ਇਸਤ੍ਰੀ ਨੇ ਪ੍ਰਸੰਨ ਹੋਇ ਕਰਕੇ ਪੂਛਾ ਹੇ ਭਾਈ ਪੁਰਖਾ ਤੇਰਾ ਨਾਮ ਕੀ ਹੈ। ਤਬ ਪਤਿਤ ਪਾਵਨ ਜੀ ਬੋਲੇ ਹੇ ਮਾਤਾ ਜੀ ਨਾਮ ਮੇਰਾ ਅੰਤਰਯਾਮੀ ਹੈ ਪਰਏਤੀਬਾਰਤਾ ਹੈ ਜਬ

ਮੈਂ ਕਿਸੀ ਕਾ ਮਨ ਮਲਨ ਦੇਖਤਾ ਹੌਂ ਤਬ ਮੈਂ ਚਲਾ ਜਾਤਾ ਹੌਂ। ਹੇ ਨਿਜਾਤਮਾ ਐਸੇ ਜਬ ਦੀਨਾਂ ਨਾਥ ਨੇ ਕਹਾ ਤਬ ਤ੍ਰਿਲੋਚਨ ਜੀ ਕੀ ਇਸਤ੍ਰੀ ਬੋਲੀ ਹੇ ਭਾਈ ਪੁਰਖਾ ਤੁਮ ਹਮਾਰੇ ਹੀ ਗ੍ਰੈਹ ਮੈਂ ਰਹ ਪੜੋ। ਐਸੇ ਪਰਸਪਰ ਵਚਨ ਕਹਕਰ ਭਗ- ਵਾਨ ਤਿਸਕੇ ਗ੍ਰਹ ਮੈਂ ਰਹਤੇ ਭਏ ਜਬ ਤ੍ਰਿਲੋਚਨ ਜੀ ਬਾਹਰ ਤੇ ਗ੍ਰੈਹ ਮੇਂ ਆਏ ਤਬ ਸਾਰੀ ਵਾਰਤਾ ਸੇਵਕ ਕੇ ਰਾਖਨੇ ਕੀ ਬਹੁੜ ਤ੍ਰਿਲੋਚਨ ਕੇ ਪ੍ਰਤੀ ਭਾਮਣ ਜਣਾਵਤੀ ਭਈ। ਹੇ ਮੇਰੇ ਆਤਮਾ ਜਬ ਐਸੇ ਤ੍ਰਿਲੋਚਨ ਜੀ ਨੇ ਭਾਮਨ ਕੇ ਮੁਖ ਤੇ ਸੁਣਾ। ਤਬ ਅਪਨੀ ਭਾਰਯਾ ਕੇ ਪ੍ਰਤੀ ਕਹਤੇ ਭਏ। ਹੇ ਦੇਵੀ ਇਹ ਕੋਈ ਸਾਧੂ ਪੁਰਖ ਦ੍ਰਿਸ਼ਟ ਆਵਤਾ ਹੈ ਇਸ ਕੋ ਮਲਨ ਕਾਰਜ ਕੋਈ ਮਤ ਕਹਿਣਾ। ਐਸੇ ਸੁਣ ਕਰ ਤ੍ਰਿਲੋਚਨ ਕੀ ਇਸਤਰੀ ਇਸ਼- ਨਾਨ ਕਰਾਇ ਕਰ ਮਹਾਰਾਜ ਜੀ ਕਉ ਨਵੀਨ ਬਸਤਰ ਅੰਤਰ ਤੇ ਕਾਢ ਕਰ ਤਿਨਕੋ ਪਹਰਾਵਤੀ ਭਈ। ਜਬ ਰਾਤਰ ਕਾ ਸਮਾਂ ਬਿਤੀਤ ਹੂਆ। ਤਬ ਭੋਰ ਹੋਤੇ ਹੀ ਦੀਨਾਬੰਧੂ ਜੰਗਲ ਤੇ ਘਾਸ ਲਕੜੀ ਆਦਿ ਲਿਆਇ ਕਰ ਚੌਂਕਾ ਭਾਂਜਨ ਧੋਇ ਕਰ ਜਲ ਆਦਕੋਂ ਕੇ ਕਲਸ ਭਰਕੇ ਏਕ ਆਧੇ ਖਿਨ ਮੈਂ ਸਰਬ ਕਾਰਜ ਕਰਕੇ ਬੈਠ ਰਹੇਂ। ਬਹੁੜ ਭਗਵਾਨ ਬੋਲੇ ਹੇ ਮਾਤਾ ਜੀ ਕਿਛੁ ਅੰਨ ਦੇਵਹੁ ਤਉ ਮੈਂ ਸੰਤੋਂ ਕੇ ਵਾਸਤੇ ਚੂਨ ਪੀਸ ਕਰਕੇ ਰਾਖ ਦੇਵਹੁ। ਵੇਹਲਾ ਬੈਠਾ ਮੈਂ ਕੀ ਕਰਤਾ ਹੌਂ। ਹੇ ਮੇਰੇ ਆਤਮਾ ਐਸਾ ਵਚਨ ਗੋਬਿੰਦ ਜੀ ਕਾ ਸੁਣ ਕਰ ਤ੍ਰਿਲੋਚਨ ਜੀ ਕੀ ਇਸਤਰੀ ਬੋਲੀ ਨਾ ਭਾਈ ਇਹ ਨਿਊਨ ਕਾਰਜ ਮੈਂ ਨਹੀਕਰੂੰਗੀ। ਤੁਮ ਬਿਸਰਾਮ ਕਰਕੈ ਬਨ ਕੇ ਸ਼੍ਰਮ ਕੋ ਦੂਰ ਕਰਹੁ। ਹੇ ਹਰੀ ਲਾਲ ਐਸੇ ਸੁਣ ਕਰ ਸ੍ਰੀ ਪਰਮ ਬ੍ਰਹਮ ਪਰਮੇਸ਼ਰ ਜੀ ਨੇ ਮਨ ਮੈਂ ਵੀਚਾਰ ਕੀਆ ਕਿ ਇਹ ਮੇਰਾ ਮਾਨ ਰਾਖਤੇ ਹੈਂ

ਤਾਂਤੇ ਮੈ ਆਪ ਹੀ ਕਾਰਜ ਕਰ ਲੇਵਹੂੰ। ਐਸੇ ਵੀਚਾਰ ਕਰ ਭਗਵਾਨ ਆਪ ਹੀ ਗੇਹੂੰ ਲੇਕਰ ਤਿਸਤੇ ਫੂਸ ਆਦੀ ਨਿਕਾਸ ਕੈ ਪੀਸ ਕਰ ਕੋਠਾ ਭਰ ਦੇਤੇ ਭਏ। ਹੇ ਮੇਰੇ ਮਨ ਐਸਾ ਸ੍ਰਛ ਕਾਰਜ ਕੀਆ ਹੂਆ ਛੇਤੀ ਸੇ ਦੇਖ ਕਰ ਤ੍ਰਿਲੋਚਨ ਕੀ ਇਸਤਰੀ ਬੜੇ ਹਰਖ ਕੋ ਪਰਾਪਤ ਭਈ। ਹੇ ਨਿਜਾਤਮਾ ਬਿਨਾ ਰਸੋਈ ਤੇ ਅਉਰ ਸਰਬ ਕਾਰਜ ਬਡੇ ਬਡੇ ਭਾਰੇ ਗ੍ਰਹ ਕੇ ਏਕ ਆਧੇ ਖਿਨ ਮੈਂ ਭਗਵਾਨ ਕਰ ਲੇਵੈਂ। ਐਸੀ ਤਿਨ ਕੀ ਸਫੁਰਤਾ ਦੇਖਕਰ ਤ੍ਰਿਲੋਚਨ ਕੀ ਇਸਤਰੀ ਪਰਮ ਅਨੰਦ ਕੋ ਪ੍ਰਾਪਤ ਹੋਵੈ। ਜਬ ਹਰੀ ਭਗਵਾਨ ਕੇ ਆਗੇ ਭੋਜਨ ਰਾਖੈ ਤਬ ਜੇਤਾ ਦੇਵੈ ਤੇਤਾਹੀ ਪਾਇਕਰ ਸੰਤੋਖਕਉ ਪਕਰੈਂ ਅਧਕ ਮਾਂਗਨੇਕੀ ਲਾਲਸਾ ਨਾ ਕਰੈਂ। ਹੇ ਮੇਰੇ ਮਨ ਐਸਾ ਦੇਖ ਕਰ ਤ੍ਰਿਲੋਚਨ ਕੀ ਇਸਤਰੀ ਦਿਨ ਬਦਿਨ ਦੁਗਨਾ ਪ੍ਰਸ਼ਾਦ ਪਰੋਸ ਕਰ ਮਹਾਰਾਜ ਜੀ ਕੇ ਆਗੇ ਰਾਖੈ ਤਉ ਭੀ ਭਗਵਾਨ ਨਾਂਹ ਮੂਲ ਹੀ ਨਾ ਕਰੈਂ। ਐਸੇ ਨਿਤਾਪ੍ਰਤ ਕਰਤੀ ਹੂਈ ਲਾਗੀ ਅਪਨੇਮਨ ਵਿਖੇ ਚਿੰਤਾ ਕਰਨੇ। ਭਾਵੇਹ ਕਿ ਮਤ ਮੇਰਾ ਭਰਤਾ ਇਸ ਬਾਤਕੋ ਲਖ ਲੇਹ ਜੋ ਕਾਮਾ ਭੂਖਾ ਰਾਖਤੀ ਹੈ ਤਬ ਮੁਝਕੋ ਗਾਲੀ ਨਾ ਦੇਇ ਐਸੇ ਜਾਨ ਕਰ ਆਪਨੇ ਚਿਤ ਮੈਂ ਦਸ ਸੇਰ ਬੀਸ ਸੇਰ ਰੋਜ ਹੀ ਵਾਂਕੋ ਖੁਆ-ਇਆ ਕਰੈ। ਪਰ ਭਗਵਾਨ ਤਿਸ ਕੇ ਆਗੇ ਨਾਂਹ ਕਦਾਚਿਤ ਭੀ ਨਾ ਕਰੈਂ। ਹੇ ਨਿਜਾਤਮਾ ਏਕ ਦਿਨ ਤ੍ਰਿਲੋਚਨ ਕੀ ਇਸਤਰੀ ਨੇ ਇਹ ਮਨ ਮੈਂ ਦ੍ਰਿੜ੍ਹ ਕਰੀ ਕਿ ਆਜ ਮੈਨੇ ਇਸਕੋ ਬਸ ਕਰਾਇ ਦੇਨੀ ਹੈ।ਐਸੇ ਜਾਣਕਰ ਉਸ ਦਿਨ ਪੰਜ ਮਣ ਅੰਨ ਸਾਰੀਰਾਤ ਮੈਂ ਪਕਾਇ ਕਰ ਭਗਵਾਨ ਕੇ ਆਗੇ ਪਰੋਸ ਰਾਖਿਆ ਜਬ ਵੁਹ ਅੰਨ ਭਗਵਾਨ ਖਾਇ ਰਹੇ ਤਬ ਔਰ ਬਹੁਤ ਭਾਂਤ ਕਾ ਅੰਨ ਪਕਾਇ ਕਰ ਪਰੋਸਤੀ ਪਰੋਸਤੀ ਹਾਰ ਜਾਤੀ ਭਈ। ਪੁਨਾ ਭੀ ਦੀਨਾ

ਬੰਧੂ ਜੀ ਨੇ ਨਾਂਹ ਮੂਲ ਹੀ ਨਾ ਕਰੀ । ਐਸੇ ਜਾਨ ਕਰ ਤ੍ਰਿਲੋਚਨ ਜੀ ਕੀ ਇਸਤਰੀਕਾ ਚਿਤਅਜ਼ੁਰਦਾ ਹੋਇਜਾਤਾ ਭਇਆ ਹੇ ਨਿਜਾਤਮਾ ਇਹੁ ਨਹੀਂ ਜਾਨਤੀ ਭਲੀ ਲੋਕ ਇਸਤਰੀ ਜੋ ਇਹੁ ਮੇਰਾ ਕਾਮਾ ਹੀ ਪਰਲੋ ਕਾਲ ਮੈਂ ਸਾਰੇ ਜਗਤ ਕੋ ਖਾਇ ਜਾਤਾ ਹੈ ਬਹੁੜ ਭੀ ਇਹੁ ਨਹੀਂ ਅਘਾਵਤਾ। ਇਹ ਕੈਸਾ ਹੈ ਬ੍ਰਹਮਾ ਸ਼ਿਵ ਇੰਦਰ ਸਰਬ ਦੇਵਤਾ ਬੇਦ ਸ਼ਾਸਤਰ ਸ੍ਰਤੀ ਸਿੰਮਰਤੀ ਜਿਸਕੇ ਜਸ ਕੌ ਨੇਤ ਨੇਤ ਕਰ ਗਾਇਨ ਕਰਤੇ ਹੈਂ ਤਉ ਭੀ ਇਸਕੇ ਅੰਤਕਉ ਨਹੀ ਪਾਇ ਸਕਤੇ। ਇਹੁ ਐਸਾ ਮਹਾਨ ਪੁਰਖ ਹੈ। ਸੋਈ ਪ੍ਰੇਮਾ ਭਗਤੀ ਰੂਪ ਦਾਮ ਕਰਕੇ ਬਾਧਾ ਹੂਆ ਹਮਾਰਾ ਦਾਸ ਆਇ ਹੂਆ ਹੈ। ਜਿਸਕੇ ਦੁਆਰ ਪਰ ਨਾਰਦ ਸੁਕਰ ਆਦਿਕ ਕੋਟਵਾਰੋਂ ਕੀ ਨਿਆਈਂ ਹਾਥ ਜੋੜ ਕਰ ਖੜੇ ਹੈਂ । ਐਸੇ ਭੋਲੀ ਨਾਰ ਨਾਂ ਜਾਨਤੀ ਹੂਈ ਅਟੇਰਨ ਹਾਥ ਮੈਂ ਲੇਕਰ ਪਰੋਸਨ ਕੇ ਗ੍ਰਹ ਮੈਂ ਜਾਇ ਪਰਵੇਸ਼ ਕਰਤੀ ਭਈ । ਜਬ ਪਰੋਸਨ ਕੇ ਗ੍ਰੈਹ ਮੈਂ ਗਈ ਤਬ ਵਹੁ ਪੂਛਨੇ ਲਾਗੀ ਆਲੀ ਕਹਾਂ ਰਹੇ ਹੈਂ ਆਜ ਮੁਖ ਆਇ ਤੈਨੇ ਦਿਖਾਇਆ ਹੈ। ਅਰ ਰੁਖਾ ਸਾ ਮੁਖ ਕੀਆ ਹੂਆ ਹੈ। ਕਿੰਤੂ ਭਗਤ ਨੇ ਤੁਝ ਕਉ ਕਿਛ ਕਹਾ ਹੈ।ਹੇ ਨਿਜਾਤਮਾ ਐਸੇ ਸੁਨ ਕਰ ਵਹੁ ਭਗਤ ਕੀ ਇਸਤ੍ਰੀ ਬੋਲੀ ਅਰੀ ਸਖੀ ਏਕ ਦਾਸ ਰਾਖਿਆ ਹੈ ਸੋ ਛਠੀ ਕਾ ਭੂਖਾ ਤਿਸਕੋ ਖਵਾਵਤੀ ਪੋਵਤੀ ਦਿਨ ਬੀਤ ਜਾਤਾ ਹੈ। ਅਰ ਮੁਝਕੋ ਭਾਰੀ ਚਿੰਤਾ ਲਾਗ ਰਹੀ ਹੈ। ਕਿਉਂਕਿ ਜਿਸ ਦਿਨ ਘਰ ਮੈਂ ਅੰਨ ਨ ਹੂਆ ਤਿਸੀ ਦਿਨ ਇਹ ਮੁਝਕੋ ਖਾਵੈਗਾ।ਇਸੀ ਚਿੰਤਾ ਮੈਂ ਮੇਰਾ ਰਾਤ ਦਿਨ ਬੀਤ ਜਾਤਾ ਹੈ।ਹੇ ਮੇਰੇ ਆਤਮਾ ਜਬ ਐਸੇ ਤ੍ਰਿਲੋਚਨ ਕੀ ਇਸਤ੍ਰੀ ਨੇ ਕਹਾ ਤਬ ਭਗਵਾਨ ਉਸੀ ਖਿਣ ਮੈਂ ਤਿਸਕੇ ਅੰਤਰ ਕੀ ਜਾਨ ਕਰ ਅੰਤਰ ਧਿਆਨ ਹੋ ਗਏ।ਜਬ ਗ੍ਰਹ ਮੈਂ ਭਗਤ ਆਯਾ ਤਬ ਇਸਤ੍ਰੀ ਕੇ ਪਾਸ ਪੂਛਤ

ਭਯਾ। ਹੇ ਸੁਆਮਨ ਅਬ ਤਕ ਤੈਨੇ ਅੰਨ ਨਹੀ ਕਰਾ। ਤਬ
ਭਗਤ ਕੀ ਇਸਤ੍ਰੀ ਬੋਲੀ ਹੇ ਮਹਾਰਾਜ ਅਬ ਤਕ ਦਾਸ ਨਹੀ
ਆਇਆ। ਯਾਂਹੀ ਤੇ ਮੈਨੇ ਰਸੋਈ ਸਿਧ ਨਹੀ ਕਰੀ। ਹੇ
ਨਿਜਾਤਮਾ ਐਸੇ ਸੁਣ ਕਰ ਵਹੁ ਭਗਤ ਬੋਲਿਆ। ਹੇ ਪਿਆਰੀ
ਵਹੁ ਤੋ ਆਪ ਹਰੀ ਪ੍ਰਮਾਤਮਾ ਭ੍ਰਿਤ ਰੂਪ ਹੋਇਕੇ ਹਮਾਰੇ ਗ੍ਰਹ
ਮੈਂ ਆਏ ਥੇ। ਤਾਂਤੇ ਤਿਨਾਂ ਮੈਂ ਕੋਈ ਤੈਨੇ ਦੋਖ ਦ੍ਰਿਸ਼ਟੀ ਕਰੀ
ਹੋਗੀ ਯਾਹੀ ਤੇ ਵਹੁ ਚਲੇ ਗਏ ਹੈਂ। ਹੇ ਹਰੀਲਾਲ ਐਸੇਹੀ ਪਰਸ਼
ਪਰ ਬਚਨ ਬਿਲਾਸ ਕਰਕੇ ਦੋਨੋਂ ਹੀ ਲਾਗੇ ਰੁਦਨ ਕਰਨੇ ਏਤੇ
ਮੈਂ ਅਕਾਸ ਬਾਨੀ ਹੂਈ। ਹੇ ਤ੍ਰਿਲੋਚਨ ਭਗਤ ਮੈਂ ਹੀ ਦਾਸ ਕਾ
ਭੇਖ ਧਾਰ ਕਰ ਤੁਮਾਰੇ ਸੁਖ ਕੇ ਅਰਥ ਤੁਮਾਰੇ ਗ੍ਰਹ ਵਿਖੇ ਆ
ਰਹਿਆ ਥਾ। ਬਹੁੜ ਭੀ ਜਬ ਤੁਮ ਕੋ ਸੁਖ ਕੀ ਇਛਾ ਹੈ ਤਉ ਭੀ
ਤੁਮਾਰੇ ਗ੍ਰਹ ਵਿਖੇ ਆਇ ਨਿਵਾਸ ਕਰੋਂਗਾ। ਔ ਸੇਵਾ ਭੀ ਵੈਸੇਹੀ
ਕਰੋਂਗਾ ਕਾਹੇ ਤੇ ਜੋ ਮੈਂ ਪ੍ਰੇਮਾ ਭਗਤ ਕਰ ਦਾਮ ਤੇ ਬਿਨਾਂ ਹੀ
ਵਸ ਹੋਇ ਜਾਤਾ ਹੋਂ। ਹੇ ਨਿਜਾਤਮਾ ਐਸੇ ਸੁਣ ਕਰ ਤ੍ਰਿਲੋਚਨ
ਜੀ ਬੋਲੇ ਹੇ ਪੂਰਨ ਪੁਰਖ ਹਮ ਨੇ ਆਪ ਕੀ ਬਡੀ ਅਵਗਿਆ
ਕਰੀ ਹੈ ਜਿਸਤੇ ਸੁਆਮੀ ਕਉ ਦਾਸ ਕਰਕੇ ਸਮਝਿਆ ਹੈ। ਤਾਂਤੇ
ਹਮਾਰਾ ਇਹ ਅਪਰਾਧ ਆਪ ਖਿਮਾ ਕਰੋ। ਅਬ ਲੌ ਹਮ ਨੇ
ਪ੍ਰੇਮਾਭਗਤੀ ਕਾ ਰਸ ਨਹੀ ਚਾਖਿਆ। ਹੇ ਮੇਰੇ ਮਨ ਐਸੇ ਸੁਣ
ਕਰ ਭਗਤ ਕੇ ਵਾਕ ਕੌ ਬਹੁੜ ਭਗਵਾਨ ਬੋਲੇ। ਹੇ ਭਗਤ ਜੀ
ਤੁਮਨੇ ਅਪਰਾਧ ਕੋਊ ਨਹੀ ਕਰਾ ਤੁਮਤੋ ਮੇਰੀ ਪ੍ਰੇਮਾਭਗਤਕਰਤੇ
ਹੋ ਤੁਮਾਰਾ ਰਿਨ ਹਮਾਰੇ ਸਿਰ ਪਰ ਹੈ। ਕਾਹੇ ਤੇ ਮੇਰੇ ਤੇ ਤੁਮਾਰੀ
ਸੇਵ ਨਹੀ ਸਰੀ ਔਰ ਮੈਨੇ ਤੁਮਾਰਾ ਅੰਨਾਦੀ ਦੀਆ ਹੂਆ ਭੋਜਨ
ਕਰਾ ਹੈ। ਹੇ ਨਿਜਾਤਮਾਂ ਐਸੇ ਸੁਣ ਕਰ ਭਗਤ ਕੀ ਇਸਤ੍ਰੀ ਬੋਲੀ
ਹੇ ਦਾਸੋਂ ਕੇ ਮਾਨ ਰਾਖਣੇ ਯੋਗ ਕਾਹੇ ਕਉ ਆਪ ਨੇ ਭੋਜਨ ਕੇ

ਸਮੇਂ ਨਾਹਿ ਨਾ ਕਰੀ। ਜੇਕਰ ਤੁਮ ਨਾਹਿ ਕਰਤੇ ਤੋ ਕਾਰਜ ਕਿਉਂ ਬਿਗੜਤਾ। ਤਉ ਭਗਵਾਨ ਬੋਲੇ ਹੇ ਮਾਤਾ ਜੀ ਜਦ ਮੁਝਕੋ ਭਗਤ ਹਿਤ ਕਰਕੇ ਪਦਾਰਥ ਦੇਵੈਂ ਤਉ ਮੈਂ ਨਾਹਿ ਕੈਸੇ ਕਰੋਂ। ਹੇ ਮਾਤਾ ਜੀ ਤੂੰ ਜੋ ਦੇਵਤੀ ਥੀ ਮੁਝਕੋ ਹਿਤ ਕਰਕੇ ਭੋਜਨ ਜਬ ਮੈਂ ਤਿਸ ਵਿਖੇ ਨਾਹਿ ਕਰਤਾ ਤਉ ਅਧਕ ਅਪ-ਰਾਧ ਮੇਰੇ ਸੀਸ ਪਰ ਹੋਤਾ। ਹੇ ਮਾਤਾ ਜੀ ਮੈਂ ਤਉ ਬਾਸਨਾ ਕਾ ਭੂਖਾ ਹੌਂ ਕਿਛ ਪਦਾਰਥੋਂ ਕਾ ਮੈਂ ਭੁਖਾ ਨਹੀਂ। ਹੇ ਹਰੀਲਾਲ ਐਸੇ ਹੀ ਬਹੁਤ ਪਰਕਾਰ ਕਾ ਉਪਦੇਸ਼ ਦੇਕਰ ਹਰੀ ਭਗਵਾਨ ਦੋਨੋਂ ਕਉ ਧੀਰਜ ਦੇਤੇ ਭਏ। ਤਿਸਤੇ ਅਨੰਤਰ ਆਪ ਗੋਬਿੰਦ ਅੰਤਰ ਧਿਆਨ ਹੋਇ ਗਏ। ਜਬ ਐਸੇ ਹੀ ਕੋਊ ਕਾਲ ਬੀਤਾ ਤਬ ਏਕ ਦਿਨ ਭਗਤ ਕੀ ਇਸਤਰੀ ਘਰਕੇ ਕਾਰਜੋਂ ਤੇ ਥਕਤ ਹੋਈ ਹੂਈ ਭਗਤ ਕੇ ਪਾਸ ਬੈਠ ਕਰ ਪੂਰਬਲੇ ਦਾਸ ਕੇ ਸੁਖ ਕੋ ਸਿੰਮ੍ਰਿਤ ਕਰਤੀ ਹੂਈ ਲਾਗੀ ਕਹਣੇ। ਹੇ ਸੁਆਮੀ ਜੀ ਅੰਤਰ-ਯਾਮੀ ਦੀਨ ਬੰਧੂ ਨੇ ਸੇਵਕ ਦੇਕਰ ਆਗਿਆਕਾਰੀ ਬਹੁੜ ਹਮਾਰੇ ਪਾਸ ਤੇ ਖਸੋਟ ਲੀਆ। ਇਹ ਬਾਤ ਹਰੀ ਭਗਵਾਨ ਨੇ ਭਲੀ ਨਹੀਂ ਕਰੀ। ਐਸੇ ਸੁਣ ਕਰ ਸੁਆਮਨ ਕੇ ਬਚਨ ਕੋ ਤ੍ਰਿਲੋਚਨ ਜੀ ਕਹਿਤੇ ਭਏ। ਹੇ ਮਫੀਟਸਰੀ ਅਰਥੇਹ ਕਿ ਹੇ ਮੂਰਖ ਇਸਤਰੀ ਨਾਰਾਇਣ ਕੀ ਨਿੰਦਾ ਕਾਹੇ ਕਉ ਕਰਤੀ ਹੈ ਦੁਕ੍ਰਿਤ ਸੁਕ੍ਰਿਤ ਤੇਰਾ ਕੀਆ ਹੂਆ. ਕਰਮ ਤੁਝਕੋ ਫਲ ਪਰਦਾਤਾ ਹੋਇ ਰਿਹਾ ਹੈ। ਹੇ ਨਿਜਾਤਮਾ ਐਸੇ ਹੀ ਬਹੁਤ ਭਾਂਤ ਕੇ ਬਚਨ ਦ੍ਰਿਸ਼ਟਾਂਤ ਯੁਕਤੀ ਦੇਕਰ ਤਿਸਕੋ ਸਮਝਾ ਕਰ ਧੀਰਜ ਵਿਖੇ ਤਿਸਕੋ ਇਸਥਿਤ ਕਰਤੇ ਭਏ। ਔਰ ਤੈਨੇ ਜੋ ਪੂਛਿਆ ਥਾ ਤ੍ਰਿਲੋਚਨ ਭਗਤ ਜੀ ਕਾ ਪ੍ਰਸੰਗ ਸੋ ਮੈਨੇ ਤੁਝਕੋ ਕ੍ਰਮ ਕਰਕੇ ਯਥਾ ਬੁਧ ਅਨੁਸਾਰ ਕਹਿਆ ਹੈ। ਤਾਂਤੇ ਉਹ ਤ੍ਰਿਲੋਚਨ

ਬ੍ਰਾਹਮਨ ਥਾ ਜਿਸਕੌ ਧੰਨੇ ਕੇ ਪਰਸਾਦਿ ਕਰ ਅੰਤਰਯਾਮੀ ਕੀ ਪ੍ਰਾਪਤੀ ਭਈ ਥੀ। ਅਰ ਇਹ ਤ੍ਰਿਲੋਚਨ ਭਗਤ ਬਾਨੀਆਂ ਥਾ ਜਿਸਕੇ ਗ੍ਰਹ ਮੇਂ ਭਗਵਾਨ ਦਾਸ ਬਣਕੇ ਜਾਇ ਰਹੇ ਥੇ। ਤਾਂਤੇ ਜੋ ਕੋਈ ਪ੍ਰਭੂ ਵਾਸਦੇਵ ਜੀ ਕੀ ਪ੍ਰੇਮਾ ਭਗਤ ਕਰਤਾ ਹੈ। ਤਿਸਕੌ ਦੀਨ ਬੰਧੂ ਜੀ ਸਰਬ ਸੁਖ ਦੇਤੇ ਹੈਂ। ਸੁਪਨ ਵਿਖੇ ਭੀ ਤਿਸਕੌ ਦੁਖ ਨਹੀਂ ਦੇਖਣੇ ਦੇਤੇ। ਤਾਂਤੇ ਤੂੰ ਭੀ ਤਿਨੋਂ ਭਗਤੋਂ ਕੀ ਨਿਆਈਂ ਹੇ ਮੇਰੇ ਮਨ ਪ੍ਰੇਮਾ ਭਗਤ ਕਰ। ਜਬ ਤੂੰ ਪ੍ਰੇਮਾਭਗਤ ਕਰ ਤਿਸਕੇ ਨਾਮਕੋ ਸਿਮਰੈਂਗਾ। ਤਬ ਤੁਝਕੌ ਭੀ ਮਨ ਬਾਂਛਤ ਸੁਖ ਕੀ ਪਰਾਪਤਿ ਹੋਗੀ॥੨॥੨੨॥

ਇਤਿ ਸ੍ਰੀਗੁਰ ਭਗਤਮਾਲ ਗ੍ਰੰਥੇ ਆਤਮਦਰਸੀ ਨਿਜਾਤਮ ਪ੍ਰਬੋਧ ਦੂਜੇ ਤ੍ਰਿਲੋਚਨ ਜੀਕੀ ਸਾਖੀ ਵਰਨਨੰ ਨਾਮ ਸਤਾਈਸਵੋਂ ਉਪਾਖਿਆਨ ॥੨੭॥੨੪॥



## ਅਥ ਅਠਾਈਸਵਾਂ ਅਧਯਾਯ ਲਿਖਯਤੇ॥

ਆਗੇ ਸਾਖੀ ਬੇਣੀ ਜੀ ਕੀ ਚਲੀ

ੴ ਸਤਿਗੁਰ ਪ੍ਰਸਾਦਿ॥

ਨਿਜਾਤਮਾਓਂ ਵਾਚ ॥ ਹੇ ਆਤਮਦਰਸੀ ਜੀ ਸ੍ਰੀ ਸਤਿਗੁਰ ਦੇਵ ਜੀ ਨੇ ਜੋ ਕਹਿਆ ਹੈ। ਬੇਣੀ ਕਉ ਗੁਰ ਕੀਓ ਪ੍ਰਗਾਸ ॥੩॥ਸੋ ਬੇਣੀ ਕਉ ਗੁਰਾਂ ਨੇ ਕਿਸ ਪਰਕਾਰ ਆਤਮਾਕਾ ਸਾਖਯਾਤਕਾਰ ਕਰਾਇਆ ਹੈ। ਹੇ ਭਗਵਨ ਜਿਸ ਪਰਕਾਰ ਤਿਸਕੋ ਸਾਖਯਾਤਕਾਰ ਹੂਆ ਹੈ ਸੋ ਸਾਖੀ ਭੀ ਕਿਰਪਾ ਕਰਕੇ ਮੇਰੇ ਕਉ ਕਹੋ॥੧॥

ਆਤਮ ਦਰਸੀਓ ਵਾਚ ॥ ਹੇ ਨਿਜਾਤਮਾਂ ਸੁਣ। ਸ੍ਰੀ ਗੁਰੂ ਅਰਜਨ ਜੀ ਕਹੇ ਹੈਂ। ਸੁਣਿ ਸਾਖੀ ਮਨ ਜਪਿ ਪਿਆਰ ॥੧॥ ਹੇ ਮੇਰੇ ਮਨ ਬੇਣੀ ਭਗਤ ਜੀ ਕੀ ਸਾਖੀ ਤੂੰ ਮੇਰੇ ਤੇ ਸੁਣ॥

ਬੇਣੀ ਕਉ ਗੁਰ ਕੀਓ ਪ੍ਰਗਾਸ। ਰੇ ਮਨ ਤੂ ਭੀ ਹੋਹਿ ਦਾਸ ॥੫॥ ਜਿਸ ਪ੍ਰਕਾਰ ਬੇਣੀ ਭਗਤ ਕਉ ਸਤਿਗੁਰੋਂ ਨੇ ਸਾਖਯਾਤਕਾਰ ਆਤਮਾ ਕਾ ਕਰਾਇਆ ਹੈ। ਤਿਸੀ ਪਰਕਾਰ ਹੇ ਮੇਰੇ ਮਨ ਜਬ ਤੂ ਭੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਰਖੇ ਸਤਿਗੁਰੋਂ ਕੇ ਆਗੇ ਦਾਸ ਭਾਵ ਹੋਕਰ ਤਿਨ ਕੀ ਆਗਿਆ ਅਨੁਸਾਰ ਵਰਤੇਂਗਾ। ਤਬ ਤੁਝ ਕੌ ਭੀ ਆਤਮਾ ਕਾ ਪਰਗਾਸ ਸ੍ਰੀ ਸਤਿ-ਗੁਰੂ ਜੀ ਆਪਣੀ ਅਨੁਗ੍ਰਹ ਕਰ ਕਰਾਇ ਦੇਵੈਂਗੇ। ਤਾਂਤੇ ਤੂ ਅਬ ਮੇਰੇ ਤੇ ਸਾਖੀ ਸੁਣ। ਹੇ ਨਿਜਾਤਮਾ ਏਕ ਬੇਣੀ ਨਾਮ ਕਰਕੇ ਬਰਾਹਮਨ ਵਾਸਦੇਵ ਜੀ ਕਾ ਭਗਤ ਹੋਤਾ ਭਇਆ। ਸੋ ਏਕ ਕਾਲ ਆਪਣੇ ਸਤਿਗੁਰੋਂ ਕੀ ਸਰਣ ਮੈਂ ਜਾਇ ਕਰ ਪਰਮੇ-ਸ਼ਰ ਕੀ ਪਰਾਪਤੀ ਕਾ ਉਪਾਇ ਪੂਛਤਾ ਭਇਆ। ਤਬ ਸਤਗੁਰੋਂ ਨੇ ਤਿਸਕੋ ਅਨੁਗ੍ਰਹ ਕਰ ਅਧਿਆਤਮ ਮਾਰਗ ਕਾ ਉਪਦੇਸ਼ ਕੀਆ। ਜਬ ਅਧਿਆਤਮ ਵਿਦਿਆ ਸਤਿਗੁਰੋਂ ਤੇ ਬੇਣੀ ਜੀ ਕਉ ਪਰਾਪਤ ਭਈ। ਤਬ ਅਧਿਆਤਮ ਕਰਮਕਰਨੇ ਕੇ ਅਰਥ ਨਗਰ ਤੇ ਨਿਕਸ ਕਰ ਬਾਹਿਰ ਬਨ ਮੈਂ ਜਾਇਕੇ ਸਰਧਾ ਕਰ ਆਤਮਾ ਕੀ ਪਰਾਪਤੀ ਅਰਥ ਇਕਾਂਤ ਬੈਠ ਕਰ ਨਿਉਲੀ ਕਰਮਾਦਕਾਂ ਕਉ ਕਰਤਾ ਭਇਆ। ਹੇ ਨਿਜਾਤਮਾ ਜਬ ਬੇਣੀ ਜੀ ਰਾਤ੍ਰ ਪੜੀ ਆਪਣੇ ਗ੍ਰਹਿਵਿਖੇ ਆਵੈ। ਤਬਇਸਤਰੀ ਪੂਛੇ ਆਪ ਕਹਾਂ ਗਏ ਥੇ। ਅਬ ਘਰ ਮੈਂ ਅੰਨ ਨਹੀਂ ਦਾਲ ਨਹੀ ਚਾਵਲ ਨਹੀਂ ਲਕੜੀ ਨਹੀਂ ਘ੍ਰਿਤ ਨਹੀਂ ਤੇਲ ਨਹੀਂ। ਹੇ ਸੁਆਮੀ ਜੀ ਸਰਬ ਸਮਿਗਰੀ ਗ੍ਰਹ ਮੈਂ ਚਾਹੀਏ। ਦਸ ਸੂਤਰੋਂ ਵਿਖੇ ਏਕ ਸੂਤਰ ਭੀ ਘਰ ਵਿਖੇ ਨਹੀਂ ਤਾਂਤੇ ਕੈਸੇ ਬਿਵਹਾਰ ਚਲੇ। ਹੇ ਨਿਜਾਤਮਾ ਐਸੇ ਸੁਣ ਕਰ ਭਾਰਯਾ ਕੀ ਬਾਣੀ ਕਉ ਬੇਣੀ ਜੀ ਕਹਤੇ ਭਏ ਹੇ ਸ੍ਰੇਸ਼ਟ ਸੁਭਾ ਵਾਲੀ ਹਮ ਰਾਜ ਦੁਆਰ ਮੈਂ

ਕਥਾ ਵਾਚਣੇ ਗਏ ਥੇ ਔਰ ਰਾਜਾ ਜੀ ਕਹਤੇ ਥੇ ਆਜ ਕਾਲ ਤੁਮਾਰੇ ਗ੍ਰਹ ਮੈ ਸਰਬ ਸਮਗ੍ਰੀ ਪਹੁਚਾਏ ਦੇਤੇ ਹੈਂ। ਹੇ ਮੇਰੇ ਆਤਮਾ ਐਸੇ ਹੀ ਰੋਜ ਵਲ ਛਲ ਕਰਕੇ ਦਿਨਨ ਕਉ ਬਿਤਾਵਤੇ ਰਹੇ। ਕਾਹੇ ਤੇ ਵੁਹ ਤੋ ਸਰਬ ਲੋਕੋਂ ਤੇ ਛਿਪ ਲੁਕ ਕਰ ਅੰਤਰਯਾਮੀ ਕੇ ਚਰਨੋਂ ਮੈਂ ਲਿਵ ਕੋ ਲਗਾਵੇ। ਬਹੁੜ ਜਬ ਰਾਤ ਪੜੀ ਗ੍ਰਹ ਮੈਂ ਆਵੈ ਤਉ ਬ੍ਰਹਮਣੀ ਪੂਛੇ ਹੇ ਸੁਆਮੀ ਜੀ ਅਬ ਤਕ ਤਉ ਤੁਮਾਰੇ ਰਾਜਾ ਨੇ ਕੋਊ ਸੀਧਾ ਪਾਣੀ ਹਮ ਕਉ ਨਹੀਂ ਭੇਜਾ। ਹਮ ਖਾਵੇਂ ਕਹਾਂ ਤੇ। ਹੇ ਮੇਰੇ ਮਨ ਐਸੇ ਸੁਨ ਕਰ ਬ੍ਰਾਹਮਣੀ ਤੇ ਬਹੁੜ ਬੇਣੀ ਜੀ ਕਹੈਂ । ਹੇ ਦੇਵੀ ਆਜ ਤਉ ਹਮਾਰੇ ਰਾਜਾ ਜੀ ਜਰੂਰ ਹੀ ਸਰਬ ਕਿਛ ਤੁਮਕੋ ਦੇ ਭੇਜੇਂਗੇ। ਐਸੇ ਹੀ ਕਰਤੇ ਕਰਤੇ ਬਹੁਤ ਦਿਨ ਬਤੀਤ ਹੋਇ ਗਏ ਤਬ ਏਕ ਦਿਨ ਐਸਾ ਆਇ ਕਰ ਪ੍ਰਾਪਤ ਹੂਆ। ਜਬ ਬੇਣੀ ਜੀ ਬਾਹਰ ਤੇ ਅਧਿਆਤਮ ਕ੍ਰਮ ਕਰ ਗ੍ਰਹ ਵਿਖੇ ਆਏ ਤਬ ਬ੍ਰਾਹਮਣੀ ਬਹੁਤ ਹੀ ਅੰਨ ਕੇ ਵਾਸਤੇ ਖਿੜਤੀ ਭਈ। ਔਰ ਕਹਣੇ ਲਾਗੀ ਵਹੁ ਤੁਮਾਰਾ ਰਾਜਾ ਕਿਸ ਬਾਤ ਕਾ ਹੈ । ਜੋ ਤੁਮਾਰੇ ਤੇ ਕਥਾ ਸੁਣ ਕਰ ਹਮ ਕਉ ਸੀਧਾ ਭੀ ਨਹੀਂ ਪਹੁੰਚਾਵਤੇ। ਹੇ ਨਿਜਾਤਮਾ ਜਬ ਐਸੇ ਬ੍ਰਾਹਮਣੀ ਨੇ ਕਹਿਆ ਤਬ ਬੇਣੀ ਜੀ ਨੇ ਕਹਾ। ਹੇ ਸ੍ਰਿਸ਼ਟ ਕੀ ਪੁਤ੍ਰੀ ਖਿਜਮਤ ਆਜ ਕਲ ਪਹੁਚਾਏ ਦੇਵੇਗਾ ਐਸੇ ਕਹ ਕਰ ਬਹੁੜ ਬਾਹਰ ਕਉ ਬੇਣੀ ਜੀ ਚਲੇ ਜਾਤੇ ਭਏ। ਜਬ ਮਧਿਆਨ ਕਾਲ ਕਾ ਸਮਾਂ ਆਇ ਪ੍ਰਾਪਤਿ ਹੂਆ। ਤਬ ਦੀਨਾ ਨਾਥ ਭਗਤ ਵਛਲ ਰਾਜਾ ਕਾ ਸਰੂਪ ਧਾਰਕਰ ਅਨੇਕ ਹੀ ਗਾਡੇ ਅੰਨ ਧਨ ਕੇ ਭਰਕਰ ਬੇਣੀ ਜੀ ਕੇ ਗ੍ਰਹ ਪਹੁਚਾਵਤ ਭਏ। ਔਰ ਕਹਨੇ ਲਾਗੇ ਹੇ ਬ੍ਰਾਹਮਣੀ ਇਹ ਤੋ ਬੇਣੀ ਜੀ ਕੇ ਏਕ ਦਿਨ ਕੀ ਕਥਾ ਸੁਣਾਏ ਕਾ ਸੀਧਾ ਤੁਮਕੋ ਦੀਆ ਹੈ ਔਰ ਜਬ ਤੁਮ

ਇਸ ਸੀਧੇ ਕਉ ਭੋਗ ਰਹੋਗੇ। ਤਬ ਇਸਤੇ ਭੀ ਦਸ ਗੁਣੀ ਅਧਕ ਹਮ. ਤੁਮ ਕਉ ਔਰ ਪਹੁਚਾਇ ਦੇਵੇਂਗੇ। ਐਸੇ ਕਹ ਕਰ ਭਗਵਾਨ ਤਿਸ ਬ੍ਰਾਹਮਣੀ ਕਾ ਗ੍ਰਹ ਅੰਨ ਧਨ ਕਰਕੇ ਸਰਬ ਵਸਤੂ ਯੁਕਤ ਪੂਰਨ ਕਰ ਦੇਤੇ ਭਏ । ਔਰ ਬ੍ਰਹਮਣੀ ਤਿਸ ਦੀਨਾ ਨਾਬ ਰੂਪ ਰਾਜਾ ਕਾ ਪਰਤਾਪ ਦੇਖ ਕਰ ਅਧਕਤੇ ਅਧਕ ਬਡੇ ਹਰਖ ਕਉ ਪਰਾਪਤ ਹੋਤੀ ਭਈ । ਹੇ ਨਿਜਾਤਮਾ ਤਹਾਂ ਤੇ ਉਪਰਾਮ ਹੋਇ ਕਰ ਪਰਮ ਬ੍ਰਹਮ ਪ੍ਰਮਾਤਮਾਂ ਮਹਾਰਾਜ ਜਹਾਂ ਬੇਣੀ ਜੀ ਪ੍ਰਾਣਾਯਾਮ ਕਰਤੇ ਥੇ ਤਹਾਂ ਆਇਕਰ ਤਿਨਕੇ ਦਸਮੇਂ ਦੁਆਰ ਮੈਂ ਆਪਣੀ ਜੋਤ ਕਾ ਪ੍ਰਗਾਸ ਪ੍ਰਗਟ ਕਰਤੇ ਭਏ। ਬਹੁੜ ਤਿਸਤੇ ਅਨੰਤਰ ਆਪਣਾ ਚਤ੍ਰ ਭੁਜ ਰੂਪ ਪ੍ਰਗਟ ਕਰ ਤਿਸਕੀ ਦ੍ਰਿਸ਼ਟ ਕੇ ਗੋਚਰ ਹੋਇ ਕਰ ਤਿਸ ਕਉ ਦਰਸ਼ਨ ਦੇਤੇ ਭਏ। ਅਰ ਸਰਬ ਪ੍ਰਕਾਰ ਬੇਣੀ ਜੀਕੀ ਪਰੇਮਾ ਭਗਤ ਦੇਖ ਕਰ ਤਿਸਤੇ ਪੂਜਾ ਕਉ ਪਾਇਕੈ ਅੰਤਰਗਤ ਹੋਇ ਜਾਤੇ ਭਏ। ਹੇ ਹਰੀ ਲਾਲ ਜਬ ਬੇਣੀ ਜੀ ਗ੍ਰਹ ਵਿਖੇ ਆਏ । ਤਬ ਘਰ ਕੋ ਅੰਨ ਧਨ ਕਰਕੇ ਪੂਰਣ ਦੇਖ ਕਰ ਔਰ ਆਪਣੀ ਬ੍ਰਾਹਮਣੀ ਕਾ ਸਰਬ ਬਿਰਤਾਂਤ ਜਣਾਇਆ ਹੂਆ ਸਮਝ ਕਰ ਅਤੀ ਪ੍ਰਸੰ-ਨਤਾ ਕਉ ਪਰਾਪਤ ਹੂਏ । ਤਾਂਤੇ ਦੇਖ ਤੂੰ ਵਿਚਾਰ ਕਰ ਹੇ ਮੇਰੇ ਮਨ ! ਜਿਨ ਜਿਨ ਨਾਮ ਧਿਆਇਆ ਤਿਨਕੇ ਕਾਜ ਸਰੇ ॥੧॥

ਜਿਨਾਂ ਜਿਨਾਂ ਪੁਰਖਾਂ ਨੇ ਨਾਮ ਧਿਆਇਆ ਪਰੇਮ ਕਰਕੇ ਤਿਨੋਂ ਤਿਨੋਂ ਪੁਰਖੋਂ ਕੇ ਸਰਬ ਹੀ ਕਾਰਜ ਆਪ ਅੰਤਰਯਾਮੀ ਸਵਾ-ਰਤਾ ਭਇਆ । ਕੋਈ ਕਾਰਜ ਭੀ ਤਿਨ ਕਾ ਨੂਨ ਰਹਣੇ ਨਾ ਦੀਆ। ਸਰਬ ਹੀ ਸਵਾਰ ਦੀਏ। ਤਾਂਤੇ ਤੂੰ ਭੀ ਤਿਸ ਅੰਤਰ-ਯਾਮੀ ਕੇ ਚਰਨੋਂ ਕਾ ਦਾਸ ਭਾਵ ਗ੍ਰਹਣ ਕਰਕੇ ਹੇ ਮੇਰੇ ਮਨ ਤਿਨਕੇ ਪਾਦ ਪੰਕਜ ਕਾ ਧਿਆਨ ਕਰ । ਜਬ ਤੂੰ ਆਪਾ ਭਾਵ

ਤਿਆਗ ਕਰ ਦੀਨ ਬੰਧੂ ਜੀਕੇ ਚਰਨੋਂ ਕਾ ਆਸਰਾ ਗ੍ਰਹਣ ਕਰੈਂਗਾ। ਅਰ ਹਰੇ ਨਾਰਾਇਣ ਵਾਸਦੇਵ ਇਨ ਨਾਮੋਂ ਕਉ ਆਠੋਂ ਪਹਿਰ ਸਿਮਰਤਾ ਰਹੇਂਗਾ। ਤਬ ਤੁਝ ਕਉ ਬੀ ਪਰਮ ਬ੍ਰਹਮ ਪਾਵਨ ਪੁਰਖ ਆਪਣੀ ਅਨੁਗ੍ਰਹ ਕਰ ਆਪਣਾ ਦਰਸ਼ਨ ਦਿਖਾਇਕੇ ਆਪਣੇ ਚਰਨੋਂ ਮੈਂ ਲੀਨ ਕਰ ਲੇਵੇਂਗੇ ॥੨॥੧॥੨੩॥

ਇਤਿ ਸ੍ਰੀਗੁਰ ਭਗਤਮਾਲ ਗ੍ਰੰਥੇ ਆਤਮਦਰਸੀ ਨਿਜਾਤਮ ਪ੍ਰਬੋਧ ਬੇਣੀ ਜੀਕੀ ਸਾਖੀ ਵਰਨਨੰ ਨਾਮ ਅਠਾਈਸਵੋਂ ਉਪਾਖਿਆਨ ॥੨੮॥੨੫॥



## ਅਥ ਉਨੱਤੀਸਵਾਂ ਅਧ੍ਯਾਯ ਲਿਖ੍ਯਤੇ॥

### ਆਗੇ ਸਾਖੀ ਜੈ ਦੇਵ ਜੀ ਕੀ ਚਲੀ

ੴ ਸਤਿਗੁਰ ਪ੍ਰਸਾਦਿ॥

ਆਤਮਦਰਸੀਓ ਵਾਚ॥ ਹੇ ਨਿਜਾਤਮਾ ਬਹੁੜ ਸ੍ਰੀ ਗੁਰੂ ਅਰਜਨ ਦੇਵ ਜੀ ਕਹੇ ਹੈਂ। ਸੁਣਿ ਸਾਖੀਮਨ ਜਪਿ ਪਿਆਰ ॥੧॥ ਸੁਣਿ ਮੇਰੇ ਤੇ ਤੂੰ ਸਾਖੀਹੇ ਮੇਰੇਮਨ ਜੈਦੇਵ ਬ੍ਰਾਹਮਣ ਜੀਕੀ॥ਜੈਦੇਵ ਤਿਆਗਿਓ ਅਹੰਮੇਵ ॥ ੧॥ਜੈਸੇ ਜੈ ਦੇਵ ਅਹੰਮਮ ਕਾ ਤਿਆਗ ਕਰ ਪੂਰਣ ਪ੍ਰਭੂ ਕੇ ਸਾਖ੍ਯਾਤਕਾਰ ਕਉ ਪਰਾਪਤ ਭਇਆ ਹੈ, ਜਬ ਤੂੰ ਭੀ ਤਿਸੀ ਕੀ ਨਿਆਈਂ ਅਹੰਮੇਵ ਕਾ ਤਿਆਗ ਕਰ ਪਤਿਤ ਪਾਵਨ ਕੇ ਚਰਨੋਂ ਮੈਂ ਪਜਾਰ ਕਰੇ ਹੈਂ।ਔਰ ਪਰੇਮਕਰ ਸ੍ਰੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪੈਂਗਾ। ਤਬ ਤੂੰ ਭੀ ਜੈ ਦੇਵ ਕੀ ਨਿਆਈਂ ਪਰਮ ਬ੍ਰਹਮ ਪ੍ਰਮਾਤਮਾਂ ਕੇ ਸਾਖ੍ਯਾਤਕਾਰ ਕੌ ਪ੍ਰਾਪਤਹੋਵੇਂਗਾ। ਤਾਂਤੇ ਤੂੰ ਸੁਣ।ਹੇ ਨਿਜਾਤਮਾ ਏਕ ਕਿੰਦੂ ਬਿਲ੍ਯ ਨਾਮ ਗ੍ਰਾਮ ਕੇ ਵਿਖੇ ਜੈ ਦੇਵ ਨਾਮ ਕਰ ਬ੍ਰਾਹਮਨ ਹੋਤਾ

ਭਇਆ। ਪਰ ਕੈਸਾ ਹੂਆ ਆਠੋ ਪਹਿਰ ਪ੍ਰੇਮਾ ਭਗਤੀ ਪ੍ਰਭੂ ਕੀ ਵਿਖੇ ਮਗਨ ਰਹੇ। ਅਰ ਸਦਾ ਹੀ ਬਨ ਵਿਖੇ ਨਿਵਾਸ ਕੀਆ ਕਰੇ। ਪੁਨਾ ਏਕ ਗੋਦੜੀ ਏਕ ਕਮੰਡਲ ਸਰੀਰ ਮੈਂ ਧਾਰਨ ਕਰ ਸਦਾ ਹੀ ਨਵੀਨ ਪਾਦਪ ਕੇ ਨੀਚੇ ਰਹਿਆ ਕਰੈ। ਹੇ ਨਿਜਾਤਮਾ ਏਕ ਦਿਨ ਏਕ ਰੁਖ ਕੇ ਨੀਚੇ ਬੈਠੇ ਹੂਏ ਜੈਦੇਵ ਜੀ ਏਕ ਬ੍ਰਾਹਮਣ ਕੌ ਸਮੀਪ ਆਇਆ ਹੂਆ ਦੇਖਤੇ ਭਏ ਤਬ ਤਿਸ ਬ੍ਰਾਹਮਣ ਨੇ ਆਇ ਕਰ ਜੈ ਦੇਵ ਜੀ ਕੇ ਚਰਨੋਂ ਮੈ ਨਮਸ-ਕਾਰ ਕਰੀ। ਪੁਨਾ ਹਾਥ ਜੋੜ ਕਰ ਬੇਨਤੀ ਕਰਤਾ ਭਇਆ ਹੇ ਮਹਾਰਾਜ ਜੀ ਆਪ ਮੇਰੀ ਸੁਤਾ ਕੋ ਅੰਗੀਕਾਰ ਕਰੀਏ। ਹੇ ਮੇਰੇ ਆਤਮਾ ਐਸੇ ਸੁਣ ਕਰ ਤਿਸ ਬ੍ਰਾਹਮਨ ਕੇ ਵਾਕ ਕੌ ਏਕ ਮਹੂਰਤ ਭਰ ਚੁਪ ਕਰਕੇ ਬਹੁੜ ਜੈ ਦੇਵ ਜੀ ਬੋਲੇ। ਹੇ ਬ੍ਰਾਹਮਣ ਮੇਰੇਗ੍ਰੇਹ ਮੈਂ ਕੋਈ ਸੰਪਤਾ ਨਹੀ ਜਿਸਕੌ ਤੂੰ ਦੇਖ ਕਰ ਲੋਭਿਆ ਹੈਂ ਮੈਂ ਤਉ ਸਦਾ ਬਨ ਵਿਖੇ ਰਹਤਾ ਹੌਂ ਏਕ ਗੋਦੜੀ ਕਉ ਧਾਰੇ ਹੂਏ। ਕੁਛ ਭਲੀ ਭਾਂਤ ਮੁਝਕੌ ਅੰਨਮਾਤ੍ਰ ਕਾ ਸੁਖ ਭੀ ਨਹੀ ਮਿਲਤਾ, ਤਾਂਤੇ ਤੇਰੀ ਪੁਤ੍ਰੀ ਕਉ ਮੈਂ ਕਹਾਂ ਤੇਅਸਨ ਬਸਨ ਆਦਿ ਦੇਵੋਂਗਾ।ਹੇ ਮੇਰੇ ਮਨ ਐਸੇ ਸੁਣ ਕਰ ਜੈਦੇਵ ਜੀ ਕੀ ਬਾਣੀ ਕਉ ਵਹੁ ਬ੍ਰਾਹਮਨ ਬੋਲਿਆ। ਹੇ ਕਵਿਰਾਜ ਜੀ ਮੇਰੇ ਤੇ ਏਕ ਵਾਰਤਾ ਸ੍ਰਵਣ ਕਰੋ ਸੋ ਵਾਰਤਾ ਇਹ ਹੈ ਨਾ ਹੀ ਤਉ ਮੈਨੇ ਆਪ ਕਾ ਧਨ ਦੇਖਿਆ ਹੈ ਨਾਂ ਹੀ ਜਾਤ ਪਾਤ ਦੇਖੀ ਹੈ। ਹੇ ਬ੍ਰਾਹਮਨ ਮੇਰੇ ਗ੍ਰੈਹ ਮੈਂ ਸੰਤਾਨ ਨਹੀ ਸੀ ਹੋਤੀ। ਤਬ ਮੈਂ ਏਕ ਬਾਰ ਜਗਨ ਨਾਥ ਜੀ ਕੇ ਦਰਸ਼ਨ ਕੌ ਗਇਆ। ਔਰ ਉਹਾਂ ਮੈਨੇ ਇਹ ਪ੍ਰਾਰਥਨਾ ਕਰੀ। ਹੇ ਜਗਤੇਸ੍ਵਰ ਮੇਰੇ ਗ੍ਰਹ ਮੈਂ ਜੋ ਪ੍ਰਿਥਮੇ ਸੰਤਾਨ ਹੋਵੇਗੀ ਸੋਮੈਂ ਆਪਕੇ ਅਰਪਣ ਕਰੋਂਗਾ। ਤਬ ਪ੍ਰਿਥਮੇ ਮੇਰੇ ਗ੍ਰਹ ਮੈਂ ਇਹ ਕੰਨਿਆਂ ਉਤਪਤ ਹੋਤੀ ਭਈ ਇਸਤੇ ਪੀਛੇ ਕ੍ਰਮ ਕ੍ਰਮ ਕਰ ਚਾਰ ਪੁਤਰ

ਹੋਤੇ ਭਏ। ਤਬ ਮੈਨੇ ਆਪਣੇ ਮਨ ਮੈਂ ਬੀਚਾਰ ਕੀਆ ਜੇਕਰ ਮੈਂ ਆਪਣੀ ਬਾਣੀ ਮਿਥਿਆ ਕਰਤਾ ਹੋਂ। ਤਉ ਧਮਰਾਜਾ ਕੇ ਦੂਤ ਮੁਝਕੋ ਸਾਸਨਾ ਦੇਵੈਂਗੇ। ਹੇ ਬ੍ਰਾਹਮਣ ਐਸੇ ਬਿਚਾਰ ਕਰ ਮੈਂ ਕੰਨਿਆਂ ਕੋ ਸਾਥ ਲੇਕੇ ਜਗਨਨਾਥ ਜੀਕੇ ਚਰਨੋਂ ਮੈਂ ਜਾਇ ਪ੍ਰਾਪਤ ਹੂਆ। ਤਬ ਊਹਾਂ ਤੇ ਜਗਨਨਾਥ ਜੀ ਸੁਪਨੇ ਮੈਂ ਮੁਝ ਕਉ ਆਗਿਆ ਕਰੀ। ਹੇ ਬ੍ਰਾਹਮਣ ਮੇਰਾ ਸਰੂਪ ਜੈ ਦੇਵ ਜੀ ਹੈ ਸੋ ਅਮਕੇ ਬਨ ਵਿਖੇ ਰਹਤਾ ਹੈ।ਤਹਾਂ ਜਾਇ ਕਰ ਇਹ ਕੰਨਿਆਂ ਤਿਸਕੌ ਦੇਹ। ਤਬ ਮੈਂ ਢੂੰਡਤਾ ਭਾਲਤਾ ਹੂਆ ਆਪ ਕੇ ਚਰਨੋਂ ਕੀ ਸਰਨ ਵਿਖੇ ਆਇ ਪ੍ਰਾਪਤ ਭਇਆ ਹੌਂ। ਅਬ ਜੋ ਪ੍ਰਭੂ ਕੀ ਆਗਿਆ ਹੈ ਤਿਸਕੌ ਆਪ ਸੀਸ ਮੈਂ ਧਾਰਨ ਕਰੋ। ਅਰਥੇਹ ਜੋ ਬੇਦਰੀਤੀ ਪੂਰਬਕ ਇਸਕੇ ਸਾਥ ਬਿਵਾਹ ਕਰੋ। ਹੇ ਨਿਜਾ-ਤਮਾ ਐਸੇ ਸੁਣ ਕਰ ਸ੍ਰੇਸ਼ਟ ਬਚਨ ਬ੍ਰਾਹਮਣ ਕੇ ਮੁਖ ਤੇ ਬਹੁੜ ਜੈਦੇਵ ਜੀ ਨੇ ਬਚਨ ਕੀਆ। ਹੇ ਸ੍ਰੇਸ਼ਟ ਸੁਭਾਵ ਵਾਲੇ ਮੇਰੇ ਪਾਸ ਤੇ ਕਿੰਚਤ ਮਾਤਰ ਭੀ ਅੰਨ ਧਨ ਬਸਨ ਮਾਤਰ ਨਹੀ।ਔਰਅੰਤਰ ਯਾਮੀ ਕੇ ਪਾਸ ਤੇ ਲਾਖੋਂ ਕਰੋੜਾਂ ਧਨ ਹੈ।ਮੈਂ ਇਸਕੌ ਅੰਨ ਬਸਤ੍ਰ ਦੀ ਕਹਾਂ ਤੇ ਦੇਵੌਂਗਾ, ਮੇਰੇ ਪਾਸ ਇਸਕੀ ਸਮਾਈ ਨਹੀ ਤਾਂਤੇ ਤੁਮ ਜਗਤ ਕੇ ਵਿਖੇ ਔਰ ਕੋਈ ਨਾਤਾ ਦੇਖ ਕਰ ਤਿਸਕੌ ਦੇਵੋ। ਐਸੇ ਹੀ ਅਨੇਕ ਬਾਰ ਉਤਰ ਪ੍ਰਸ਼ਨ ਤਿਨਕੇ ਪਰਸਪਰ ਆਪਸ ਮੈਂ ਹੋਤੇ ਭਏ।ਜਬ ਤੀਨੋਂ ਕਾਲ ਜੈਦੇਵ ਜੀ ਨੇ ਇਹ ਬਾਤ ਨ ਮਾਨੀ ਤਬ ਵਹੁ ਬ੍ਰਾਹਮਨ ਆਪਣੀ ਪੁਤਰੀ ਕੇ ਪ੍ਰਤੀ ਕਹਿਤਾ ਭਇਆ ਹੇਪੁਤਰੀ ਜੋ ਮੁਝਕੌ ਪ੍ਰਭੂਜੀਨੇ ਆਗਿਆ ਦਈ ਹੈ ਸੋ ਮੇਰੇਤੇ ਫੇਰੀ ਨਹੀਂ ਜਾਤੀ। ਤਾਂਤੇ ਤੁਮ ਭਗਤਕੇ ਸਮੀਪ ਬੈਠਹੁ। ਹੇ ਨਿਜਾਤਮਾ ਐਸੇ ਕਹਿ ਕਰ ਕੰਨਿਆਂ ਕੌ ਵਾਹੀ ਠਉਰ ਮੈਂ ਬੈਠਾਇ ਕਰ ਆਪ ਚਲਤਾ ਰਿਹਾ। ਤਬ ਜੈ ਦੇਵ ਜੀ ਤਿਸ ਕੰਨਿਆਂ ਕੇ ਪ੍ਰਤੀ

ਕਹਿਆ। ਹੇ ਦੇਵੀ ਭਾਗਕਰ ਪਿਤਾ ਕੇ ਸੰਗ ਜਾਇ ਮਿਲ। ਮੈਂ ਤੁਝਕੌ ਯਾ ਬਨ ਵਿਖੇ ਕੈਸੇ ਰਾਖੋਂ। ਮੇਰਾ ਤੌ ਆਪਣਾ ਹੀ ਨਿਰਬਾਹ ਸਰੀਰ ਕਾ ਨਹੀਂ ਹੋਤਾ ਤੁਝਕੋ ਪਾਸ ਕੈਸੇ ਰਾਖਹੁੰ। ਜਬ ਮੈਂ ਤੁਝਕੌ ਯਾਹੀ ਬਨ ਵਿਖੇ ਤਿਆਗ ਜਾਵੇਂਗਾ। ਤਬ ਤੂੰ ਅਕੇਲੀ ਈਹਾਂ ਕਿਆ ਕਰੈਂਗੀ। ਹੇ ਹਰੀ ਲਾਲ ਐਸੇ ਵ੍ਰਚਨ ਜੈ ਦੇਵ ਜੀਕੇ ਮੁਖ ਤੇ ਸੁਣਕਰ ਵਹੁ ਕੰਨਿਆਂ ਬੋਲੀ।ਹੇ ਸੁਆਮੀ ਜੀ ਮੇਰੇ ਵਸ ਕਛੂ ਬਾਤ ਨਹੀਂ ਰਹੀ ਚਾਹੇ ਮੁਝਕੌ ਤਿਆਗੋ ਚਾਹੇ ਗ੍ਰਹਣ ਕਰੋ ਅਬ ਮੈਂ ਕਹਾਂ ਜਾਵੋਂ ਮੈਂ ਤੋ ਆਪ ਕੇ ਚਰਨੋਂ ਕੀ ਦਾਸੀ ਹੋਇ ਰਹੀ ਹੋਂ। ਅਰ ਇਹ ਸਰੀਰ ਮੈਂ ਆਪ੍ਣਾ ਤੁਮਕੋ ਸਮਰਪਨ ਕੀਆ ਹੈ।ਹੇ ਮੇਰੇ ਮਨ-ਐਸੀ ਦ੍ਰਿੜ ਪ੍ਰੀਤੀ ਤਿਸ ਕੰਨਿਆਂ ਕੀ ਦੇਖਕਰ ਤਿਸ ਅਬਲਾਕੋਪ੍ਰਤੀ ਅਗਨਦੇਵਤਾ ਸਾਖੀ ਕਰ ਵਰ ਲੇਤੇ ਭਏ ਕਾਹੇ ਤੇ ਜੋ ਪ੍ਰਭੂ ਕੇ ਸਾਥ ਕਿਸੇ ਕਾ ਜੋਰ ਚਲਤਾ ਨਹੀਂ ਇਸੀਤੇ ਸ੍ਰੀਗੁਰੂ ਅਰਜਨ ਜੀ ਕਹਿਆ ਹੈ। ਜੈਸੀ ਆਗਿਆ ਕੀਨੀ ਠਾਕੁਰ ਤਿਸਤੇ ਮੁਖ ਨਹੀ ਮੋਰਿਓ॥ ੧॥ ਸੋ ਪ੍ਰਭੂ ਕੀ ਆਗਿਆ ਕੋ ਜੈਦੇਵ ਜੀ ਸਿਰ ਮਾਥੇ ਪਰ ਮਾਨਤੇ ਭਏ। ਕਿੰਚਤ ਭੀ ਉਜਰ ਨਾ ਕੀਆ। ਕਿਆ ਜੋ ਪਰਵਸੀ ਹੋਇ ਹੂਏ ਜੈ ਦੇਵ ਜੀ ਤਿਸ ਕਉ ਪਾਸ ਰਾਖਤੇ ਭਏ। ਔਰ ਲਾਗੇ ਆਪਣੇ ਮਨ ਵਿਖੇ ਵੀਚਾਰ ਕਰਨੇ ਕਿ ਇਸਕੇ ਵਾਸਤੇ ਹੁਨ ਕੁਟੀਆ ਚਾਹੀਏ। ਐਸੇ ਚਿਤਵਤੇ ਹੂਏ ਦੋਨੋਂ ਬ੍ਰਿਛ ਕੇ ਨੀਚੇ ਰਾਤਰਕੋ ਬਿਸਰਾਮ ਕਰਤੇਭਏ। ਹੇ ਨਿਜਾਤਮਾ ਤਿਸ ਜੈ ਦੇਵ ਕੇ ਅੰਤਰ ਕੀ ਵਾਰਤਾ ਲਖਕਰ ਅੰਤਰਯਾਮੀ ਪਰਮਾਤਮਾਂ ਮਹਾਂ ਅਦਭੁਤ ਬਚਿਤ੍ਰ ਮੰਦਰ ਤਿਸ ਹੀ ਰਾਤ ਮੈਂ ਰਚ ਦੇਤੇ ਭਏ। ਜਬ ਪ੍ਰਾਤਾਕਾਲ ਹੂਆ ਤਬ ਦੋਨੋਂ ਉਠਕਰ ਮਹਾਂ ਸੁੰਦਰ ਰਮਣੀਕ ਮੰਦਰ ਕੋ ਦੇਖ ਕਰ ਬਿਸਮੈ ਕਉ ਪਰਾਪਤ ਭਏ। ਔਰ ਲਾਗੇ ਆਪਸ ਮੈਂ ਵੀਚਾਰ ਕਰਨੇ ਕਿ

ਇਹ ਮੰਦਰ ਐਸਾ ਅਦਭੁਤ ਕਿਸਨੇ ਰਚਾ ਹੈ। ਜਬ ਵਾਂਕੇ ਭੀਤ੍ਰ ਪ੍ਰਵੇਸ਼ ਕਰ ਦੇਖੈਂ ਤਉ ਕਿਆ ਦੇਖੈਂ ਕਿ ਸਰਬ ਪਦਾਰਥੋਂ ਯੁਕਤ ਅਸਨ ਬਸਨ ਧਨ ਤੇ ਲੇਕਰ ਸਰਬ ਬਸਤੂ ਯੁਕਤ ਮੰਦਰ ਭਰਾ ਪੜਾ ਹੈ। ਤਿਸਕੋ ਦੇਖ ਕਰ ਦੰਪਤ ਹੀ ਮਹਾਂ ਪ੍ਰਸੰ-ਨਤਾ ਕੋ ਪਰਾਪਤ ਭਏ। ਔਰ ਲਾਗੇ ਦੋਨੋਂ ਹੀ ਪ੍ਰਭੂ ਵਾਸਦੇਵ ਜੀਕੀ ਪ੍ਰੇਮਾ ਭਗਤ ਕਰਨੇ। ਹੇ ਮੇਰੇ ਆਤਮਾ ਪ੍ਰੇਮ ਕੇ ਵਸੀ ਹੋਇ ਹੂਏ ਜੈਦੇਵ ਜੀ ਗੀਤ ਗੋਬਿੰਦ ਨਾਮ ਕਰਕੇ ਏਕ ਗ੍ਰੰਥ ਰਚਣੇ ਲਾਗੇ ਜਿਸਮੈਂ ਭਗਵਤ ਸ੍ਰੀ ਕ੍ਰਿਸ਼ਨ ਚੰਦਰ ਜੀ ਕੀ ਬਾਲ ਲੀਲਾ ਬ੍ਰਿਜ ਮੈਂ ਜੋ ਬਿਸਤਾਰ ਕਰਕੇ ਕਰੀ ਹੈ ਤਿਸ ਕੋ ਲਾਗੇ ਪ੍ਰੇਮਾ ਭਗਤੀ ਕਰਕੇ ਗਾਵਣੇ। ਐਸੇ ਹੀ ਗਾਵਤੇ ਗਾਵਤੇ ਇਹ ਪਰਸੰਗ ਆਇ ਪਰਾਪਤ ਹੂਆ। ਕਿ ਜਬ ਭਗਵਾਨ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਰਾਧਾਂ ਕੇ ਗ੍ਰਹ ਮੈਂ ਏਕ ਕਾਲ ਗਏ। ਤਬ ਰਾਧਕਾਂ ਨੇ ਬਡੇ ਮਾਨ ਯੁਕਤ ਆਗੇ ਹੋਇਕਰ ਪ੍ਰਭੂ ਵਾਸਦੇਵ ਜੀ ਕਉ ਲਿਆਇ ਕਰ ਗ੍ਰੈਹ ਮੈਂ ਪਲੰਘ ਪਰ ਬੈਠਾਇਆ। ਜਬ ਪਰਸ-ਪਰ ਨਾਨਾ ਪਰਕਾਰ ਕੇ ਬਾਕ ਬਿਲਾਸ ਹਾਸ ਯੁਕਤ ਕਰਨੇ ਲਗੇ ਤਬ ਰਾਧਕਾਂ ਬੋਲੀ ਆਏ ਹੋ ਮਹਾਰਾਜ ਬਡੇ ਸ੍ਰਮ ਕੌ ਪ੍ਰਾਪਤ ਹੋਏ ਹੋਵੇਗੇ। ਤਾਂਤੇ ਅਬ ਈਹਾਂ ਬਿਸਰਾਮ ਕਰਕੇ ਸ਼੍ਰਮ ਕੋ ਦੂਰ ਕਰੋ। ਹੇ ਗਿਰਵਰਧਾਰੀ ਕਾਮ ਰੂਪੀ ਸ਼ਤਰੂ ਜੈ ਕਰ ਆਏ ਹੋ ਬਡੇ ਸੂਰਮੇਂ ਹੋ ਕਿਸਕੇ ਗ੍ਰਹ ਮੈਂ ਆਪ ਨੇ ਰਾਤਰ ਕੋ ਬਿਤਾਯਾ ਹੈ। ਇਸੀ ਤੇ ਆਪ ਕੇ ਕੇਸੋਂ ਕੇ ਰੋਮ ਦਹਨੇ ਬਾਵੇਂ ਹੋਏ ਹੂਏ ਹੈਂ ਤੁਮਾਰੇ ਹੋਠੋਂ ਕੀ ਲਾਲੀ ਕਿਸ ਨੇ ਚੂਸ ਲਈ ਹੈ। ਔਰ ਤੁਮਾਰੇ ਹਿਰਦੇ ਕਾ ਚੰਦਨ ਭੀ ਬਿਰਸ ਸਾ ਪ੍ਰਤੀਤ ਹੋਤਾ ਹੈ। ਕਿਛ ਸਿਹਜਾ ਕਾ ਅਨੰਦ ਭਲੀ ਪ੍ਰਕਾਰ ਮਾਣਿਆ ਹੈ। ਹੇ ਨਿਜਾਤਮਾ ਐਸੀ ਅੰਗ ਬਿਅੰਗ ਬਾਣੀ ਪਿਆਰੀ ਕੀ ਸੁਣ ਕਰ ਸੌਹੈਂ ਖਾਇ

ਕਰ ਤਿਸਕੋ ਪਤਿਆਵਤੇ ਭਏ । ਬਹੁੜ ਕਹਣੇ ਲਾਗੇ ਹੇ ਲਾਡਲੀ ਤੈਨੇ ਤਉ ਬਿਰਥਾ ਹੀ ਭਰਮ ਨਾਮ ਲੀਆ ਹੈ । ਹੇ ਪਿਆਰੀ ਮੈਂ ਤਉ ਅਬ ਗੁਆਲ ਬਾਲੋਂ ਕੀ ਖੇਡ ਮੈਂ ਰਾਤਰ ਕੋ ਬਿਤੀਤ ਕਰ ਤੇਰੇ ਪਾਸ ਆਇਆ ਹੌਂ । ਹੇ ਨਿਜਾਤਮਾ ਐਸੇ ਸੁਣ ਕਰ ਦੀਨਾਬੰਧੂ ਕੇ ਵਾਕ ਕਉ ਰਾਧਾਂ ਪਿਆਰੀ ਪੀਠ ਫੇਰ ਦੇਤੀ ਭਈ । ਜਬ ਰਾਧਕਾਂ ਨੇ ਪੀਠ ਫੇਰੀ । ਤਬ ਭਗਵੰਤ ਸ੍ਰੀ ਕ੍ਰਿਸ਼ਨਚੰਦ੍ਰ ਜੀ ਵਾਰੰਵਾਰ ਤਿਸਕੇ ਚਰਨਾਂ ਕੋ ਗ੍ਰਹਣ ਕਰਤੇ ਭਏ । ਔਰ ਪੁਨਾ ਕਹਣੇ ਲਾਗੇ ਹੇ ਪਿਆਰੀ ਕਾਮ ਅਗਨੀ ਕਰ ਮੇਰਾ ਹਿਰਦਾ ਤਪ ਰਿਹਾ ਹੈ । ਤਾਂਤੇ ਤੂੰ ਆਪਣਾ ਚਰਣ ਮੇਰੇ ਹਿਰਦੇ ਮੈਂ ਧਾਰ ਜਿਸਕਰ ਮੇਰਾ ਹਿਰਦਾ ਸੀਅਰਾ ਹੋਵੈ । ਹੇ ਹਰੀ ਲਾਲ ਜਬ ਇਹ ਪਦ ਕਵਿਰਾਜ ਕੀ ਰਸਨਾ ਆਵੈ ਤਬ ਚਕ੍ਰਤ ਸੈ ਹੋਇ ਕਰ ਇਸ ਪਦ ਕੋ ਲਿਖੇ ਨਹੀਂ । ਔ ਆਪਣੇ ਮਨ ਮੈਂ ਜੈ ਦੇਵ ਜੀ ਇਹ ਬਿਚਾਰ ਕਰੈਂ । ਜੋਨਸੇ ਪਰਮ ਬ੍ਰਹਮ ਪ੍ਰਮੇਸਰ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਏਕ ਆਧੇ ਖਿਣ ਮੈਂ ਚਤੁਰ ਦਸ ਭੁਵਨਾ ਕੋ ਰਚੈਂ ਔ ਮੇਟ ਭੀ ਲੇਵੈਂ । ਸੋ ਕਿਆ ਵੁਹ ਰਾਧਾਂਕੇ ਮਾਨ ਕਉ ਮਰਦਨ ਨਹੀਂ ਕਰ ਸਕੈਂ ਕਿਆ ਕਰ ਸਕਤੇ ਹੈਂ । ਕਿਸਤੇ ਜਿਨੌ ਨੇ ਬੈਰਾਹ ਰੂਪ ਧਾਰਕੇ ਰਸਾਤਲ ਮੈਂ ਗਈ ਹੂਈ ਪ੍ਰਿਥਵੀ ਕਉ ਉਬਾਰਿਆ ਹੈ । ਨਰਸਿੰਘ ਰੂਪ ਹੋਕਰ ਹਰਨ ਕੱਸਪ ਕਾ ਉਦਰ ਫਾਰ ਕੈ ਪ੍ਰਹਲਾਦ ਜਨ ਕੀ ਰਖਿਆ ਕਰੀ ਹੈ । ਬਾਵਨ ਰੂਪ ਧਾਰ ਕਰ ਤੀਨੋਂ ਲੋਕ ਤੀਨ ਪਗੋਂ ਕਰ ਜਿਸਨੇ ਮਾਪ ਲੀਏ ਹੈਂ ਰਾਵਣ ਸਾਰਖੇ ਮਹਾਬਲੀ ਰਾਖਸ਼ ਜਿਨੋਂ ਨੇ ਬੰਸ ਸਹਿਤ ਨਿਰਬੰਸ ਕਰ ਡਾਰੇ ਹੈਂ । ਐਸੇ ਵਿਭੂ ਰੂਪ ਸ੍ਰੀਕ੍ਰਿਸ਼ਨ ਚੰਦ੍ਰ ਜਿਨੋਂ ਨੇ ਬ੍ਰਿਜ ਮੈ ਅਵਤਾਰ ਧਾਰ ਕਰ ਗੋਵਰਧਨ ਪਰਬਤ ਕੋ ਛੋਟੀ ਅੰਗਰੀ ਕੇ ਨਖ ਪਰ ਧਾਰਨ ਕਰਾ ਹੈ । ਔਰ ਪੂਤਨਾ

ਕੇ ਪ੍ਰਾਣੋਂ ਕਾ ਅੰਤ ਕੀਆਹੈ ਏਕ ਆਧ ਖਿਣ ਮੈਂ ਕੇਸੀ ਚੰਡੂਰ ਮੁਸ਼ਟਕ ਅਨੇਕ ਰਾਖਸੁ ਕੰਸ ਤੇ ਲੇਕਰ ਜਿਨੋਂ ਨੇ ਨਾਸ ਕਰ ਦੀਏ ਹੈਂ। ਸੋ ਐਸੇ ਪ੍ਰਭੂ ਮਹਾਂਬਲੀ ਪ੍ਰਤਾਪਵਾਨ ਸਰਬ ਤੇ ਉਤ ਕ੍ਰਿਸ਼ਟ ਮੈਨ ਕੈ ਵਸੀ ਹੋਇ ਕਰ ਕੈਸੇ ਰਾਧਾਂ ਕੋ ਕਹ ਸਕਤੇ ਹੈਂ ਕਿ ਮੇਰੇ ਸੀਨੇ ਜਲਤੇ ਕੇ ਉਪਰ ਆਪਣਾ ਚਰਨ ਰਾਖੁ ਕਰ ਸੀਅਰਾ ਕਰ ਹੇ ਰਾਧਾਂ। ਐਸਾ ਕਹਣਾ ਮਹਾਰਾਜ ਜੀ ਕਉ ਨਹੀਂ ਸੰਭਵਤਾ। ਇਹ ਕਹਿਣਾ ਵਿਆਸ ਜੀ ਨੇ ਮਿਥਿਆ ਕਹਾ ਹੈ। ਹੇ ਨਿਜਾਤਮਾ ਐਸੇ ਵਿਚਾਰ ਕਰ ਜੈਦੇਵ ਜੀ ਇਸ ਤੁਕ ਕਉ ਭੰਨ ਤੋੜ ਕਰ ਔਰ ਭਾਂਤ ਰਚੈ ਪਰ ਭਾਵ ਅਰਥ ਓਹੀ ਨਿਕਸੈ। ਹੇ ਮੇਰੇ ਮਨ ਬਹੁਤ ਬੇਰ ਵਾਰੰਵਾਰ ਗਿਰਾ ਕਉ ਫੇਰੈ। ਅਰ ਔਰ ਕੇ ਔਰ ਭਾਂਤ ਹੀ ਅਖਰ ਰਚੇ ਪਰ ਅਰਥ ਓਹੀ ਰਹੇ ਕੈਸੇ ਜੈਸੇ ਲੋਹਾ ਚੁੰਬਕ ਕਾ ਤਿਆਗ ਨਹੀਂ ਕਰਤਾ। ਜੈਸੇ ਮੀਨ ਜਲ ਕੇ ਸਾਹਮਣੇ ਜਾਤੀ ਹੈ ਜੈਸੇ ਸੂਰਮਾਂ ਰਣ ਤੇ ਨਹੀਂ ਭਾਗਤਾ। ਤੈਸੇ ਓਹੀ ਅਰਥ ਵਾਰੰਵਾਰ ਤਿਨੋਂ ਅਖਰੋਂ ਮੈਂ ਆਵੈਂ। ਐਸੇ ਦੇਖ ਕਰ ਜੈਦੇਵ ਜੀ ਉਦਾਸੀਨ ਹੋਕਰ ਪਤਰਾ ਕੋ ਤਿਆਗਕੇ ਨਦੀ ਕੇ ਕਨਾਰੇ ਇਸ਼ਨਾਨ ਕਰਨੇ ਕਉ ਜਾਤੇ ਭਏ। ਹੇ ਨਿਜਾਤਮਾ ਤਬ ਇਸ਼ਨਾਨ ਕਰਕੇ ਨਦੀ ਕੇ ਕਨਾਰੇ ਮੈਂ ਬੈਠ ਕਰ ਪ੍ਰਭੂ ਭਗਤ ਵਛਲ ਕਾ ਸੰਸੇ ਨਿਵਰਤੀ ਅਰਥ ਧਿਆਨ ਕਰਤੇ ਭਏ ਜਬ ਪ੍ਰੇਮ ਕਰ ਬਿਆਕੁਲ ਭਗਵੰਤ ਨੇ ਭਗਤ ਕਉ ਸੰਸੇ ਯੁਕਤ ਦੇਖਿਆ। ਤਬ ਹੀ ਜੈਦੇਵ ਜੀ ਕਾ ਸਰੂਪ ਧਾਰ ਕਰ ਕਰਨਾ-ਐਨ ਤਿਸਕੇ ਗ੍ਰਹ ਮੈਂ ਜਾਇ ਕੈ ਬ੍ਰਾਹਮਣੀ ਤੇ ਕਲਮ ਦਵਾਤ ਅਤੇ ਗ੍ਰੰਥ ਮਾਂਗ ਕਰ ਤਿਸ ਮੈਂ ਇਹ ਤੁਕ ਲਿਖਤੇ ਭਏ। ਹੇ ਰਾਧੇ ਆਪਣਾ ਚਰਣ ਤੂੰ ਮੇਰੇ ਹਿਰਦੇ ਮੈਂ ਰਾਖ ਮੇਰਾ ਹਿਰਦਾ ਕਾਮ ਅਗਨੀ ਕਰਕੇ ਜਲ ਰਿਹਾ ਹੈ ਇਸਕੋ ਸੀਤਲ ਕਰ। ਐਸੇ

ਲਿਖਤੇ ਹੂਏ ਭਗਵਾਨ ਰਾਧਾਂ ਕੇ ਪ੍ਰੇਮ ਕਰ ਜਿਨ ਕੇ ਨੇਤ੍ਰੋਂ ਮੈਂ ਟਿਮ ਟਿਮ ਕਰਤਾ ਹੂਆ ਜਲ ਪਤ੍ਰਿਓਂ ਮੈਂ ਗਿਰਤਾ ਭਇਆ। ਹੇ ਨਿਜਾਤਮਾ ਐਸਿ ਲਿਖ ਕਰ ਰਾਧਾਂ ਬਲਭ ਅੰਤਰ ਧਿਆਨ ਹੋਇ ਜਾਤੇ ਭਏ । ਜਬ ਧਿਆਨ ਤੇ ਉਤਰ ਕਰ ਜੈਦੇਵ ਜੀ ਆਪਣੇ ਗ੍ਰਹ ਵਿਖੇ ਆਏ।ਤਬ ਆਂਗਨ ਮੈਂ ਮੰਚ ਪਰ ਪੜਾ ਹੂਆ ਪੁਸਤਕ ਨਗਨ ਦੇਖ ਕਰ ਬ੍ਰਾਹਮਣੀ ਤੇ ਪੂਛਤ ਭਏ । ਹੇ ਸ੍ਰੇਸ਼ਟ ਸੁਭਾਵ ਵਾਲੀ ਇਹ ਕਿਸ ਨੇ ਪੁਸਤਕ ਪਢਾ ਹੈ ਜਿਸਨੇ ਪਢ ਕਰ ਬਾਂਧਾ ਭੀ ਨਹੀਂ। ਹੇ ਹਰੀ ਲਾਲ ਐਸੇ ਸੁਣ ਕਰ ਜੈਦੇਵ ਜੀ ਕੇ ਵਾਕ ਕੋ ਬ੍ਰਾਹਮਣੀ ਬੋਲੀ । ਹੇ ਸੁਆਮੀ ਜੀ ਆਪ ਹੀ ਨੇ ਮੇਰੇ ਤੇ ਪੁਸਤਕ ਮਾਂਗ ਕਰ ਅਬ ਹੀ ਯਾਂ ਮੈਂ ਕੋਈ ਤੁਕ ਲਿਖੀ ਹੈ। ਬਹੁੜ ਕਿਆ ਮੇਰੇ ਤੇ ਪੂਛਤੇ ਹੋ ਆਪ ਯਾਂ ਕੋ ਭਲੀ ਭਾਂਤ ਦੇਖ ਲੀਜੀਐ। ਹੇ ਨਿਜਾਤਮਾ ਐਸੇ ਸੁਣ ਕਰ ਭਾਮਨ ਤੇ ਪੁਸਤਕ ਲੇਕਰ ਜਬ ਕਵਿਰਾਜ ਜੀ ਦੇਖੈਂ ਤਬ ਕਿਆ ਦੇਖੈਂ ਜਿਸ ਤੁਕ ਕੋ ਮੈਂ ਨਹੀਂ ਲਿਖਤਾ ਥਾ ਸੋਈ ਤੁਕ ਗ੍ਰੰਥ ਮੈਂ ਲਿਖੀ ਹੂਈ ਹੈ। ਔਰ ਨੇਤ੍ਰੋਂ ਕੇ ਜਲ ਕੀਅ ਬੂੰਦਾਂ ਗਿਰ ਗਿਰ ਕਰ ਕਾਗਤ ਭਿਜਾ ਹੂਆ ਹੈ। ਐਸੇ ਦੇਖ ਕਰ ਨਿਸਚੇ ਕੀਆ- ਭਗਵਾਨ ਇਹ ਪਾਠ ਲਿਖ ਗਏ ਹੈਂ । ਔਰ ਰਾਧਾਂ ਕੇ ਬਿਰਹ ਕਰ ਬਿਆ-ਕੁਲ ਹੋਏ ਹੂਏ ਨੇਤ੍ਰਾਂ ਤੇ ਨੀਰ ਡਾਰ ਰਹੇ ਹੈਂ । ਹੇ ਨਿਜਾਤਮਾਂ ਐਸੇ ਦੇਖਤੇ ਹੀ ਜੈਦੇਵ ਜੀ ਪ੍ਰੇਮ ਕਰ ਗਸੇ ਹੂਏ ਬਿਆਕੁਲ ਹੋਇ ਕਰ ਮੂਰਛਾ ਕੋ ਪਾਇਕੈ ਪ੍ਰਿਥਵੀ ਪੈ ਗਿਰ ਪੜੇ। ਜੈਸੇ ਸਰਦ ਪੂੰਨਿਆਂ ਕੇ ਚੰਦ੍ਰਮਾਂ ਕੋ ਦੇਖ ਕਰ ਖੀਰ ਸਮੁੰਦਰ ਉਛਲਤਾ ਹੈ। ਤੈਸੇ ਭਗਵਾਨ ਕੇ ਹਾਥੋਂ ਕਰ ਲਿਖੇ ਹੂਏ ਅਛਰ ਦੇਖ ਕਰ ਸਮੁੰਦ੍ਰ ਵਤ ਪ੍ਰੇਮ ਉਗਮਤਾ ਭਇਆ। ਜਬ ਇਸਤ੍ਰੀ ਨੇ ਭਰਤਾ ਕੋ ਮੂਰਛਾ ਹੂਆ ਦੇਖਿਆ ਤਬ ਊਂਚੀ ਸੁਰ ਸੇ ਪੁਕਾਰ

ਕਰ ਲਾਗੀ ਰੁਦਨ ਕਰਨੇ । ਹੇ ਮੇਰੇ ਆਤਮਾ ਤਿਸਕੇ ਰੁਦਨ ਕਉ ਸੁਣ ਕਰ ਸਰਬ ਪਰੋਸੀ ਇਕਤ੍ਰ ਹੋਇ ਗਏ ।ਔਰ ਕਹਿਨੇ ਲਾਗੇ ਨਾਰ ਨਰ ਆਪਸ ਮੈਂ ਇਸਕੋ ਕੋਈ ਭੂਤ ਪੜਾ ਹੈ। ਐਸੇ ਕਹਿਕਰ ਮੰਤ੍ਰੀ ਬੁਲਾਇਕੈ ਬਹੁਤ ਝਾੜਾ ਝਪਾੜਾ ਕਰਾਇ ਕਰ ਹਾਰ ਚੁਕੇ। ਪਰ ਕਿੰਚਤ ਮਾਤ੍ਰ ਭੀ ਬ੍ਰਾਹਮਣ ਕੋ ਦੇਹ ਕੀ ਸੁਧ ਨ ਹੋਤੀ ਭਈ । ਤਬ ਸਰਬ ਹੀ ਲੋਕ ਹਾਰਕਰ ਆਪੋ ਆਪਣੇ ਘਰਾਂ ਕੋ ਚਲੇ ਗਏ। ਔਰ ਚਲਤੀ ਬਾਰ ਕਹਿ ਗਏ ਕਿ ਅਬ ਤੋ ਯਾ ਮੈਂ ਕਿਛਕ ਪ੍ਰਾਣ ਹੈਂ । ਭੋਰ ਹੋਤੇ ਹੀ ਇਸਕਾ ਸਸਕਾਰ ਆਇ ਕਰੇਂਗੇ। ਹੇ ਨਿਜਾਤਮਾ ਜਬ ਸਰਬ ਲੋਕ ਚਲੇ ਗਏ ਤਬ ਭਗਤ ਕੀ ਇਸਤ੍ਰੀ ਕਿਵਾਰ ਬੰਦ ਕਰ ਅੰਤਰ ਬੈਠਕੇ ਲਾਗੀ ਬਿਚਾਰ ਕਰਨੇ । ਤਿਸ ਬਿਚਾਰ ਮੈਂ ਇਹ ਨਿਸਚੇ ਕੀਆ ਕਿ ਜਿਸ ਅੰਤਰਯਾਮੀ ਕੇ ਯਸ ਕਉ ਮੇਰਾ ਭਰਤਾ ਗਾਇਨ ਕਰਤਾ ਥਾ। ਸੋਈ ਪਰਮ ਬ੍ਰਹਮ ਪ੍ਰਮੇਸਰ ਮੇਰੇ ਭਗਤਾਂ ਕਾ ਸਰੂਪ ਧਾਰ ਕਰ ਅੰਕ ਲਿਖ ਗਿਆ ਹੈ । ਤਾਂਤੇ ਮੈਂ ਇਸੀ ਕਾ ਧਿਆਨ ਕਰੋਂ । ਸੋ ਈਹਾਂ ਆਇ ਕਰ ਇਸਕੀ ਖਬਰ ਲੇਵੇਗਾ। ਹੇ ਨਿਜਾਤਮਾ ਐਸੇ ਜਾਣ ਕਰ ਬ੍ਰਾਹਮਣੀ ਪਤਿਤ ਪਾਵਨ ਕਾ ਧਿਆਨ ਕਰਤੀ ਭਈ। ਅਰ ਦੋਨੋਂ ਹਾਥ ਜੋੜ ਕਰ ਪ੍ਰਾਰਥਨਾ ਭੀ ਕਰੀ । ਹੇ ਦੀਨਾਨਾਥ ਹੇ ਦੀਨ ਬੰਧਵ ਜਉਨਸਾ ਸਰੂਪ ਧਾਰ ਕਰ ਤੁਕ ਲਿਖ ਗਏ ਹੋ। ਸੋਈ ਸਰੂਪ ਧਾਰ ਕਰ ਮੇਰੇ ਭਰਤਾ ਕੋ ਚੇਤੰਨ ਕਰੋ । ਹੇ ਮੇਰੇ ਮਨ ਐਸੇ ਹੀ ਬ੍ਰਾਹਮਣੀ ਚਿਤਵਤੀ ਪੜੀ ਸੀ। ਤਬ ਤੁਰਤ ਹੀ ਅੰਤਰਯਾਮੀ ਓਹੀ ਰੂਪ ਧਾਰ ਕਰ ਮੰਦਰ ਕੇ ਅੰਤਰ ਪ੍ਰਗਟ ਹੋਤੇ ਭਏ। ਅਰ ਭੁਜਾ ਫੜ ਕਰ ਭਗਤ ਕੋ ਉਠਾਇ ਖੜਾ ਕੀਆ। ਜਬ ਭਗਤ ਮੂਰਛਾ ਤੇ ਉਠਾ ਤਬ ਤਿਸਕੀ ਇਸਤ੍ਰੀ ਪਰਮ ਹਰਖ ਕੋ ਪ੍ਰਾਪਤ ਭਈ।

ਬਹੁੜ ਭਗਵੰਤ ਕੇ ਚਰਨੋਂ ਮੈਂ ਸੀਸ ਰਾਖ ਕਰ ਪ੍ਰਾਰਥਨਾ ਕਰੀ। ਕਹੈ ਕਿ ਹੇ ਦੀਨੋਂ ਕੇ ਸਹਾਇ ਅਬ ਤੁਮਾਰਾ ਅਰ ਮੇਰੇ ਭਰਤਾ ਕਾ ਏਕ ਮੇਕ ਸਰੂਪ ਹੈ। ਤਾਂਤੇ ਮੇਰੇ ਭਰਤਾ ਕੋ ਭਿੰਨ ਕਰਕੇ ਆਪਣਾ ਨਿਆਰਾ ਸਰੂਪ ਮੁਝਕੋ ਪ੍ਰਗਟ ਕਰ ਦਿਖਾਵੋ। ਹੇ ਨਿਜਾਤਮਾਂ ਐਸੇ ਸੁਣ ਕਰ ਭਗਵਾਨ ਚਤਰਭੁਜ ਰੂਪ ਧਾਰ ਕਰ ਦੋਨੋਂ ਕਉ ਪ੍ਰਗਟ ਹੋਇ ਕਰ ਦਰਸ਼ਨ ਦੇਤੇ ਭਏ, ਜਬ ਅਚਰਜ ਰੂਪ ਭਗਵਾਨ ਕਾ ਤਿਨੋਂ ਨੇ ਦਰਸ਼ਨ ਕੀਆ ਤਬ ਦੰਪਤ ਹੀ ਵਾਸਦੇਵ ਜੀ ਕੇ ਚਰਨੋਂ ਮੈਂ ਗਿਰ ਪੜੇ । ਤਬ ਭਗਵੰਤ ਤਿਨਕੋ ਚਰਨਾਂ ਤੇ ਉਠਾਇ ਕਰ ਕੰਠ ਸਾਥ ਲਾਵਤੇ ਭਏ। ਬਹੁੜ ਬੰਸੀ ਬਜਾਇ ਕਰ ਔਰ ਨਾਨਾ ਪ੍ਰਕਾਰ ਕੀ ਨਿਰਤਕਾਰੀ ਕਰਕੇ ਰਾਸ ਮੰਡਲ ਕੀ ਲੀਲਾ ਕਉ ਗਾਇਨ ਕਰਤੇ ਹੂਏ ਰਾਧਾਂ ਪਿਆਰੀ ਕੇ ਜਸ ਕੋ ਗਾਇ ਗਾਇ ਕਰ ਤਿਨਕੋ ਪ੍ਰੇਮਾ ਭਗਤ ਦੇਕੇ ਭੋਰ ਹੋਤੇ ਹੀ ਅੰਤਰ ਧਿਆਨ ਹੋਇ ਗਏ ॥੨।੧॥੨੪॥

ਇਤਿ ਸ੍ਰੀਗੁਰ ਭਗਤਮਾਲ ਗ੍ਰੰਥੇ ਆਤਮਦਰਸੀ ਨਿਜਾਤਮ ਪ੍ਰਬੋਧ ਜੈਦੇਵ ਜੀਕੀ ਸਾਖੀ ਵਰਨਨੰ ਨਾਮ ਉਣੱਤੀਸਵੋਂ ਉਪਾਖਿਆਨ ॥ ੨੯॥ ੨੬ ॥



## ਅਬ ਤੀਸਵਾਂ ਅਧਯਾਯ ਲਿਖਯਤੇ॥

### ਆਗੇ ਸਾਖੀ ਦੂਸਰੀ ਜੈ ਦੇਵ ਜੀ ਕੀ ਚਲੀ

ੴ ਸਤਿਗੁਰ ਪ੍ਰਸਾਦਿ ॥

ਆਤਮਦਰਸੀਓ ਵਾਚ ॥ ਹੇ ਨਿਜਾਤਮਾ ਅਬ ਏਕ ਔਰ ਗਾਥਾ ਜੈਦੇਵ ਜੀਕੀ ਸ੍ਰਵਣ ਕਰ ਮਹਾਂ ਅਸਚਰਜ ਅਦਭੁਤ ਰੂਪ। ਏਕ ਰਾਜਾ ਸਰਬ ਦੈਵੀ ਗੁਣੋਂ ਕਰਕੇ ਪੂਰਨ ਨੀਲਾ ਚਲ ਜੋ ਪ੍ਰਭੂ ਜੀ ਕਾ ਧਾਮ ਹੈ ਜਿਸਕੋ ਜਗਨ ਨਾਥ ਕਰਕੇ ਭੀ

ਕਹਤੇ ਹੈਂ ਸੋ ਤਹਾਂ ਰਹਤਾ ਸੀ। ਤਾਂਤੇ ਤਿਸਨੇ ਭੀ ਏਕ ਗ੍ਰੰਥ ਗੋਬਿੰਦ ਗੀਤ ਨਾਮ ਕਰਕੇ ਜੈਦੇਵ ਜੀ ਕੇ ਗ੍ਰੰਥ ਕੇ ਸਦਰਸ ਪ੍ਰੇਮ ਕਰਕੇ ਰਚਾ। ਤਬ ਸਰਬ ਪੰਡਤ ਲੋਗ ਬੁਲਾਇ ਕਰ ਸਮਝਾਇ ਕਰ ਰਾਜਾ ਨੇ ਤਿਨ ਕੇ ਪ੍ਰਤੀ ਕਹਾ ਕਿ ਅਬ ਤੁਮ ਦੇਸੋਂ ੨ ਮੈਂ ਪੱਤ੍ਰਕਾ ਲਿਖੋ ਕਿ ਰਾਜਾ ਨੇ ਮਹਾ ਸੁੰਦਰ ਗੀਤ ਗੋਬਿੰਦ ਨਾਮ ਕਰ ਗ੍ਰੰਥ ਰਚਾ ਹੈ। ਆਓ ਸਰਬ ਮਹਾਤਮਾਂ ਮਿਲ ਕਰ ਵਾਕੋ ਪਢੋ ਔਰ ਸੁਣੋ। ਐਸੇ ਕਹਿ ਕਰ ਮੰਦਰ ਕੇ ਭੀਤਰ ਜਾਇ ਕਰ ਰਾਜਾ ਨੇ ਗ੍ਰੰਥ ਜਗਨਨਾਥ ਜੀਕੀ ਭੇਟਾ ਧਰ ਦੀਆ। ਔਰ ਬਾਹਿਰ ਤੇ ਆਇ ਕਰ ਪੰਡਿਤ ਕੋ ਕਹਾ ਹੇ ਪੰਡਿਤ ਅੰਤਰ ਜਾਇਕੇ ਪ੍ਰਭੂ ਜੀਕੇ ਪਾਸ ਤੇ ਗ੍ਰੰਥ ਲਿਆਇ ਕਰ ਇਨ ਸਰਬ ਮਹਾਤਮਾਂ ਅਰ ਪੰਡਿਤਾਂ ਕੋ ਦਿਖਾਵੋ। ਹੇ ਨਿਜਾਤਮਾ ਜਬ ਐਸੇ ਰਾਜਾ ਨੇ ਕਹੀ ਤਬ ਦੀਨ ਬੰਧੂ ਜਗਨ ਨਾਥ ਆਪਣੇ ਮਨ ਮੈਂ ਵਿਚਾਰੀ ਕਿ ਰਾਜਾ ਕੀ ਬੁਧ ਭ੍ਰਮ ਗਈ ਹੈ ਇਹ ਜੈ ਦੇਵ ਜੀ ਸਦਰਸ ਹੂਆ ਚਾਹਤਾ ਹੈ ਤਾਂਤੇ ਕੈਸੇ ਹੋਵੈਗਾ। ਤਬ ਰਾਜਾ ਨੇ ਪੰਡਿਤ ਕੋ ਅੰਤਰ ਭੇਜਾ ਗ੍ਰੰਥ ਕੇ ਲੈਣੇ ਵਾਸਤੇ। ਤਬ ਅੰਤਰਯਾਮੀ ਨੇ ਕਹਾ ਹੇ ਮਹੰਤ ਪ੍ਰਿਥਮੇ ਜੈ ਦੇਵ ਗ੍ਰੰਥ ਚੜ੍ਹਾਇ ਗਿਆ ਹੈ ਤਾਂਤੇ ਵਾਂਕਾ ਗ੍ਰੰਥ ਲੇ ਜਾਇ ਕਰ ਵਾਂਕੋ ਵਾਚੋ। ਐਸੇ ਸੁਨ ਕਰ ਮਹੰਤ ਨੇ ਤਉ ਸੀਸ ਨਿਵਾਇ ਕਰ ਤਥਾਸਤੂ ਕਰੀ। ਅਰ ਪੰਡਿਤ ਜੈ ਦੇਵ ਜੀ ਕਾ ਗ੍ਰੰਥ ਤਿਆਗ ਕਰ ਰਾਜਾ ਕਾ ਕੀਆ ਗ੍ਰੰਥ ਉਠਾਇਕੇ ਬਾਹਿਰ ਆਇਕਰ ਸਭਾ ਮੈਂ ਰਾਖਤ ਭਇਆ। ਤਬ ਰਾਜਾ ਨੇ ਕਹਾ ਹੇ ਪੰਡਤੋ ਯਾ ਗ੍ਰੰਥ ਕੋ ਪਢੋ। ਐਸੇ ਸੁਣ ਕਰ ਹੇ ਨਿਜਾਤਮਾ ਮੰਦਰ ਕੇ ਮਹੰਤ ਨੇ ਕਹਾ ਯਹ ਗ੍ਰੰਥ ਨਹੀਂ ਪਢੋ। ਜੋ ਵਾਸਦੇਵ ਜੀ ਨੇ ਗ੍ਰੰਥ ਮਨਜ਼ੂਰ ਕੀਆ ਹੈ ਸੋ ਪਢੋ ਐਸੇ ਸੁਣ ਕਰ ਖਿਝਕੇ

ਰਾਜਾ ਨੇ ਕਹਾ ਤੁਮਕੋ ਠਾਕੁਰ ਜੀ ਨੇ ਕਬ ਕਹਿਆ ਹੈ। ਸੋ ਤੂੰ ਝੂਠੀ ਸਾਖ ਬ੍ਰਾਹਮਣ ਕੀ ਭਰਤਾ ਹੈਂ। ਅਬੀ ਮੈਂ ਤੁਝਕੋ ਮੰਦਰ ਤੇ ਨਿਕਾਸ ਦੇਵੇਂਗਾ। ਐਸੇ ਰਿਸ ਕੀ ਭਰੀ ਹੂਈ ਬਾਣੀ ਰਾਜਾ ਕੀ ਸੁਣ ਕਰ ਮਹੰਤ ਹੈਰਾਨ ਹੋਇਕਰ ਚੁੱਪ ਕਰਗਿਆ। ਲਾਗੇ ਮਨ ਮੈਂ ਵੀਚਾਰ ਕਰਣੇ ਕਿ ਦੋਨੋਂ ਹੀ ਦਿਸ਼ਾਤੇ ਭਾਰੀਆਬਣੀ ਹੈ, ਕਿਸਤੇ ਇਧਰ ਤੋ ਰਾਜਾ ਜੋਰ ਕਰਤਾ ਹੈ ਅਰ ਉਧਰ ਮਹਾਰਾਜ ਜੀ ਕੀ ਆਗਿਆ ਨਹੀਂ ਫੇਰੀ ਜਾਤੀ।ਤਾਂਤੇ ਕਉਨਸੀ ਬਾਤਕਰੀਏ। ਹੇ ਨਿਜਾਤਮਾ ਇਸ ਹੀ ਬਾਤ ਕੀ ਸੋਚ ਮੈਂ ਸਰਬ ਲੋਗ ਲਾਗ ਰਹੇ ਸੇ ਤਬ ਏਤੇ ਮੈਂ ਬਹੁਰ ਮਹੰਤ ਬੋਲਿਆ। ਹੇ ਭਾਈ ਜਨਹੁ ਰੋਰ ਸ਼ੋਰ ਕਾਹੇ ਕਉ ਕਰਤੇ ਹੋ ਇਹ ਨਿਆਉਂ ਆਪ ਹੀ ਪ੍ਰਭੂ ਜੀ ਕਰੈਂਗੇ। ਤਾਂਤੇ ਸੁਨੋ ਹੇ ਭੂਪ ਔਰ ਸੰਤਹੁ ਦੋਨੋਂ ਗ੍ਰੰਥ ਮੰਦਰ ਕੇ ਭੀਤਰ ਜਾਇ ਕਰਕੇ ਧਰ ਦੇਵੋ ਸੋ ਜਿਸ ਗ੍ਰੰਥ ਕੋ ਪ੍ਰਭੂ ਆਪਣੇ ਪਾਸ ਰਾਖ ਲੇਵੇ ਅਥਵਾ ਆਪਣੇ ਹਾਥੋਂ ਕਰ ਉਠਾ ਦੇਵੈ ਸੋ ਤਿਸਹੀ ਗ੍ਰੰਥ ਕਉ ਵਾਚੋ ਅਰ ਤਿਸਹੀ ਕੋ ਸੁਣੋ। ਹੇ ਮੇਰੇ ਆਤਮਾ ਜਬ ਐਸੇ ਮਹੰਤ ਨੇ ਕਹਾ ਤਬ ਸਰਬ ਲੋਕ ਭਲੀ ਭਲੀ ਬਾਤ ਕਹ ਉਠੇ। ਐਸੇ ਵਿਚਾਰ ਕਰ ਦੋਨੋਂ ਗ੍ਰੰਥ ਮੰਦਰ ਕੇ ਭੀਤਰ ਰਾਖ ਦੀਏ ਅਰ ਜਬ ਵਹੁ ਦੋਨੋਂ ਗ੍ਰੰਥ ਮੰਦਰ ਕੇ ਭੀਤਰ ਰਾਖ ਕਰ ਬਾਹਰ ਆਏ। ਤਬ ਪਰਮ ਬ੍ਰਹਮ ਆਤਮਾ ਨੇ ਜੈਦੇਵ ਜੀਕਾ ਗ੍ਰੰਥ ਤਉ ਪਾਸ ਰਖ ਲੀਆ। ਅਰ ਰਾਜਾ ਕਾ ਗ੍ਰੰਥ ਮੰਦਰ ਤੇ ਬਾਹਿਰ ਫੈਂਕ ਦੀਆ। ਜਬ ਰਾਜਾ ਨੇ ਆਪਣਾ ਗ੍ਰੰਥ ਮੰਦਰ ਤੇ ਬਾਹਰ ਪੜਾ ਹੂਆ ਦੇਖਿਆ। ਤਬ ਲਜਤ ਹੋਇ ਕਰ ਬਹੁੜੋ ਗ੍ਰੰਥ ਉਠਾਇ ਕਰ ਔਰ ਭਾਂਤ ਭਾਂਤ ਕੇ ਸਿਹਰੇ ਫੂਲੋਂ ਕੇ ਪਹਰਾਇਕੇ ਪੁਨਾ ਰਾਜਾ ਆਪਣੇ ਹਾਥੋਂ ਕਰ ਜੈਦੇਵ ਜੀਕਾ ਗ੍ਰੰਥ ਨੀਚੇ ਰਾਖ ਕਰ ਤਿਸਕੇ ਊਪਰ ਆਪਣਾ ਗ੍ਰੰਥ

ਰਾਖ ਆਵਤ ਭਇਆ। ਜਬ ਰਾਜਾ ਰਾਖ ਕਰ ਨਿਕਸਤਾ ਪੜਾ ਹੈ ਤਬ ਏਤੇ ਮੈਂ ਸ੍ਰੀਧਰ ਜੀ ਨੇ ਬਹੁੜ ਗਰੰਥ ਰਾਜਾ ਕਾ ਬਾਹਰ ਫੈਂਕ ਦੀਆ। ਹੇ ਨਿਜਾਤਮਾ ਐਸੇ ਹੀ ਤੀਨ ਬੇਰ ਰਾਜਾ ਨੇ ਕਰਾ ਅਰ ਤੀਨ ਹੀ ਬੇਰ ਰਾਜਾ ਕਾ ਗਰੰਥ ਬਾਹਰ ਫੈਂਕਿਆ ਗਇਆ। ਤਬ ਸਰਬ ਪੰਡਤ ਲੋਗ ਜੋ ਸਾਖੀ ਬੈਠੇ ਥੇ ਸੋ ਇਸ ਬਾਤ ਕਉ ਦੇਖ਼ ਕਰ ਬੜੇ ਅਚਰਜਮਾਨ ਹੂਏ। ਅਰ ਰਾਜਾ ਲਜਤ ਹੋਇ ਕਰ ਆਪਣੇ ਗ੍ਰਹ ਮੈਂ ਜਾਇ ਪ੍ਰਾਪਤ ਭਇਆ ਅਰ ਭਗਤ ਜੈਦੇਵ ਜੀਕਾ ਬਡਾ ਸਨਮਾਨ ਅੰਤਰਯਾਮੀ ਕਰਤੇ ਭਏ। ਹੇ ਹਰੀ ਲਾਲ ਜਬ ਰਾਜਾ ਨੇ ਐਸੀ ਨਿਰਾਦਰੀ ਪਾਈ ਤਬ ਸਮੁੰਦਰ ਕੀ ਓਰ ਡੂਬਨੇ ਕੀ ਇੱਛਾ ਕਰਕੇ ਰਾਜਾ ਤਟ ਪਰ ਜਾਇ ਪ੍ਰਾਪਤਿ ਭਇਆ। ਜਬ ਪਾਗ ਉਤਾਰ ਕਰ ਡੂਬਨੇ ਲਾਗਾ ਤੱਬ ਦੀਨਾਬੰਧੂ ਨੇ ਆਇ ਕਰ ਭੁਜਾ ਤੇ ਪਕੜ ਲੀਆ। ਅਰ ਕਹਾ ਹੇ ਰਾਜਨ ਜੋ ਤੇਰੀ ਰੁਚੀ ਹੈ ਸੋ ਵਰ ਮਾਂਗੋ। ਐਸੇ ਸੁਣ ਕਰ ਭਗਵਾਨ ਕੇ ਵਾਕ ਕੌ ਰਾਜਾ ਨੇ ਕਹਾ। ਹੇ ਭਗਵਨ ਮੈਨੇ ਕਉਨ ਸਾ ਅਵਗਨ ਕਰਾ ਹੈ ਜਿਸ ਕਰ ਮੇਰੀ ਨਿਰਾਦਰੀ ਕਰੀ ਹੈ। ਹੇ ਜਗਤ ਪਤਿ ਮੈਨੇ ਤਉ ਆਪਕੀ ਕੀਰਤੀ ਅਰ ਆਪਕੇ ਗੁਨਾਨੁਵਾਦ ਗਾਇਨ ਕੀਏ ਹੈਂ ਅਰ ਆਪ ਨੇ ਭਰੀ ਸਭਾ ਕੇ ਵਿਖੇ ਸਰਬ ਪੰਡਿਤੋਂ ਕੇ ਮਧ ਮੇਰੀ ਲੱਜਾ ਹੀ ਗਵਾਇ ਦਈ ਹੈ।ਤਾਂਤੇ ਅਬ ਮੈਂ ਤੇਰੇ ਤੇ ਵਰ ਲੇ ਕਰਕੇ ਕਿਆ ਕਰੋਂ। ਅਰ ਕਉਨਸਾ ਮੁਖ ਲੇ ਕਰਕੇ ਸਭਾ ਵਿਖੇ ਬੈਠੋਂ। ਹੇ ਨਿਜਾਤਮਾ ਐਸੇ ਸੁਣ ਕਰ ਕਿਰਪਾ ਨਿਧਾਨ ਬੋਲੇ। ਹੇ ਰਾਜਨ ਸੁਣ ਜਿਸਤੇ ਤੇਰੀ ਪ੍ਰਭਤਾ ਦੂਰ ਹੋਈ ਹੈ। ਤੇਰੇ ਚਿਤ ਮੈਂ ਅਤੀ ਅਹੰਕਾਰ ਵਧ ਗਿਆ ਥਾ। ਤੈਨੇ ਭਗਤ ਕਾ ਗ੍ਰੰਥ ਛੁਪਾਇ ਕਰ ਆਪਣਾ ਪ੍ਰਗਟ ਕਰਾ ਥਾ। ਹੇ ਰਾਜਨ ਮੁਝਕੋ ਤਉ ਪ੍ਰੇਮ ਪਿਆਰਾ ਹੈ, ਕਿਸੀ ਕੀ ਠਕਰਾਈ ਮੁਝਕੋ ਪਿਆਰੀ ਨਹੀਂ

ਤਾਂਤੇ ਅਬ ਤੂੰ ਦੇਹ ਕਾ ਤਿਆਗ ਨਾ ਕਰ। ਤੇਰੇ ਗ੍ਰੰਥ ਸਮਾਨ ਭੀ ਦੂਸਰਾ ਕੋਈ ਨਹੀਂ। ਯਾਂਤੇ ਤੂੰ ਬਾਰਾਂ ਸਲੋਕ ਬਾਰਾਂ ਹੀ ਸਰਗ ਯਾ ਗ੍ਰੰਥ ਕੇ ਕਰ ਇਹ ਭੀ ਗ੍ਰੰਥ ਜੈਦੇਵ ਜੀ ਕੇ ਗ੍ਰੰਥ ਕੀ ਸਾਖ ਹਿਤ ਰਹੇਗਾ। ਹੇ ਮੇਰੇ ਆਤਮਾ ਐਸੇ ਕਹ ਕਰ ਭਗਵਾਨ ਰਾਜਾ ਕੇ ਮਸਤਕ ਪਰ ਹਾਥ ਰਾਖ ਕੈ ਅੰਤਰ ਧਿਆਨ ਹੋਇ ਜਾਤੇ ਭਏ ਅਰ ਰਾਜਾ ਕਾ ਅੰਤਹਕਰਣ ਸਨਮਾਨ ਕੋ ਪਾਇਕੈ ਅਤੀ ਅਨੰਦ ਕੌ ਪ੍ਰਾਪਤ ਹੋਤਾ ਭਇਆ ॥੨॥੨੫॥ ਇਤੀ ਦੂਤੀ ਸਾਖੀ ॥ ੨੭ ॥

—o—

ਆਗੇ ਤੀਸਰੀ ਸਾਖੀ ਜੈਦੇਵ ਜੀ ਕੀ ਚਲੀ

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਏਕ ਦਿਨ ਰਾਜਾ ਸ੍ਰੀ ਜਗਨਨਾਥ ਜੀ ਕੇ ਦਰਸ਼ਨ ਕਰਨੇ ਕੌ ਮੰਦਰ ਮੈਂ ਗਿਆ ਤਬ ਕਿਆ ਦੇਖੈ ਜੋ ਵਾਸਦੇਵ ਜੀ ਕਾ ਝੱਗਾ ਫਟਾ ਹੂਆ ਹੈ ਤਬ ਚਕ੍ਰਤ ਹੋਇ ਕਰ ਰਾਜਾ ਮਨ ਮੈਂ ਵਿਚਾਰਤਾ ਭਇਆ। ਜੋ ਇਹ ਝੱਗਾ ਵਾਸਦੇਵ ਜੀ ਕਾ ਕਿਸਨੇ ਫਾਰਿਆ ਹੈ। ਏਤੇ ਮੈਂ ਭਗਵਾਨ ਹਸ ਕਰਕੇ ਬੋਲੇ। ਹੇ ਰਾਜਨ ਮੈਂ ਹੀ ਮਤਵਾਲਾ ਹੋਇ ਗਇਆ ਹਾਂ ਕਾਹੇਂ ਤੇ ਏਕ ਮਾਲੀ ਕੀ ਸੁਤਾ ਬੈਂਗਨੋਂ ਕੀ ਬਾਰੀ ਮੈਂ ਪਾਂਚਵੇਂ ਸਰਗ ਕੀ ਕਥਾ ਅਤੀ ਪ੍ਰੀਤ ਕਰਕੇ ਗਾਵਤੀ ਫਿਰਤੀ ਸੀ। ਸੋ ਗੋਬਿੰਦ ਗੀਤ ਕਾ ਜੋ ਬਿਸ਼ਨ ਪਦ ਮੁਝਕਉ ਪ੍ਰਿ ਲਾਗਾ ਹੈ ਤਬ ਮੈਂ ਮੰਦਰ ਕੋ ਤ੍ਯਾਗ ਕੈ ਪ੍ਰੇਮ ਕਰ ਬਉਰਾ ਹੋਯਾ ਹੂਆ ਤਾਂਕੇ ਪੀਛੇ ੨ ਲਾਗ ਕਰ ਸੁਨਤਾ ਫਿਰਾ ਹੋਂ। ਸੋ ਜਿਉਂ ਜਿਉਂ ਵਹੁ ਪਦ ਗਾਇਨ ਕਰਤੀ ਫਿਰੀ ਹੈ। ਤਿਉਂ ਤਿਉਂ ਮੈਂ ਤਿਸਕੇ ਪੀਛੇ ਨਾਚਤਾ ਫਿਰਾ ਹੋਂ। ਸੋ ਬੈਂਗਨੋਂ ਕੇ ਕੰਡਿਓਂ ਸਾਥ ਮੇਰਾ ਝੱਗਾ ਫਟ ਗਿਆ ਹੈ। ਤਾਂਤੇ ਤੁਮ ਹੇ ਰਾਜਨ ਸਾਦਰ ਰਥ ਮੈਂ ਚਢਾਇ ਕਰ ਵਾ ਮਾਲੀ ਕੀ ਸੁਤਾ ਕੋ ਲੇ ਆਵੋ। ਅਤੇ ਮਹਾਂ ਸੁੰਦਰ ਰਮਣੀਕ ਤਿਸਕੋ ਮੰਦਰ

ਸਵਾਰ ਦੇਵੈ। ਔਰ ਤਿਸਕੋ ਕਹੋ ਜੋ ਈਹਾਂ ਹੀ ਬੈਠ ਕਰ ਗੋਬਿੰਦ ਗੀਤ ਕੋ ਗਾਇਨ ਕੀਆ ਕਰੇ। ਤਬ ਮੈਂ ਈਹਾਂ ਹੀ ਬੈਠਾ ਪ੍ਰੇਮ ਕਰ ਪ੍ਰੇਮ ਸੇ ਸੁਨਤਾ ਰਹੋਂਗਾ। ਇਸਤੇ ਫੇਰ ਮੇਰਾ ਝੱਗਾ ਨਹੀ ਫਟੈਗਾ। ਹੇ ਨਿਜਾਤਮਾ ਜਬ ਐਸੇ ਦੀਨਾਬੰਧੂ ਜੀ ਨੇ ਕਹਾ ਤਬ ਰਾਜਾ ਪ੍ਰੇਮ ਕੇ ਵਸੀ ਹੋਇ ਕਰ ਚਖਜੂ ਜਲ ਕੇ ਭਰ ਕਰ ਅਤੀ ਵੈਰਾਗ ਕਰਤਾ ਭਇਆ। ਤਬ ਉਸੀ ਖਿਣ ਮੈਂ ਸੇਵਕੋਂ ਕੇ ਹਾਥ ਪਾਲਕੀ ਪਠ ਕਰ ਤਿਸ ਮਾਲੀ ਕੀ ਸੁਤਾ ਕੋ ਮੰਗਵਾਇਕੇ ਮਹਾਂ ਸੁੰਦਰ ਰਮਣੀਕ ਮੰਦਰ ਤਿਸਕੋ ਸਵਾਰ ਦੇਤੇ ਭਏ। ਔਰ ਅੰਨ ਧਨ ਕਰਕੇ ਭੀ ਸਰਬ ਵਸਤੂ ਯੁਕਤ ਮੰਦਰ ਤਿਸਕੋ ਕਰ ਦੀਆ ਬਹੁੜ ਰਾਜਾ ਨੇ ਕਹਾ ਹੇ ਪੁਤ੍ਰੀ ਈਹਾਂ ਬੈਠ ਕਰ ਗੀਤ ਗੋਬਿੰਦ ਕਾ ਗਾਇਨ ਕੀਆ ਕਰ। ਤਬ ਵਹੁ ਪ੍ਰਸੰਨ ਹੋਇ ਕਰ ਤਹਾਂ ਹੀ ਨਿਵਾਸ ਕਰਕੇ ਤੈਸੇ ਹੀ ਕਰਤੀ ਭਈ। ਤਿਸ ਤੇ ਅਨੰਤਰ ਹੇ ਮੇਰੇ ਆਤਮਾ ਰਾਜਾ ਨੇ ਸਾਰੇ ਹੀ ਆਪਣੇ ਦੇਸ ਮੈਂ ਡੌਂਡੀ ਫਿਰਾਇ ਦਈ ਕਿਆ ਕਿ ਹੇ ਨਾਰ ਨਰ ਬਾਲਕ ਬ੍ਰਿਧੇ ਸਰਬ ਹੀ ਮਿਲ ਕਰ ਪਰੇਮ ਕਰਕੇ ਗੋਬਿੰਦ ਗੀਤ ਕੇ ਗਾਇਨ ਕਰੋ ॥ ੧ ॥ ੨੬ ॥ ੨੮॥ ਇਤੀ ਤ੍ਰਿਤੀ ਸਾਖੀ ॥ ੨੭ ॥

—o—

## ਆਗੇ ਚੌਥੀ ਸਾਖੀ ਜੈਦੇਵ ਜੀ ਕੀ ਚਲੀ

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਐਸੇ ਸੁਣ ਕਰ ਡੌਂਡੀ ਕਉ ਏਕ ਮੁਗਲ ਨੇ ਕਹਾ ਯਿਹ ਕਿਆ ਹਿੰਦੂ ਰੌਰੀ ਪਾਇ ਰਹੇ ਹੈਂ ਮੈਂ ਨਹੀ ਇਸ ਬਾਤ ਕੋ ਮਾਨਤਾ। ਤਬ ਵਾਂਕੇ ਚਿਤ ਮੈਂ ਐਸੇ ਫੁਰੀ ਜੋ ਅਬ ਇਸ ਬਾਤ ਕੋ ਦੇਖਿਆ ਚਾਹੀਏ। ਐਸੇ ਚਿਤ ਮੈਂ ਧਾਰ ਕਰ ਤਿਸ ਬਾਤ ਕੇ ਅਜ਼ਮਾਇਸ਼ ਕਰਨੇ ਵਾਸਤੇ

ਵਹੀ ਪਦ ਜੋ ਮਾਲੀ ਕੀ ਸੁਤਾ ਗਾਇਨ ਕਰਤੀ ਸੀ ਤਿਸੀ ਪਦ ਕੋ ਮੁਗਲ ਕੰਠ ਕਰਤਾ ਭਇਆ। ਔਰ ਘੋੜੇ ਤੇ ਚਢ ਕਰ ਤਿਸੀ ਕੋ ਊਂਚੀਸੁਰਸੇ ਨੇਤਰ ਮੂੰਦ ਕਰ ਅਤੀ ਪਰੇਮ ਸੇ ਗਾਇਨ ਕਰਤਾ ਭਇਆ। ਜਬ ਨੇਤਰ ਖੋਲ ਕਰ ਦੇਖੇ ਤਬ ਕਿਆ ਦੇਖੇ ਜੋ ਸਯਾਮ ਰੂਪ ਪ੍ਰਭੂ ਆਗੇ ਏਖੜੇ ਹੂਏ ਹੈਂ। ਹੇ ਨਿਜਾਤਮਾ ਜਬ ਤਿਸ ਮੁਗਲ ਨੇ ਸਿਆਮ ਸਰੂਪ ਭਗਵਾਨ ਕਾ ਦਰਸ਼ਨ ਕੀਆ। ਤਬ ਤਤਕਾਲ ਹੀ ਘੋੜੇ ਤੇ ਉਤਰ ਕਰ ਸ੍ਰੀ ਪਤ ਸਰਨ ਯੋਗ ਕੇ ਚਰਨਾਂ ਮੈਂ ਸੀਸ ਰਾਖ ਕਰ ਭਾਉ ਸਹਤ ਨਮਸਕਾਰ ਕਰਤਾ ਭਇਆ। ਅਰ ਪ੍ਰੇਮ ਕਰ ਬਿਆਕੁਲ ਹੋਇਆ ਹੂਆ ਨੇਤਰ ਜਲ ਕੇ ਭਰ ਜਗਤ ਪਾਵਨ ਤੇ ਆਪਣੀ ਭੂਲ ਖਿਮਾਂ ਕਰਾ-ਵਤਾ ਭਇਆ। ਤਬ ਪ੍ਰਭੂ ਕਰਣਾ ਨਿਧਾਨ ਅਪਣੀ ਕਿਰਪਾ ਕਰਕੇ ਤਿਸਕੋ ਪ੍ਰੇਮਾਭਗਤ ਆਪਣੀ ਦੇਤੇ ਭਏ। ਵੁਹ ਭੀ ਪਰਮ ਬ੍ਰਹਮ ਪਰਮੇਸਰ ਕੀ ਪ੍ਰੇਮਾ ਭਗਤ ਪਾਇ ਕਰ ਕਈਵਲ ਮੋਖ ਕਉ ਪ੍ਰਾਪਤ ਹੋਤਾ ਭਇਆ। ਹੇ ਹਰੀ ਲਾਲ ਇਸ ਪ੍ਰਕਾਰ ਸਾਰੇ ਹੀ ਦੇਸ ਮੈਂ ਗਰੰਥ ਕਾ ਪਰਤਾਪ ਫੈਲ ਜਾਤਾ ਭਯਾ। ਸੋ ਜਿਸ ਜਿਸ ਨਾਰ ਨਰ ਨੇ ਪ੍ਰੇਮ ਕਰ ਗੋਬਿੰਦ ਗੀਤ ਕੋ ਗਾਇਨ ਕੀਆ। ਸੋ ਤਿਸੀ ਤਿਸੀ ਕੇ ਨਿਕਟ ਪ੍ਰਭੂ ਵਾਸਦੇਵ ਜੀ ਪ੍ਰਾਪਤ ਹੋਤੇ ਭਏ ਅਰ ਵੁਹ ਨਾਰ ਨਰ ਪ੍ਰਭੂ ਜੀਕਾ ਦਰਸ਼ਨ ਪਾਇਕੇ ਮੋਖ ਕਉ ਪਰਾਪਤ ਹੂਏ॥ ੧॥ ੪॥ ੨੭॥ ੨੯॥

ਇਤਿ ਸ੍ਰੀਗੁਰ ਭਗਤਮਾਲ ਗ੍ਰੰਥੇ ਆਤਮਦਰਸੀ ਨਿਜਾਤਮ ਪ੍ਰਬੋਧ ਚਤੁਰਥ ਜੈਦੇਵ ਜੀਕੀ ਸਾਖੀ ਵਰਨਨੰ ਨਾਮ ਤੀਸਵੋਂ ਉਪਾਖਿਆਨ॥ ੩੦॥



# ਅਥ ਇਕੱਤੀਸਵਾਂ ਅਧਯਾਯ ਲਿਖ੍ਯਤੇ॥

## ਆਗੇ ਜੈ ਦੇਵ ਜੀ ਕੀ ਪੰਜਵੀਂ ਸਾਖੀ ਚਲੀ

ਆਤਮਦਰਸੀਓ ਵਾਚ ॥ ਹੇ ਨਿਜਾਤਮਾ ਅਬ ਔਰ ਸਾਖੀ ਮੇਰੇ ਤੇ ਜੈਦੇਵ ਜੀਕੀ ਸੁਣ। ਏਕ ਕਾਲ ਕਵਿਰਾਜ ਜੀ ਤੀਰਥ ਯਾਤਰਾ ਕਾ ਉਦਮ ਕਰਤੇ ਭਏ। ਅਰ ਬਹੁਤਸਾਰੀ ਮੁਹਰੇਂ ਗਾਂਠ ਬਾਂਧ ਕਰ ਲੈ ਚਲੇ। ਜਬ ਚਲਤੇ ਚਲਤੇ ਏਕ ਮੰਜਲ ਪਰ ਗਏ ਤਬ ਤਿਨਕੋ ਰਸਤੇ ਮੈਂ ਠਗ ਆਇ ਮਿਲੇ। ਜਬ ਕੋਸ ਦੋ ਕੋਸ ਤੱਕ ਮਿਲ ਕਰਕੇ ਗਏ। ਤਬ ਤਿਨ ਠਗੋਂ ਕੇ ਪਾਸਤੇ ਪੂਛਤੇ ਭਏ, ਹੇ ਭਾਈ ਭਗਤੋ ਤੁਮਨੇ ਕਹਾਂ ਜਾਨਾ ਹੈ। ਤਬ ਠਗੋਂ ਨੇ ਕਹਾ ਜਹਾਂ ਤੁਮਨੇ ਜਾਨਾ ਹੈ ਤਹਾਂ ਹਮ ਨੇ ਭੀ ਜਾਨਾ ਹੈ। ਹਮਾਰਾ ਉਹਾਂ ਬਡਾ ਭਾਰੀ ਗ੍ਰਾਮ ਹੈ। ਹੇ ਨਿਜਾਤਮਾ ਐਸੇ ਸੁਣ ਕਰ ਜੈ ਦੇਵ ਜੀ ਨੇ ਬਿਚਾਰਾ ਕਿ ਇਹ ਦੁਸ਼ਟਯਨ ਧਨ ਕੇ ਕਾਂਖੀ ਹੈਂ। ਤਾਂਤੇ ਇਨ ਹੀ ਕੋ ਧਨ ਪਕੜਾਇ ਦੇਵਹੁ। ਐਸੇ ਵਿਚਾਰ ਕਰ ਵੁਹ ਸਾਰਾ ਹੀ ਸੁਅਰਨ ਕਟ ਤੇ ਖੋਲ ਕਰ ਤਿਨ ਮਗਮਾਰੋਂ ਕੋ ਪਕੜਾਇ ਦੀਆ। ਔਰ ਮੁਖ ਤੇ ਕਹਾ ਹੇ ਰਾਮ ਕੇ ਪਿਆਰਿਓ ਇਹ ਧਨ ਸਰਬ ਹੀ ਤੁਮ ਆਪਣੇ ਪਾਸ ਰਾਖਹੁ। ਔਰ ਜਹਾਂ ਮੁਝਕੋ ਲੋੜ ਪੜੇਗੀ ਜਿਸ ਵਸਤ ਕੀ ਸੋ ਤਹਾਂ ਤੁਮ ਨੇ ਹੀ ਮੁਝ ਕੋ ਸਾਈ ਵਸਤ ਲਿਆਇ ਦੇਣੀ। ਤੌ ਹਮ ਔਰ ਤੁਮ ਦੋਨੋਂ ਮਿਲਕੇ ਭੋਜਨ ਕਰੇਂਗੇ। ਔਰ ਸੁਖ ਪੂਰਬਕ ਧਨਕੋ ਖਰਚੈਂ ਖਾਵੇਂਗੇ। ਹੇ ਨਿਜਾਤਮਾ ਜਬ ਐਸੇ ਜੈ ਦੇਵ ਜੀ ਨੇ ਕਹੀ ਤਬ ਵੁਹ ਦੁਸ਼ਟਯਨ ਆਪਨੇ ਮਨ ਮੈਂ ਵਿਚਾਰਤੇ ਭਏ ਜੋ ਇਹ ਬਡਾ ਭਾਰੀ ਛਲੀਆ ਹੈ। ਇਸ ਨੇ ਹਮਾਰੇ ਸਾਥ ਛਲ ਕੀਆ ਹੈ। ਕਿਆ ਕਿ ਗਿਨ ਕਰ ਮੁਹਰਾਂ ਇਸਨੇ ਹਮਕੋ ਪਕੜਾਈਆਂ

ਹੈਂ ਕਿਸਤੇ ਜਹਾਂ ਮੈਂ ਜਾਵੇਂਗਾ। ਤਹਾਂ ਮੈਂ ਇਨਕੋ ਪਕਰਾਇ ਕਰ ਆਪਨੀਆਂ ਮੁਹਰਾਂ ਲੈ ਲੇਵੇਂਗਾ। ਤਾਂਤੇ ਕਹੁ ਭਾਈ ਸਾਥੀਓ ਇਸ ਬਾਤ ਕਾ ਕਿਆ ਉਪਚਾਰ ਕਰੈਂ। ਹੇ ਮੇਰੇ ਆਤਮਾਂ ਐਸੇ ਸੁਣ ਕਰ ਯਾ ਠਗ ਕੀ ਬਾਣੀ ਕਉ ਦੂਸਰਾ ਠਗ ਬੋਲਿਆ ਹੇ ਭਾਈ ਅਬ ਕਿਆ ਸੁਣਤੇ ਦੇਖਤੇ ਹੋ ਯਾ ਪਾਪੀ ਕੋ ਈਹਾਂ ਹੀ ਮਾਰ ਡਾਰੋ। ਮਤ ਆਗੇ ਜਾਇ ਕਰ ਹਮਕੋ ਪਕਰਾਇ ਦੇਤਾ ਹੋਵੈ। ਹੇ ਨਿਜਾਤਮਾ ਐਸੇ ਸੁਣ ਕਰ ਤੀਸਰੇ ਠਗ ਨੇ ਕਹਾ ਹੇ ਭਾਈ ਇਸ ਸਾਧ ਕੋ ਕਿਉਂ ਮਾਰਤੇ ਹੋ ਇਸਨੇ ਤਉ ਆਪਣੇ ਹਾਥੋਂ ਕਰ ਹਮ ਕਉ ਧਨ ਪਕੜਾਇ ਦੀਆ ਹੈ। ਤਾਂਤੇ ਇਸ ਸਾਧ ਕੇ ਮਾਰਨੇ ਕਰ ਹਮ ਕੋ ਭਾਰੀ ਭਾਇਆਪ ਹੋਵੇਗਾ। ਐਸੇ ਸੁਣ ਕਰ ਔਰ ਤਸਕਰ ਬੋਲਿਆ। ਹੈ ਕਿ ਜਿਨਹੁ ਯੇਹ ਕਾਮ ਕਰੋ ਜੋ ਮੈਂ ਤੁਮਕੋ ਕਹਤਾ ਹੌਂ। ਕਿਆ ਭਏ। ਇਕੇ ਹਾਥ ਅਰ ਪਾਉਂ ਕਾਟ ਕਰ ਕਿਸੀ ਬਡੇ ਪਰਬਤ ਕੀ ਖੋਡਰ ਮੈਂ ਡਾਰ ਦੇਵੋ ਜਿਸਤੇ ਹਮਾਰੇ ਪੀਛੇ ਧਾਇ ਨ ਸਕੈ। ਹੇ ਨਿਜਾਤਮਾ ਐਸੇ ਸੁਣ ਕਰ ਤਿਸ ਮਗਮਾਰ ਕੀ ਬਾਤ ਕੋ ਸਭਨੋਂ ਤਸਕਰੌਂ ਨੇ ਭਲੀ ਕਰਕੇ ਮਾਨਿਆਂ। ਤਬ ਤਿਸੀ ਖਿਨ ਮੈਂ ਹਾਥ ਅਰ ਪਾਂਵ ਜੈ ਦੇਵ ਜੀ ਕੇ ਕਾਟ ਕਰ ਏਕ ਬਡੇ ਪਰਬਤ ਕੀ ਖੋੜ ਮੈਂ ਤਿਸ ਕੋ ਗਿਰਾਇ ਦੀਆ। ਅਰ ਆਪ ਊਹਾਂ ਤੇ ਚਲਤੇ ਰਹੇ। ਹੇ ਮੇਰੇ ਆਤਮਾ ਐਸੀ ਦਸ਼ਾ ਕੌ ਪ੍ਰਾਪਤ ਹੋਏ ਹੂਏ ਭਗਤ ਜੀ ਫੇਰ ਭੀ ਹਰਖ ਸੋਗ ਤੇ ਰਹਤ ਹੋਇ ਕਰ ਭਗਵੰਤ ਕੇ ਗੁਨਾਨੁਵਾਦ ਗਾਇਨ ਕਰਤੇ ਭਏ। ਕੈਸੇ ਜੈਸੇ ਪ੍ਰਿਥਮ ਗਾਇਨ ਕਰਤੇ ਸੇ ਤੈਸੇ। ਕਿੰਚਤ ਭੀ ਦੇਹਕੇ ਵਿਯੋਗ ਤੇ ਭੈ ਕਉ ਪਰਾਪਤ ਨਾ ਹੋਤੇ ਭਏ। ਜਬ ਥੋੜਾ ਸਾ ਕਾਲ ਗਿਰੇ ਹੂਏ ਬਤੀਤ ਹੂਆ ਤਬ ਕੋਊ ਏਕ ਰਾਜਾ ਸ਼ਿਕਾਰ ਕੋ ਚੜ੍ਹਾ ਔਰ ਤਿਸਕੇ ਆਗੇ ਏਕ

ਵੈਰਾਗਿ ਸਨਮੁਖ ਹੋਇ ਕਰ ਭਾਗਾ । ਜਬ ਰਾਜਾ ਨੇ ਤਿਸਕੇ ਪੀਛੇ ਘੋੜਾ ਧਮਾਇਆ। ਤਬ ਵੁਹ ਤਿਸੀ ਖੋਡਰ ਮੈਂ ਜਾਇ ਪ੍ਰਾਪਤ ਹੂਆ ਜਹਾਂ ਜੈਦੇਵ ਜੀ ਗਿਰੇ ਪੜੇ ਥੇ ਅਰ ਊਹ ਜਾਇ ਕਰ ਵੈਰਾਹ ਅੰਤਰ ਧਿਆਨ ਹੋਇ ਗਿਆ। ਤਬ ਰਾਜਾ ਘੋੜੇ ਤੇ ਉਤਰ ਕਰ ਤਿਸ ਪਰਬਤ ਕੀ ਕੰਦਰਾ ਮੈਂ ਵੈਰਾਹ ਕੇ ਖੋਜ ਕੋ ਖੋਜਤਾ ਕਿਆ ਜਾਇ ਦੇਖੇ ਕਿ ਏਕ ਮਹਾਤਮਾਂ ਮਹਾਂ ਸੁੰਦਰ ਸਰੂਪ ਵਾਲੇ ਪੂੰਨਿਆਂ ਕੇ ਚੰਦ੍ਰਮਾ ਸਮਾਨ ਜਿਨ ਕਾ ਬਦਨ ਸੋ ਹਾਥ ਪਾਵੋਂ ਤੇ ਹੀਨ ਤਹਾਂ ਪੜੇ ਹੂਏ ਹੈਂ । ਤਬ ਤਿਨ ਕੋ ਦੇਖ ਕਰ ਰਾਜਾ ਨੇ ਦੋਨੋਂ ਹਾਥ ਜੋੜ ਕੈ ਤਿਨਕੇ ਚਰਨੋਂ ਮੈਂ ਗਿਰ ਕਰ ਨਮਸਕ ਰ ਕਰੀ । ਪੁਨਾ ਪ੍ਰਾਰਥਨਾ ਕਰ ਪੂਛਤਾ ਭਇਆ। ਹੇ ਕ੍ਰਿਪਾ ਨਿਧਾਨ ਕਿਸ ਕਾਰਨ ਐਸੀ ਦਸ਼ਾ ਕੌ ਆਪ ਪ੍ਰਾਪਤਿ ਭਏ ਹੋ ਮੇਰੇ ਪ੍ਰਤੀ ਸਰਬ ਬਿਰਤਾਂਤ ਖੋਲ ਕਰ ਕਹੋ। ਹੇ ਹਰੀ ਲਾਲ ਜਬ ਐਸੇ ਰਾਜਾ ਨੇ ਕਹੀ ਤਬ ਜੈਦੇਵ ਜੀ ਮੁਸਕ੍ਰਾਇ ਕਰ ਕਹਤੇ ਭਏ। ਹੇ ਰਾਜਨ ਯਾ ਤਨ ਕਾ ਯਨਮ ਐਸੇ ਹੀ ਪ੍ਰਿਥੀ ਤਲ ਮੈਂ ਹੂਆ ਹੈ।ਐਸੇ ਕਹ ਕਰ ਔਰ ਨਾਨਾ ਭਾਂਤ ਕੇ ਪ੍ਰਸੰਗ ਭਗਤੀ ਕੇ ਸਮ੍ਰਿਧ ਰਾਜਾ ਪ੍ਰਤੀ ਕਹਤੇ ਭਏ। ਤਬ ਰਾਜਾ ਪ੍ਰਸੰਨ ਹੋਇ ਕਰ ਪਾਲਕੀ ਮੈਂ ਚਢਾਇਕੈ ਆਪਨੇ ਗ੍ਰਹ ਵਿਖੇ ਲੇ ਆਵਤਾ ਭਇਆ। ਔਰ ਉਸੀ ਖਿਣ ਮੈਂ ਵੈਦ ਕੌ ਬੁਲਾਇਕਰ ਰੁਧਰ ਕਾ ਉਪਚਾਰ ਕਰਵਾਵਤਾ ਭਇਆ । ਹੇ ਨਿਜਾਤਮਾ ਜਬ ਰੁਧਰ ਵਗਨੇ ਤੇ ਰਹਤ ਹੂਆ।ਤਬ ਹਾਥ ਪਾਵੋਂ ਬਿਨਾ ਕ੍ਰਿਆ ਤੇ ਵਿਹੀਨ ਹੋਏ ਹੂਏ ਭੀ ਮਲਨਚਿਤ ਨ ਹੋਤੇ ਭਏ। ਆਠੋਂ ਪਹਰ ਹੀ ਪ੍ਰਸੰਨ ਬਦਨ ਰਹੈਂ। ਤਬ ਰਾਜਾ ਨੇ ਬਹੁਤ ਹੀ ਸੇਵਕ ਸੇਵਾ ਕੇ ਅਰਥ ਸੌਂਪ ਦੀਏ॥ ਅਰ ਕਹਾ ਜਿਸ ਪ੍ਰਕਾਰ ਬਿਪ੍ਰਰਾਜ ਪ੍ਰਸੰਨ ਹੋਇ ਵੈਸੇ ਹੀ ਤੁਮ ਨੇ ਕਰਨਾ। ਹੇ ਮੇਰੇ ਆਤਮਾ ਐਸੇ ਹੀ ਕਰਤੇ

ਕਰਤੇ ਜਬ ਕੋਊ ਕਾਲ ਬਤੀਤ ਹੂਆ। ਤਬ ਏਕ ਦਿਨ ਰਾਜਾ ਨੇ ਹਾਥ ਜੋੜ ਕਰਕੇ ਕਹਾ ਹੇ ਭਗਵਾਨ ਮੁਝਕੋ ਆਪ ਕਿਸੀ ਸੇਵਾ ਕੀ ਆਗਿਆ ਕਰੀਏ। ਹੇ ਨਿਜਾਤਮਾ ਜਬ ਐਸੇ ਰਾਜਾ ਕੀ ਦੀਨਤਾ ਸਹਤ ਪ੍ਰਾਰਥਨਾ ਕਰੀ ਹੂਈ ਭਗਤ ਜੀਨੇ ਸੁਣੀ ਤਬ ਤਿਸਕੋ ਉਪਦੇਸ਼ ਦੇਕਰ ਆਪਨਾ ਸਿਖ ਕੀਆ। ਅਰ ਪੁਨਾ ਤਿਸਕੇ ਪ੍ਰਤੀ ਐਸੇ ਕਹਾ ਹੇ ਰਾਜਨ ਜੋ ਤੁਮਾਰੇ ਪੁਰ ਮੈਂ ਸਾਧਭੇਖ ਆਵੈ। ਤਿਸਕੋ ਪਰਮੇਸਰ ਸਰੂਪ ਜਾਨ ਕਰ ਤਿਸ ਕੀ ਸੇਵਾ ਕਰੋ। ਔਰ ਅਸਨ ਬਸਨ ਆਦਿ ਦੇਕਰ ਜੈਸੇ ਪ੍ਰਸੰਨ ਹੋਵੈ ਤੈਸੇ ਸਾਧ ਭੇਖ ਕੋ ਪ੍ਰਸੰਨ ਕਰੋ। ਐਸੇ ਸੁਣ ਕਰ ਰਾਜਾ ਨੇ ਕਹਾ ਅਹੋ ਧੰਨ ਭਾਗ ਮੇਰੇ ਜਿਸਕੋ ਆਪ ਨੇ ਮਹਾਤਮੋਂ ਕੀ ਸੇਵਾ ਮੈਂ ਸਮਾਧਾਨ ਕੀਆ ਹੈ। ਹੇ ਮੇਰੇ ਮਨ ਐਸੇ ਸਮਝ ਕਰ ਰਾਜਾ ਲਾਗਾ ਸੰਤੋਂ ਸਾਧੋਂ ਕੀ ਸੇਵਾ ਕਉ ਕਰਨੇ। ਤਬ ਦੇਸ਼ ੨ ਮੈਂ ਰਾਜਾ ਕਾ ਯਸ ਸੂਰਜ ਕੇ ਪ੍ਰਕਾਸ਼ ਵਤ ਫੈਲ ਜਾਤਾ ਭਇਆ। ਜਬ ਤਿਨੋਂ ਠਗੋਂ ਨੇ ਸੁਨੀ ਜੋ ਅਮਕੇ ਦੇਸ ਕਾ ਰਾਜਾ ਸਾਧੋਂ ਕੀ ਸੇਵਾ ਬਹੁਤ ਕਰਤਾ ਹੈ। ਅਰ ਮਨ ਵਾਂਛਤ ਵਸਤ ਦੇਕਰ ਅਸ਼ੀਰ-ਬਾਦ ਲੇਤਾ ਹੈ। ਤਬ ਵੁਹ ਠਗ ਭੀ ਸਾਧੋਂ ਕਾ ਭੇਖ ਧਾਰ ਕਰ ਰਾਜਾ ਕੇ ਸ਼ੈਹਰ ਮੈਂ ਆਇ ਪ੍ਰਾਪਤ ਹੂਏ। ਹੇ ਨਿਜਾਤਮਾ ਜਬ ਵੁਹ ਪ੍ਰੇਤ ਰਾਜਾ ਕੇ ਸਮੀਪ ਆਏ ਤਬ ਕਿਆ ਦੇਖੈਂ ਕਿ ਜਿਸ ਕੇ ਹਮਨੈ ਹਾਥ ਪਾਂਵ ਕਾਟੇ ਥੇ ਸੋ ਰਾਜਾਂ ਕੇ ਸਮੀਪ ਬੈਠਾ ਹੂਆ ਹੈ। ਤਿਸਕੋ ਦੇਖ ਕਰ ਕੁਛ ਤਿਨ ਕੇ ਮਨ ਕੋ ਭੈ ਪ੍ਰਾਪਤਿ ਹੂਆ ਕਿਸਤੇ ਕਿ ਨ ਜਾਣੀਏਂ ਮਤ ਇਹ ਹਮਕੋ ਰਾਜਾ ਕੋ ਕਹ ਕਰ ਪਕੜਾਇ ਦੇਤਾ ਹੋਵੈ। ਪਰ ਜਬ ਉਨ ਠਗੋਂ ਕਉ ਜੈ ਦੇਵ ਜੀ ਨੇ ਦੇਖਿਆ। ਤਬ ਭਲੀ ਭਾਂਤ ਉਨਕਾ ਸਨਮਾਨ ਕਰ ਤਿਨ ਕੋ ਨਮਸਕਾਰ ਕਰੀ। ਅਰ ਰਾਜਾ ਕੇ ਪ੍ਰਤੀ ਕਹਾ। ਹੇ ਰਾਜਨ

ਇਹ ਹਮਾਰੇ ਪਰਮ ਮਿੱਤ੍ਰ ਹੈਂ ਇਨਕੀ ਸੇਵਾ ਤੁਮ ਭਲੀ ਪ੍ਰਕਾਰ ਪ੍ਰੀਤੀ ਯੁਕਤ ਕਰੀਓ । ਤੁਮਾਰੇ ਬਡੇ ਭਾਗ ਹੈਂ ਜੋ ਐਸੇ ਮਹਾਤਮਾਂ ਤੁਮਾਰੇ ਪਾਸ ਆਇ ਪ੍ਰਾਪਤ ਭਏ ਹੈਂ । ਇਹ ਪੂਰਨ ਪ੍ਰਤਾਪੀ ਮਹਾਤਮਾਂ ਸੰਤ ਹੈਂ । ਹੇ ਹਰੀ ਲਾਲ ਐਸੇ ਸੁਨ ਕਰ ਰਾਜਾ ਨੇ ਸਤਿਗੁਰੋਂ ਕੇ ਮੁਖ ਕਮਲ ਤੇ ਤਿਨਕਾ ਬਡਾ ਭਾਰੀ ਸਨਮਾਨ ਕੀਆ । ਔਰ ਆਪਨੇ ਮਹਲੋਂ ਮੈਂ ਤਿਨਕੋ ਬਿਸ੍ਰਾਮ ਕੇ ਵਾਸਤੇ ਆਸਨ ਦੀਆ । ਪੁਨਾ ਤਿਨ ਕੇ ਚਰਨ ਧੋਇ ਕਰ ਤਿਸ ਜਲ ਕੋ ਰਾਜਾ ਮਸਤਕ ਪੈ ਚਢਾਵਤਾ ਭਇਆ । ਅਰ ਐਸੀ ਸੇਵਾ ਤਿਨ ਪ੍ਰੇਤੋਂ ਕੀ ਕਰੀ ਜੋ ਬਾਣੀ ਕਰਕੇ ਕਹੀ ਨਹੀਂ ਜਾਤੀ । ਪਰ ਠਗੌਂ ਕੇ ਮਨ ਤੇ ਭਰਮ ਕਿਸੀ ਪ੍ਰਕਾਰ ਭੀ ਦੂਰ ਨਾ ਹੂਆ । ਰਾਤ ਦਿਨ ਆਪਨੇ ਮਨ ਮੈਂ ਇਹੀ ਚਿਤਵੈਂ ਕਿ ਹਮਨੇ ਇਨਕੇ ਹਾਥ ਪਾਂਵ ਕਾਟੇ ਹੈਂ । ਇਹ ਸੇਵਾ ਕਾ ਧੋਖਾ ਦੇਕਰ ਰਾਜਾ ਤੇ ਹਮਾਰਾ ਨਾਸ ਕਰਵਾਇ ਦੇਵੇਗਾ । ਐਸੇ ਆਪਨੇ ਪਾਪ ਕੇ ਭੈ ਕਰ ਭੈ ਕਉ ਪ੍ਰਾਪਤ ਹੋਏ ਹੂਏ ਨਿਤਾਪ੍ਰਤ ਰਾਜਾ ਅਤੇ ਜੈ ਦੇਵ ਜੀ ਤੇ ਵਿਦਿਆ ਹੀ ਮਾਂਗੈਂ । ਪਰ ਜੈ ਦੇਵ ਜੀ ਅਤੀ ਪ੍ਰੇਮ ਕਰ ਤਿਨਕੋ ਜਾਣੇ ਨ ਦੇਵੈਂ । ਹੇ ਨਿਜਾਤਮਾ ਏਕ ਦਿਨ ਸੁਆਮੀ ਜੈਦੇਵ ਜੀ ਤੇ ਅਤੀ ਨਿਮ੍ਰਤਾ ਭਾਵ ਹੋਕਰ ਆਗਿਆ ਮਾਂਗਤੇ ਭਏ । ਹੇ ਭਗਵਨ ਅਬ ਹਮ ਅਤੀ ਉਦਾਸ ਹੂਏ ਹੈਂ ਹਮਕੋ ਬਿਦਿਆ ਕਰੀਏ । ਐਸੇ ਸੁਣਕਰ ਜੈ ਦੇਵ ਜੀ ਨੇ ਰਾਜਾ ਕੋ ਕਹਾ । ਹੇ ਰਾਜਨ ਅਬ ਇਨ ਮਹਾਤਮੋਂ ਕੀ ਸੇਵਾ ਭਲੀ ਭਾਂਤ ਕਰੀਓ ਇਹ ਪੂਰਨ ਮਹਾਤਮਾਂ ਅਬ ਉਦਾਸ ਹੂਏ ਹੈਂ । ਐਸੇ ਸੁਨ ਕਰ ਰਾਜਾ ਨੇ ਮਣੀ ਰਤਨ ਸੁਅਰਨ ਭੂਖਨ ਬਹੁਤ ਹੀ ਤਿਨ ਕੋ ਦੀਏ । ਅਰਥਾਤ ਏਕ ਬੇਸਰ ਲਾਦ ਕਰ ਹੇਮ ਕੀ ਤਿਨਕੋ ਅਰਪਨ ਕਰੀ । ਅਰ ਪਹਰਾ ਨਾਲ ਕਰਦੀਆ

ਔਰ ਤਿਨਹੁ ਭ੍ਰਿਤਹੂ ਕੇ ਪ੍ਰਤੀ ਕਹਾ ਅਬ ਇਨ ਸੰਤੋਂ ਕੋ ਜੰਗਲ ਤੇ ਨਿਕਾਸ ਕਰ ਸੂਧੇ ਰਸਤੇ ਪਾਇ ਆਵੀਓ । ਹੇ ਨਿਜਾਤਮਾ ਜਬ ਵੁਹ ਸਿਪਾਹੀ ਧਨ ਲੇ ਕਰਕੇ ਤੁਰੇ ਤਬ ਰਸਤੇ ਮੈਂ ਤਿਨ ਠਗੋਂ ਤੇ ਪੂਛਤ ਭਏ । ਹੇ ਮਹਾਰਾਜ ਇਨ ਸੁਆਮੀ ਜੈਦੇਵ ਜੀ ਨੇ ਜੈਸੀ ਸੇਵਾ ਆਪਕੀ ਕਰੀ ਹੈ ਤੈਸੀ ਆਗੇ ਤਉ ਕਿਸੀ ਸਾਧ ਕੀ ਨਹੀਂ ਕਰੀ। ਤਾਂਤੇ ਆਪਕੇ ਇਹ ਕੈਸੇ ਅਸ਼ਨਾਉ ਹੈਂ । ਵਾਰਿਵਾਰ ਆਪਕੇ ਚਰਨੋਂ ਮੈਂ ਨਿਵ ਨਿਵ ਕਰ ਨਮਸਕਾਰ ਕਰਤੇ ਸੇ। ਹੇ ਸੰਤੋ ਈਹਾਂ ਰਾਜਾ ਕੇ ਗ੍ਰਹ ਮੈਂ ਨਿਤ ਹੀ ਸੰਤ ਆਤੇ ਜਾਤੇ ਹੈਂ। ਅਰ ਬਾਗ ਮੈਂ ਬਿਸ੍ਰਾਮ ਕਰ ਭੋਰ ਹੋਤੇ ਇਛਾ ਪੂਰਬਕ ਚਲੇ ਜਾਤੇ ਹੈਂ ਕਬੀ ਕਿਸੀ ਕਉ ਏਤੀ ਛਿੱਕ ਸੁਆਮੀ ਜੀ ਨਹੀਂ ਕਰੀ ਜੈਸੀ ਆਪਕੋ ਕਰੀ ਹੈ । ਤੁਮ ਕੋ ਤਉ ਵਾਰਿ-ਵਾਰ ਸੁਆਮੀ ਜੀਨੇ ਬਿਨਵ ਬਿਨਵ ਕਰ ਕਈ ਦਿਨ ਰਾਖਿਆ ਹੈ ਅਰ ਬਡੇ ਭਾਵ ਸਹਤ ਧਨ ਦੇ ਕਰਕੇ ਵਿਦਿਆ ਕੀਆ ਹੈ ਤਾਂਤੇ ਆਪ ਕਿਰਪਾ ਕਰ ਕਹੋ ਤੁਮਾਰਾ ਅਰ ਸੁਆਮੀ ਜੀ ਕਾ ਕਿਆ ਸਬੰਧ ਹੈ। ਹੇ ਨਿਜਾਤਮਾ ਜਬ ਐਸੇ ਉਨ ਭੂਪਕੇ ਭ੍ਰਿਤਹੂ ਨੇ ਕਹਾ ਤਬ ਵੁਹ ਠਗ ਮੁਸਕਰਾਇ ਕਰ ਬੋਲੇ । ਔਰ ਤਿਨਹੂ ਕੇ ਪ੍ਰਤੀ ਕਹਨੇ ਲਾਗੇ। ਹੇ ਭਾਈ ਸਜਨੋ ਜਉਨਸਾ ਉਪਕਾਰ ਹਮਨੇ ਇਨਕੇ ਊਪਰ ਕਰਾ ਹੈ । ਉਨਕੇ ਸਮਸਰ ਤੋ ਹਮਾਰੀ ਸੇਵਾ ਰੰਚਕ ਭੀ ਨਹੀਂ ਕਰੀ। ਔਰ ਰਾਜਾ ਤੇ ਭੀ ਨਹੀਂ ਕਰਾਈ। ਹੇ ਮੇਰੇ ਆਤਮਾ ਐਸੇ ਸੁਨਕਰ ਭੂਪ ਕੇ ਭ੍ਰਿਤ ਪੁਨਾ ਹਾਥ ਜੋੜ ਕਰ ਪੂਛਤ ਭਏ । ਹੇ ਸੰਤ ਜੀ ਉਹ ਕਉਨਸਾ ਉਪਕਾਰ ਆਪ ਨੇ ਇਨ ਪਰ ਕੀਆ ਹੈ। ਸੋ ਕਿਰਪਾ ਕਰ ਹਮ ਕਉ ਭੀ ਕਹਿ ਸੁਨਾਵੇ। ਤਬ ਵੁਹ ਦੁਸ਼ਟ ਪੁਰਸ਼ ਬੋਲੇ । ਹੇ ਭੂਪ ਕੇ ਦਾਸਹੁ ਏਕ ਰਾਜਾ ਹਮਾਰਾ ਸਿਖ ਥਾ ਪਰ ਕੈਸਾ ਥਾ ਬਡਾ

ਸੁਧਰਮੀ ਦਾਨ ਦਇਆ ਮੈਂ ਸਦਾ ਹੀ ਤਤਪਰ ਰਹਤਾ ਥਾ ਅਰ ਅਭਿਆਗਤ ਸੰਤੋਂ ਕਾ ਤਉ ਸੇਵਕ ਹੀ ਥਾ। ਅਰ ਇਹ ਜੈਦੇਵ ਉਸਕਾ ਚਾਕਰ ਥਾ। ਇਸਨੇ ਏਕ ਐਸਾ ਕੁਕਰਮ ਕੀਆ ਜੋ ਹਮਾਰੇ ਤੇ ਕਹਿਆ ਨਹੀਂ ਜਾਤਾ ਹਮ ਕਉ ਕਹਨੇ ਤੇ ਲੱਜਾ ਆਵਤੀ ਹੈ। ਸੋ ਤਿਸ ਕੁਕਰਮ ਕਉ ਦੇਖ ਸੁਨ ਕਰ ਰਾਜਾ ਨੇ ਇਨਕੋ ਫਾਂਸੀ ਕਾ ਹੁਕਮ ਦੀਆ। ਤਬ ਹਮ ਨੇ ਰਾਜਾ ਕੌ ਕਹ ਕਰ ਵਾਂਕੋ ਫਾਂਸੀ ਤੇ ਬਚਾਇਆ। ਔਰ ਐਸੇ ਹਮ ਨੇ ਕਹਾ ਹੇ ਰਾਜਨ ਏਕ ਇਨਕੇ ਪ੍ਰਾਣਾਂ ਕਾ ਨਾਸ ਮਤ ਕਰਹੁ। ਔਰ ਕੋਈ ਇਨਕਾ ਅੰਗ ਕਾਟ ਕਰ ਇਨਕੇ ਕੁਕਰਮ ਕੀ ਸਜਾਇ ਇਨ ਕੋ ਦੇ ਦੇਵਹੁ। ਤਬ ਰਾਜਾ ਨੇ ਹਮਾਰਾ ਕਹਿਆ ਮਾਨ ਕਰ ਇਨਕੇ ਹਾਥ ਅਰ ਪਾਂਵ ਕੱਟ ਦੀਏ ਏਕ ਇਨਕੇ ਪ੍ਰਾਣਾਂ ਕਾ ਨਾਸ ਨਾ ਕਰਾ। ਹੇ ਭੂਪ ਭ੍ਰਿਤਹੁ ਸੋ ਉਪਕਾਰ ਹਮਾਰਾ ਵਿਚਾਰ ਕਰ ਹਿਰਦੇ ਮੈਂ ਇਹ ਵਾਰੰਵਾਰ ਹਮਾਰੇ ਚਰਨਾਂਮੈਂ ਨਿਵਤਾ ਥਾ ਕਿਆ ਕਿ ਨਾਂ ਜਾਨੀਐ ਮਤ ਮੇਰਾ ਪੂਰਬਲਾ ਕੁਕਰਮ ਕੀਆ ਹੂਆ ਰਾਜਾ ਕੌ ਇਹ ਨ ਬਤਾਇ ਬੈਠੇਂ। ਹੇ ਨਿਜਾਤਮਾ ਜਬ ਐਸੇ ਦੁਸ਼ਟ ਧਨਹੁ ਨੇ ਕਹਾ ਤਬ ਹੀ ਧਰਨੀ ਕੰਪ ਕਰ ਫਟ ਜਾਤੀ ਭਈ ਅਰ ਤਿਸੀ ਫੱਟ ਮੈਂ ਚਾਰੋਂ ਹੀ ਠਗ ਨਿਘਰ ਜਾਤੇ ਭਏ। ਐਸਾ ਅਸਚਰਜ ਰਾਜਾ ਕੇ ਚਾਕਰ ਦੇਖ ਕਰ ਹੈਰਾਨ ਅਸਚਰਜ ਹੋਇ ਗਏ। ਅਰ ਉਸ ਬਿੱਤ ਕੋ ਮੋੜ ਕਰ ਬਹੁੜ ਰਾਜਾ ਕੇ ਪਾਸ ਲੇ ਆਏ। ਤਬ ਰਾਜਾ ਪੂਛਤਾ ਭਇਆ। ਕਹੋ ਭਾਈ ਫੇਰ ਕਿਸ ਕਾਰਨ ਧਨ ਕੋ ਫੇਰ ਕਰ ਲੇ ਆਏ ਹੋ। ਹੇ ਨਿਜਾਤਮਾ ਐਸੇ ਸੁਣ ਕਰ ਚਾਕਰੋਂ ਨੇ ਕਹਾ ਹੇ ਰਾਜਨ! ਹਮ ਨੇ ਤਉ ਬੜੀ ਅਸ ਚਰਜ ਬਾਤ ਦੇਖੀ ਹੈ। ਕਿਆ ਕਿ ਹਮ ਕੋ ਉਨੋਂ ਨੇ ਏਕ ਬਾਰਤਾ ਕਹੀ ਸੋ ਕਹਤੇ ਕਹਤੇ ਹੀ ਰਹੇ ਤੁਰਤ ਹੀ ਧਰਨੀ ਫਟ

ਗਈ ਅਰ ਵਹੁ ਹਮਾਰੇ ਦੇਖਤੇ ਦੇਖਤੇ ਚਾਰੋਂ ਧਰਨੀ ਮੈਂ ਗਰਕ ਹੋਇ ਗਏ। ਹੇ ਹਰੀ ਲਾਲ ਜਬ ਐਸੇ ਸੁਆਮੀ ਜੈਦੇਵ ਜੀ ਨੇ ਤਿਨ ਕੇ ਗਰਕ ਹੋਣੇ ਕੀ ਬਾਰਤਾ ਸੁਣੀ। ਤਬ ਹਾਇ ਹਾਇ ਕਰਕੇ ਨੇਤਰ ਜਲ ਸੇ ਪੂਰਨ ਕਰ ਲੀਏ। ਅਰ ਊਭੇ ਸੁਆਸ ਲੇ ਕਰ ਕਰ ਪਦ ਕੇ ਟੁੰਡਹੁ ਕਉ ਮਲਤੇ ਭਏ। ਜਬ ਹੀ ਜੈਦੇਵਜੀ ਨੇ ਟੁੰਡ ਮਲੇ ਤਬ ਹੀ ਹਰੀ ਪਰਮਾਤਮਾ ਕੀ ਆਗਿਆ ਕਰ ਨਵੀਨ ਹੀ ਹਾਥ ਪਾਦ ਉਗਮ ਆਤੇ ਭਏ। ਕੈਸੇ ਜੈਸੇ ਬ੍ਰਿਛ ਕਾ ਟਾਸ ਕਾਟਿਆ ਹੂਆ ਨਵੀਨ ਹੀ ਉਗਮ ਆਤਾ ਹੈ। ਤੈਸੇ ਹੀ ਹਾਥ ਪਾਉਂ ਸੁਆਮੀ ਜੀਕੇ ਹੋਇ ਆਏ। ਹੇ ਨਿਜਾਤਮਾ ਇਸ ਕਉਤਕ ਕਉ ਦੇਖਕਰ ਰਾਜਾ ਪਰਜਾ ਦਿਵਾਨ ਮੰਤਰੀ ਸਰਬ ਹੀ ਹੈਰਾਨ ਅਸਚਰਜ ਸੇ ਹੋਇ ਰਹੇ। ਤਬ ਰਾਜਾ ਦੋਨੋਂ ਹਾਥ ਜੋੜ ਕਰ ਕਵਿਰਾਜ ਜੀ ਕੇ ਚਰਨੋਂ ਮੈਂ ਸੀਸ ਨਿਵਾਇ ਕਰ ਦੀਨ ਬਿਨੈ ਹੋਇ ਕਰ ਪੂਛਤਾ ਭਇਆ ਹੇ ਭਗਵਾਨ ਵੁਹ ਕੌਨ ਸੇ ਅਰ ਇਹ ਬਾਤ ਕੈਸੇ ਭਈ। ਜੈਸੇ ਹੈ ਤੈਸੇ ਇਸ ਬਾਤ ਕੋ ਪ੍ਰਗਟ ਕਰੋ। ਹੇ ਨਿਜਾਤਮਾ ਐਸੇ ਸੁਣ ਕਰ ਫੇਰ ਭੀ ਜੈਦੇਵ ਜੀ ਤਿਨ ਠਗੋਂ ਕੇ ਕਰਤਬ ਕੋ ਪ੍ਰਗਟ ਨਾਂ ਕਰਤੇ ਭਏ ਛਪਾਇ ਹੀ ਗਏ। ਜਬ ਰਾਜਾ ਪੁਨਾ ਪੁਨਾ ਪੂਛਤ ਭਇਆ ਤਬ ਸੁਆਮੀ ਜੈਦੇਵ ਜੀ ਨੇ ਕਹਾ। ਹੇ ਰਾਜਨ ਵਹੁ ਸੰਤ ਮਹਾਤਮਾ ਸੇ ਅਰ ਤੁਮਾਰੇ ਤਾਰਨੇ ਹਿਤ ਆਏ ਸੇ। ਤੁਮ ਕਉ ਤਾਰ ਕਰ ਪ੍ਰਿਥਵੀ ਮੈਂ ਲੀਨ ਹੋਇ ਗਏ। ਹੇ ਮੇਰੇ ਆਤਮਾ ਐਸੇ ਐਸੇ ਵਚਨ ਕਹ ਕਰ ਬਹੁਤ ਹੀ ਰਾਜਾ ਕਉ ਬਾਤੋਂ ਤੇ ਟਾਲ ਰਹੇ ਪਰ ਰਾਜਾ ਕਿਸੀ ਪਰਕਾਰ ਨਾ ਟਲਤਾ ਭਇਆ। ਓੜਕ ਰਾਜਾ ਸੁਆਮੀ ਜੀ ਕੇ ਚਰਨੋਂ ਮੈਂ ਸੀਸ ਰਾਖਕੇ ਦੀਨ ਮਨ ਹੋਇ ਕਰ ਫੇਰ ਪੂਛਤਾ ਭਇਆ। ਜਬ ਰਾਜਾ ਨੇ ਵਾਰੰਵਾਰ ਦੀਨਤਾ

ਕਰ ਪੂਛਾ । ਤਬ ਕਵਿਰਾਜ ਜੀ ਪੂਰਬਲੀ ਸਾਰੀ ਬਾਰਤਾ ਤੀਰਥੋਂ ਕੇ ਗਵਨ ਕੀ ਔਰ ਤਿਨ ਠਗੋਂ ਕੇ ਧਨ ਕੇ ਹਿਰਨੇ ਅਰ ਹਾਥ ਪੈਰ ਕਾਟਨੇ ਕੀ ਅਰ ਪਰਬਤ ਕੀ ਖੋਡਰ ਮੈਂ ਗੇਰਨੇ ਕੀ ਸਰਬ ਬਿਰਤਾਂਤ ਰਾਜਾ ਕਉ ਪ੍ਰਗਟ ਕਰ ਕਹਤੇ ਭਏ । ਹੇ ਨਿਜਾਤਮਾ ਜਬ ਐਸੀ ਬਾਤ ਰਾਜਾ ਨੇ ਸੁਨੀ ਤਬ ਸਿਰ ਧੁਨ ਕਰ ਹਿਰਦੇ ਮੈਂ ਬਡੇ ਅਨੰਦ ਕੋ ਪ੍ਰਾਪਤ ਭਇਆ । ਔਰ ਕਹਨੇ ਲਾਗਾ ਹੇ ਮਹਾਰਾਜ ਸੰਤੋਂ ਭਗਤੋਂ ਕੀ ਇਹ ਰੀਤ ਹੈ ਜਉਨਸੀ ਆਪ ਨੇ ਕਰੀ ਹੈ। ਕਾਹੇ ਤੇ ਜੋ ਕੋਈ ਪੁਰਸ਼ ਮਹਾਤਮਾ ਸਾਥ ਅਪਰਾਧ ਕਰਤਾ ਹੈ।ਤਬ ਤਿਸਕੇ ਅਪਰਾਧ ਕੀਏ ਕਉ ਵਿਸਾਰ ਕਰ ਤਿਸ ਪਰ ਮਹਾਤਮਾ ਉਪਕਾਰ ਕਰਤੇ ਹੈਂ। ਹੇ ਸੁਆਮੀ ਜੀ ਮੈਂ ਤਉ ਆਪ ਕਾ ਸੇਵਕ ਆਪ ਕੀ ਸ਼ਰਨ ਹੋਂ । ਤਾਂਤੇ ਮੇਰੀ ਏਕ ਔਰ ਪ੍ਰਾਰਥਨਾ ਹੈ ਸੋ ਭੀ ਕ੍ਰਿਪਾ ਕਰ ਸਰਵਨ ਕਰੀਏ। ਹੇ ਭਗਵਨ ਸੋ ਇਹ ਪ੍ਰਾਰਥਨਾ ਹੈ ਹਮਾਰਾ ਔਰ ਰਾਣੀ ਕਾ ਚਿਤ ਸਦਾ ਹੀ ਬ੍ਰਹਮ ਰਾਣੀ ਜੀ ਕੇ ਚਰਨੋਂ ਕੇ ਦਰਸ਼ਨ ਕੋ ਚਾਹਤਾ ਹੈ। ਸੋ ਆਪ ਜੇਕਰ ਕਿਰਪਾ ਕਰੋ ਤਉ ਹਮ ਸਿਵ ਕਾ ਭੇਜ ਕਰ ਬ੍ਰਹਮ ਰਾਂਣੀ ਜੀ ਕਉ ਬੁਲਵਾਇ ਲੇਵੀਏ। ਔਰ ਸਰਬ ਕਾਲ ਤੁਮਾਰਾ ਦਰਸ਼ਨ ਹਮ ਕਉ ਈਹਾਂ ਹੋਵਤਾ ਹੀ ਰਹੇ। ਐਸੇ ਸੁਣਕਰ ਜੈਦੇਵ ਜੀਨੇ ਕਹਾ। ਹੇ ਰਾਜਨ ਜੈਸੇ ਤੁਮਾਰੀ ਇਛਾ ਹੋ ਤੈਸੇ ਹੀ ਕਰੋ ॥ ੧ ॥ ੨੯ ॥ ੩੦ ॥

ਇਤਿ ਸ੍ਰੀਗੁਰ ਭਗਤਮਾਲ ਗ੍ਰੰਥੇ ਆਤਮਦਰਸੀ ਨਿਜਾਤਮ ਪ੍ਰਬੋਧ ਜੈਦੇਵ ਜੀਕੀ ਪੰਚਮੀ ਸਾਖੀ ਵਰਨਨੰ ਨਾਮ ਇਕਤੀਸਵੋਂ ਉਪਾਖਿਆਨ ॥ ੩੧ ॥



# ਅਥ ਬੱਤੀਸਵਾਂ ਅਧ੍ਯਾਯ ਲਿਖ੍ਯਤੇ ॥

ਆਗੇ ਜੈ ਦੇਵ ਜੀ ਕੀ ਛੇਵੀਂ ਸਾਖੀ ਚਲੀ

ਨਿਜਾਤਮਾਉਂ ਵਾਚ ॥ ਹੇ ਸਮਦਰਸੀ ਜੀ ਜਬ ਜੈਦੇਵ ਜੀ ਨੇ ਰਾਜਾਕੋ ਆਗਿਆ ਦਈ ਤਬ ਰਾਜਾ ਕਿਆ ਕਰਤਾ ਭਯਾ॥ ੧॥ ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਤਬ ਰਾਜਾ ਭਗਤ ਜੀ ਕੀ ਆਗਿਆ ਅਨੁਸਾਰ ਸੇਵਕ ਕੋ ਸਿਵਕਾ ਦੇਕਰ ਕਿੰਦੂ ਬਿਲ ਨਾਮ ਗ੍ਰਾਮ ਮੈਂ ਭੇਜਤਾ ਭਇਆ । ਤਬ ਵਹੁ ਰਾਜਾ ਕੇ ਸੇਵਕ ਸਿਵਕਾ ਮੈਂ ਚਢਾਇ ਕਰ ਜੈ ਦੇਵ ਜੀ ਕੀ ਬਧੂ ਕਉ ਲੇ ਆਵਤ ਭਏ । ਅਰ ਮਹਾ ਸੁਭਗ ਗ੍ਰਹ ਮੈਂ ਤਿਨ ਕੋ ਡੇਰਾ ਸਨਮਾਨ ਆਦਰ ਯੁਕਤ ਨਮਸਕਾਰ ਕਰਕੇ ਤਿਨਕੋ ਆਪਨੇ ਗ੍ਰਹ ਲੇ ਆਵਤੇ ਭਏ। ਅਰ ਮਹਾ ਸੁਭਾਗ ਗ੍ਰਹਮੈਂ ਤਿਨਕੋਡੇਰਾ ਦੇਤੇ ਭਏ। ਔਰ ਸਰਬ ਸੌਜ ਅਸਨ ਬਸਨ ਤੇ ਲੇਕਰ ਤਿਨ ਕੋ ਗ੍ਰਹ ਕੋ ਪੂਰਨ ਕਰ ਦੇਤੇ ਭਏ। ਤਹਾਂ ਅਨੰਦ ਪੂਰਬਕ ਜੈ ਦੇਵ ਜੀ ਭਾਰਯਾ ਕੇ ਸਹਤ ਲਾਗੇ ਰਹਣੇ। ਬਹੁੜ ਰਾਜਾ ਅਰ ਰਾਣੀ ਸਰਬ ਕਾਲ ਹਾਥ ਜੋੜ ਕਰ ਤਿਨ ਕੀ ਸੇਵਾ ਮੈਂ ਸਮਾਧਾਨ ਰਹੇਂ। ਹੇ ਨਿਜਾਤਮਾ ਜਬ ਐਸੇ ਹੀ ਸੇਵਾ ਟੈਹਲ ਕਰਤੇ ਰਾਜਾ ਰਾਣੀ ਕਉ ਕੋਊ ਕਾਲ ਬਿਤੀਤ ਹੂਆ। ਤਬ ਏਕ ਦਿਨ ਤਿਸ ਰਾਜਾ ਕਾ ਭ੍ਰਾਤਾ ਜੋ ਆਨ ਪੁਰ ਵਿਖੇ ਵਸਤਾ ਥਾ ਸੋ ਮ੍ਰਿਤੂ ਕਉ ਪ੍ਰਾਪਤ ਹੋਤਾ ਭਯਾ। ਤਬ ਧਾਵਨ ਨੇ ਆਇਕਰ ਰਾਜਾ ਕੇ ਪਾਸ ਖਬਰ ਦਈ। ਹੇ ਰਾਜਨ ਏਡਾ ਉਤਪਾਤ ਹੂਆ ਹੈ । ਕਿਆ ਕਿ ਅਨੇਕ ਰਾਣੀ ਤੁਮਾਰੇ ਭ੍ਰਾਤਾ ਸਾਥ ਜਲ ਗਈ ਹੈਂ । ਅਰ ਕਈ ਛੁਰਕਾ ਉਦਰ ਮੈਂ ਮਾਰ ਕਰ ਘਾਇਲ ਹੋਇ ਗਈ ਹੈਂ । ਕਈਓਂ ਨੇ

ਅੰਗ ਕਾਟਡਾਰੇ ਹੈਂ। ਕਈ ਮਹਲ ਤੇ ਗਿਰ ਕਰ ਮ੍ਰਿਤੂ ਹੋਇਗਈ ਹੈਂ। ਇਸ ਪ੍ਰਕਾਰ ਕੋਊ ਇਸਤ੍ਰੀ ਨਹੀਂ ਰਹੀ ਸਰਬ ਮ੍ਰਿਤੂ ਕਉ ਪ੍ਰਾਪਤ ਭਈ ਹੈਂ। ਹੇ ਨਿਜਾਤਮਾ ਐਸੇ ਜਬ ਰਾਨੀ ਨੇ ਸੁਣਾ। ਤਬ ਸੁਨਤੇ ਹੀ ਮੂਰਛਾ ਹੋਇ ਕਰ ਪ੍ਰਿਥਵੀ ਮੈਂ ਗਿਰ ਪੜੀ। ਤਿਸਕੇ ਅਨੰਤਰ ਭਗਤ ਜੀਕਾ ਇਸਤ੍ਰੀ ਨੇ ਰਾਂਣੀ ਕੇ ਮੁਖ ਮੈਂ ਜਲ ਡਾਰ ਕਰ ਚੇਤੰਨ ਕੀਆ।ਜਬ ਰਾਜਾ ਨੇ ਭ੍ਰਾਤਾ ਕੀਇਸਤ੍ਰੀਓਂ ਕਾ ਮਰਨਾ ਅਰ ਜਲਨਾ ਸ੍ਰਵਣ ਕੀਆ ਤਬ ਚਿਤ ਮੈਂ ਚੱਕ੍ਰਤ ਹੋਇਕਰ ਵਾਰੰਵਾਰ ਰਾਜਾ ਕਹਨੇ ਲਾਗਾ। ਅਹੋ ਭਾਈ ਬਡਾ ਹਠ ਨਾਰ ਨੇ ਕਰਾ ਹੈਜੋ ਭਰਤਾ ਕੇ ਸਾਥ ਜਲ ਗਈ ਹੈਂ। ਤਾਂਤੇ ਧੰਨ ਹੈ ਤਿਸਕੀ ਮਾਤਾ ਜਾਵਨੇ ਹਾਰੀ ਜਿਸ ਨੇ ਸਾਚੀ ਪਰੀਤ ਆਪਨੀ ਕਾ ਨਿਰਵਾਹਿ ਕਰ ਦੀਆ ਹੈ। ਕਿਆ ਕਿ ਅੰਤ ਕੋ ਭੀ ਭਰਤਾ ਕਾ ਤਿਆਗ ਨਹੀਂ ਕੀਆ। ਭਰਤਾ ਕੇ ਸਾਥ ਹੀ ਸਿਧਾਰੀ ਹੈਂ। ਹੇ ਨਿਜਾਤਮਾ ਐਸੇ ਸੁਣ ਕਰ ਰਾਜਾ ਕੀ ਬਾਣੀ ਕਉ ਭਗਤ ਕੀ ਬਧੂ ਨੇ ਕਹਾ। ਹੇ ਰਾਜਨ ਕਉਨ ਸੀ ਰੀਤੀ ਕਉ ਤਿਸ ਨਾਰ ਨੇ ਗ੍ਰਹਣ ਕਰਾ ਹੈ। ਜਿਸ ਕੀ ਤੁਮ ਉਪਮਾਂ ਵਾਰੰਵਾਰ ਮੁਖ ਤੇ ਪੜੇ ਕਰਤੇ ਹੋ। ਹੇ ਹਰੀ ਲਾਲ ਐਸੇ ਕਹ ਕਰ ਰਾਜਾ ਕੋ ਪੁਨਾ ਰਾਣੀ ਕੀ ਓਰ ਮੁਖ ਕਰਕੇ ਕਹਾ। ਹੇ ਰਾਣੀ ਪਰੀਤ ਕੀ ਰੀਤ ਵਾ ਰਾਨੀ ਨੇ ਜਾਣੀ ਨਹੀਂ ਔਰ ਜੋ ਹਠ ਕਰ ਸ਼ਵ ਕੇ ਸੰਗ ਜਲ ਗਈ ਹੈਂ। ਸੋ ਨਿਰਾ ਅਗਿਆਨ ਹੈ। ਤਾਂਤੇ ਹੇ ਰਾਣੀ ਪਤਿਬ੍ਰਤਾ ਇਸਤਰੀ ਤਿਸਕੋ ਜਾਣਹੁ ਕਿ ਜਿਸ ਕਾਲਮੈਂ ਭਰਤਾ ਕੇ ਪ੍ਰਾਣਾਂ ਕਾ ਵਿਜੋਗ। ਸ੍ਰਵਨ ਕਰੇ ਤਿਸੀਕਾਲ ਮੈਂ ਸੁਨਤੇ ਹੀ ਆਪਣੇ ਪ੍ਰਾਣਾਂ ਕਾ ਤਿਆਗ ਕਰ ਦੇਵੇ। ਹੇ ਮੇਰੇ ਆਤਮਾਂ ਐਸੀ ਬਾਤ ਸੁਆਮਨ ਕੀ ਸੁਣ ਕਰ ਰਾਣੀ ਮਨ ਵਿਖੇ ਰਾਖਤੀ ਭਈ। ਜਬ ਰਾਤ੍ਰਕੋ ਰਾਜਾ ਗ੍ਰਹਿਵਿਖੇ ਆਇਆ। ਤਬ ਰਾਨੀਨੇ ਹਾਹਾਕਾਰ

ਪਰ ਨਾਂ ਗਏ ਤਉ ਇਸ ਬਾਤ ਤੇ ਹਮਾਰੀ ਹਾਨੀ ਹੋਗੀ । ਐਸੇ ਬੀਚਾਰ ਕਰ ਭਗਤੋਂ ਕੇ ਸਹਾਈ ਨੇ ਪਾਂਚ ਸਰੂਪ ਪੀਪੇਜੀਕੇ ਧਾਰ ਲੀਏ ਔਰ ਪਾਂਚੋਂ ਮਹੋਛਿਓਂ ਪਰ ਜਾਇ ਪ੍ਰਾਪਤਿ ਭਏ । ਤਬ ਏਕ ਭੰਡਾਰੇ ਪਰ ਐਸਾ ਕਉਤਕ ਹੂਆ । ਤਹਾਂ ਜੋ ਨਿੰਦਕ ਦਿਜ ਸੇ ਮੂਰਖ ਸੰਤੋਂ ਭਗਤੋਂ ਸਾਥ ਵੈਰ ਕਰਨੇ ਹਾਰੇ ਰਾਖਸ਼ ਬੁਧੀ ਸੋ ਪੀਪਾ ਜੀ ਸਾਥ ਦਵੈਸ਼ ਕਰਕੇ ਏਕ ਰਾਸ ਕ੍ਰੀੜਾ ਸਮਾਗਮ ਰਚਤੇ ਭਏ । ਹੇ ਨਿਜਾਤਮਾ ਤਿਸ ਰਾਸ ਲੀਲਾ ਮੈਂ ਪੀਪਾ ਭਗਤ ਜੀ ਕਉ ਦਸਰਥ ਬਣਾਇਆ । ਔਰ ਏਕ ਪੁਰਖ ਕਉ ਰਾਮਚੰਦ੍ਰ ਬਣਾਇਆ । ਤਬ ਇਸ ਛਲ ਕੌ ਦੇਖ ਕਰ ਊਹਾਂ ਕੇ ਸਮੀਪੀ ਜੋ ਸੰਤ ਮਹਾਤਮਾ ਸੇ ਸੋ ਤਿਨਕੋ ਵਰਜਨ ਕਰਤੇ ਭਏ ਜੋ ਤੁਮ ਐਸਾ ਕਾਮ ਮਤ ਕਰੋ । ਪਰ ਵੁਹ ਦੁਸ਼ਟ ਧਨ ਆਪਣੇ ਸੁਭਾਵ ਤੇ ਨਾ ਟਲੇ । ਸਗੋਂ ਤਿਨਕੇ ਸਾਥ ਖਿਝਣੇ ਲਾਗੇ ਔ ਕਹਣੇ ਲਾਗੇ ਹੇ ਸੰਤੋ ਹਮ ਪੀਪਾ ਜੀ ਕਾ ਪਰੇਮ ਦੇਖਤੇ ਹੈਂ । ਕੈਸੇ ਜੇਕਰ ਪੀਪੇ ਕੇ ਰਿਦੇ ਮੈਂ ਸਾਚੀ ਪਰੀਤ ਰਾਮਚੰਦ੍ਰ ਜੀ ਸਾਥ ਹੈ । ਤਬ ਰਾਮਚੰਦ੍ਰ ਜੀ ਕੇ ਬਿਰਹੁ ਕਰ ਸਰੀਰ ਕਾ ਤਿਆਗ ਕਰ ਦੇਵੇਗਾ ਜੇਕਰ ਵਾਕੇ ਰਿਦੇ ਮੈਂ ਝੂਠੀ ਪਰੀਤ ਹੋਗੀ ਤਬ ਤਨ ਨਾ ਤਿਆਗੇ ਗਾ।ਐਸੇ ਕਹਿ ਕਰ ਉਹ ਦੁਸ਼ਟ ਧਨ ਰਾਮ ਸਰੂਪ ਕਉ ਸਰਬ ਕੇ ਦੇਖਤੇ ਬਨਬਾਸ ਦੇਤੇ ਭਏ । ਹੇ ਹਰੀਲਾਲ ਤਿਸਤੇ ਪੀਛੇ ਕਬੁਧੀ ਜਨ ਪੀਪੇ ਜੀ ਕਉ ਕੈਹਨੇ ਲਾਗੇ । ਹੇ ਭਗਤ ਪੀਪਾ ਜੀ ਜਬ ਰਾਮਚੰਦ੍ਰ ਬਨ ਮੈਂ ਗਏ ਥੇ ਤਬ ਤਿਨ ਕੇ ਵਿਯੋਗ ਕਰ ਦਸਰਥ ਜੀ ਨੇ ਪ੍ਰਾਣ ਤਿਆਗ ਦੀਏ ਥੇ । ਤਾਂਤੇ ਤੁਮ ਭੀ ਦਸਰਥ ਕੇ ਸਰੂਪ ਹੋ ਅਬ ਤੁਮਾਰੇ ਦੇਖਤੇ ੨ ਰਾਮਚੰਦ੍ਰ ਬਨਮੈ ਚਲੇ ਗਏ ਹੈਂ ਤਾਂਤੇ ਤੁਮਾਰਾ ਪਰੇਮ ਰਾਮਚੰਦ੍ਰ ਜੀ ਮੈਂ ਸਾਚਾ ਤਬ ਜਾਣੀਏਂ। ਜਬ ਤੁਮ ਭੀ ਅਬ ਪਰਾਣੋਂ ਕਾ ਤਿਆਗ ਕਰ ਦੇਵੋ । ਹੇ ਨਿਜਾਤਮਾ

ਐਸੇ ਸੁਣਤੇ ਹੀ ਤਿਨਾਂ ਖਲ ਬੁਧੀਓਂ ਕਾ ਵਚਨ ਤੁਰਤ ਹੀ ਭਗਤ ਪੀਪਾ ਜੀ ਨੇ ਪ੍ਰਾਣੋਂ ਕਾ ਤਿਆਗ ਕਰ ਦੀਆ। ਤਬ ਭੰਡਾਰੇ ਮੈਂ ਬਡਾ ਹਾਹਾਕਾਰ ਸਬਦ ਹੋਤਾ ਭਇਆ। ਅਰ ਲਾਗੇ ਸਰਬ ਲੋਗ ਸਹਤ ਮਹਾਤਮਾ ਸੰਤੋਂ ਕੇ ਤਿਨ ਬਿਪਰੋਂ ਕਉ ਫਿਟ-ਕਾਰ ਦੇਨੇ। ਕਿਆ ਕਿ ਐਸੇ ਮਹਾਤਮਾ ਪੀਪਾ ਭਗਤ ਸਾਰਖੇ ਕਹਾਂ ਪਾਈਏ। ਹੇ ਭਾਈ ਜੜ ਬੁਧੀਓ ਤੁਮ ਨੇ ਭਾਰੀ ਅਨਰਥ ਕੀਆ ਹੈ। ਇਹ ਪਾਪ ਤੁਮਾਰਾ ਕਹਾਂ ਉਤਰੇਗਾ। ਕਿੰਤੂ ਕਹੀਂ ਭੀ ਨਹੀਂ ਉਤਰੇਗਾ। ਐਸੇ ਕਹਿ ਕਰ ਲਾਗੇ ਧਿਕਾਰ ਦੇਣੇ। ਹੇ ਹਰੀ ਲਾਲ ਤਬ ਐਸਾ ਚਰਿਤ੍ਰ ਹੂਆ ਜੋ ਪਾਂਚ ਹੀ ਭੰਡਾਰਿਓਂ ਪਰ ਪਾਂਚੋਂ ਹੀ ਸਰੀਰ ਥੇ ਸੋ ਪਾਂਚੋਂ ਹੀ ਕੇ ਤਨ ਤਿਆਗ ਗਏ। ਤਬ ਸਰਬ ਲੋਕ ਅਸਚਰਜ ਹੋਇ ਕਰ ਲਾਗੇ ਅਫਸੋਸ ਕਰਨੇ। ਤਿਸਤੇ ਅਨੰਤਰ ਸਬਦ ਕੀਰਤਨ ਕਰਤੇ ਪਾਂਚੋਂ ਹੀ ਸਥਾਨੋਂ ਪਰ ਪਾਂਚੋਂ ਹੀ ਸਰੀਰ ਭਗਤ ਕੇ ਜਲਾਇ ਦੀਏ। ਬਹੁੜੇ ਜਬ ਆਇ ਕਰ ਭਗਤ ਪੀਪਾ ਜੀ ਕੇ ਆਸ਼੍ਰਮ ਪਰ ਦੇਖੈਂ ਤਬ ਭਗਤ ਜੀ ਕਉ ਪਰਤੱਛਜ ਬੈਠਾ ਹੂਆ ਦੇਖਤੇ ਭਏ ਹੇ ਨਿਜਾਤਮਾ ਐਸਾ ਕਉਤਕ ਦੇਖ ਕਰ ਅਸਚਰਜ ਕਾਂ ਸਰਬ ਧਨ ਬਿਸਮੈ ਕਉ ਪਰਾਪਤ ਭਏ ਔਰ ਲਾਗੇ ਪੀਪਾ ਜੀ ਕੇ ਚਰਨੋਂ ਮੈਂ ਨਮਸਕਾਰ ਕਰਨੇ ਤਿਸਤੇ ਅਨੰਤਰ ਪੀਪਾ ਜੀ ਕੀ ਸੰਸਾਰ ਮੈਂ ਅਧਕ ਤੇ ਅਧਕ ਪ੍ਰਭਤਾ ਹੋਤੀ ਭਈ। ਤਾਂਤੇ ਹੇ ਮੇਰੇ ਮਨ ਤੂੰ ਦੇਖ ਭਗਤਾਂ ਕੀ ਓਰ ਕੈਸੀ ੨ ਲੀਲਾ ਵਾਸਦੇਵ ਜੀ ਆਪਣੇ ਭਗਤੋਂ ਕੇ ਪ੍ਰਤਾਪ ਵਧਾਵਣੈ ਅਰਥ ਕਰਤਾ ਹੈ। ਤਾਂਤੇ ਜਬ ਤੂੰ ਭੀ ਐਸੇ ਹੀ ਪ੍ਰਭੂ ਬਨਵਾਰੀ ਵਾਸਦੇਵ ਜੂ ਕੀ ਭਗਤ ਕਰੈਂਗਾ। ਤਬ ਤੇਰਾ ਪ੍ਰਤਾਪ ਭੀ ਐਸਾ ਹੀ ਸੰਸਾਰ ਮੈਂ ਹੋਵੈਗਾ। ਤਾਂਤੇ ਮੇਰਾ ਕਹਿਆ ਮਾਨ ਕਰ ਹੇ ਮੇਰੇ ਆਤਮਾ ਤੂੰ ਭੀ ਰਾਤ ਦਿਨ

ਸ੍ਰੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਰਟਨ ਕਰ ਜਿਸ ਕਰ ਤੇਰੇਪਰ ਭੀ ਸ੍ਰੀ ਵਾਹਿਗੁਰੂ ਜੀ ਪ੍ਰਸੰਨ ਹੋਵੈਂ ॥ ੧ ॥ ੧੮ ॥ ੪੯ ॥੪੯ ॥

—o—

ਆਗੇ ਉਨੀਸਵੀਂ ਸਾਖੀ ਪੀਪਾ ਭਗਤ ਜੀ ਕੀ ਚਲੀ

ਆਤਮ ਦਰਸੀਓ ਵਾਚ । ਹੇ ਮੇਰੇ ਨਿਜਾਤਮਾ ! ਸੁਣਿ ਸਾਖੀ ਮਨ ਜਪਿ ਪਿਆਰ ॥ ੧ ॥ ਹੇ ਮੇਰੇ ਮਨ ਦੇਖ ਮੈਂ ਤੁਝਕੋ ਕੈਸੀਆਂ ਕੈਸੀਆਂ ਸਾਖੀਆਂ ਪਰੇਮ ਕੀਆਂ ਭਰੀਆਂ ਹੂਈਆਂ ਸ੍ਰਵਣ ਕਰਾ-ਵਤਾ ਹੋਂ। ਅਬ ਭੀ ਤੂੰ ਹਰੇ ਗੋਬਿੰਦ ਵਾਸਦੇਵ ਵਾਸਦੇਵ ਨਹੀ ਜਪਤਾ। ਤਾਂਤੇ ਜਪਿ ਅਤੇ ਮੇਰੇ ਤੇ ਹੋਰ ਸਾਖੀ ਸੁਣ ਰਾਮ ਨਾਮ ਜਪਣੇ ਹਾਰਿਓਂ ਪੁਰਖੋਂ ਕੀ। ਹੇ ਨਿਜਾਤਮਾਂ ਏਕ ਬਾਣੀਏਂ ਕੇ ਪਾਸ ਤੇ ਕਰਜ਼ਾ ਉਠਾਇ ਕਰ ਪੀਪਾ ਭਗਤ ਜੀ ਸੰਤੋਂ ਕਾ ਭੋਜਨ ਨਿਤ ਹੀ ਕੀਆ ਕਰੇਂ । ਸੋ ਐਸੇ ਨਿਤਹ ਨਿਤ ਦਾਲ ਸੀਧਾ ਚਾਵਲ ਘੀ ਤੇ ਲੇਕਰ ਲੇਤੇ ਲੇਤੇ ਤਿਸਕੇ ਦਾਮ ਬਹੁਤ ਹੀ ਹੋਇ ਗਏ । ਤਬ ਕਾਹੂ ਸਮੇਂ ਕਿਸੀ ਕੇ ਆਗੇ ਤਿਸ ਬਾਣੀਏਂ ਨੇ ਕਹਾ ਕਿ ਮੇਰੇ ਦਾਮ ਪੀਪਾ ਜੀ ਵਲ ਬਹੁਤ ਹੋਇ ਗਏ ਹੈਂ । ਕਿਆ ਜਾਣੀਐ ਦੇਵੇਗਾ ਕਿ ਨਾਂ ਦੇਵੇਗਾ । ਹੇ ਮੇਰੇ ਆਤਮਾ ਐਸੀ ਬਾਤ: ਤਿਸ ਬਾਣੀਏਂ ਤੇ ਸੁਣ ਕਰ ਦੁਸ਼ਟ ਧਨ ਸੰਤੋਂ ਕੇ ਨਿੰਦਕ ਜੋ ਥੇ ਸੋ ਤਿਸਕਉ ਕਹਤੇ ਭਏ।ਹੇਬਨਕ ਆਪਣਾ ਲਹਿਣਾ ਤਿਸਤੇ ਛੇਤੀ ਲੈ ਲੈ ਦੇਰ ਨਾ ਕਰ। ਕਾਰਨ ਜਬ ਉਹ ਨਾਂ ਦੇਵੈਗਾ। ਤਬ ਤੂੰ ਤਿਸ ਨੰਗ ਕਾ ਕੀ ਕਰ ਲੇਵੈਂਗਾ ਉਸ ਮਲੰਗ ਦੇ ਪਲੇ ਤਉ ਕਖ ਭੀ ਨਹੀਂ ਇਕ ਭੁਖ ਨੰਗ ਉਸਦੇ ਪਲੇ ਬਹੁਤ ਹੈ । ਤਾਂਤੇ ਏਤਾ ਧਨ ਤੂੰ ਉਸਤੇ ਕੈਸੇ ਲਵੇਂਗਾ। ਹੇ ਹਰੀ ਲਾਲ ਐਸੇ ਜਬ ਦੁਸ਼ਟ ਧਨੋਂ ਨੇ ਤਿਸ ਬਾਣੀਏਂ ਕਉ ਸਿਖਾਇਆ ਤਬ ਉਹ ਤਿਨ ਕਾ ਭਰਮਾਇਆ ਹੂਆ ਭਗਤ ਪੀਪਾ ਜੀ ਕੇ ਪਾਸ

ਚਲਿਆ ਗਿਆ । ਔਰ ਜਾਇ ਕਰ ਤਿਸਨੇ ਕਹਾ ਹੇ ਰਾਜਾ ਪੀਪਾ ਹਮਾਰੇ ਦਾਮ ਦੀਜੇ ਹਿਸਾਬ ਕੇ ਸਾਥ ਜੋ ਤੈਨੇ ਖਾਏ ਹੈਂ ਤਬ ਪੀਪਾ ਜੀ ਨੇ ਕਹਾ ਹੇ ਭਾਈ ਧੀਰਜਕਰ ਕੁਛਕੁ ਦਿਨ। ਜਬ ਦਾਮ ਆਵਤੇ ਹੈ ਤਾਂ ਹੀ ਛਿਨ ਤੁਮਾਰੇ ਗ੍ਰਹ ਪਹੁਚਾਇ ਦੇਵੈਂਗੇ । ਹੇ ਮੇਰੇ ਨਿਜਾਤਮਾ ਐਸੇ ਹੀ ਆਵਤੇ ਮੰਗਤੇ ਮੰਗਾਤੇ ਕਰਤੇ ਕਰਾਤੇ ਦੋ ਚਾਰ ਰੋਜ ਜਬ ਬੀਤੇ । ਤਬ ਬਹੁਤ ਦੁਸ਼ਟ ਯਨ ਨੇ ਤਿਸਕੌ ਸਿਖਾਇ ਕਰ ਔਰ ਸਹਾਇਕ ਨਾਲ ਹੋਇਕੇ ਲੜਨੇ ਕੇ ਅਰਥ ਆਇ ਰਾਜਾ ਪੀਪਾ ਜੀਕੇ ਦੁਆਰ ਪਰ ਰਾਰ ਮਾਂਡੀ । ਤਉ ਬਾਣੀਏਂ ਨੇ ਕਹਾ ਹੇ ਪੀਪਾ ਮੇਰੇ ਦਾਮ ਤਾਰ ਦੇਵੋ ਕਾਹੇ ਕਉ ਦੇਰ ਕਰਤਾ ਹੈਂ। ਲੈਣੇ ਕਉ ਦਉਰ ਦਉਰ ਕਰ ਆਵਤਾ ਸੀ ਅਬ ਦੇਣੇ ਕਉ ਪੀਛੇ ਹਟਤਾ ਹੈਂ। ਤਾਂਤੇ ਛੇਤੀ ਕਰ ਮੇਰੇ ਦਾਮ ਦੇਹ। ਹੇ ਮੇਰੇ ਨਿਜਾਤਮਾ ਐਸੀ ਬਾਣੀਏਂ ਕੀ ਬਾਣੀ ਸੁਣ ਕਰ ਦੁਸ਼ਟ ਯਨ ਬੋਲੇ। ਹੇ ਪੀਪਾ ਕੁਪੱਤਪੁਣਾ ਕਰਣੇ ਮੈਂ ਕੀ ਭਲਾਈ ਹੈ । ਦੇਂਦਾ ਹੈਂ ਤਉ ਦੇਹ ਨਹੀਂ ਤਉ ਹਮ ਦੂਸਰੀ ਤਰਹ ਤੇਰੇ ਤੇ ਲੈ ਲੇਵੈਂਗੇ। ਹੇ ਮੇਰੇ ਮਨ ਜਬ ਦੁਸ਼ਟ ਯਨੋਂ ਕੇ ਕਟਕ ਬੈਨ ਭਗਤ ਪੀਪਾ ਜੀ ਨੈ ਸਰਵਣ ਕੀਏ । ਤਬ ਮਨ ਮੈਂ ਮੁਸਕਾਇ ਕਰ ਤਿਨ ਕੋ ਕਹਾ । ਹੇ ਭਾਈ ਕਾਗਜ ਲੇ ਆਵੋ ਤੇ ਜੋੜ ਕਰੋ। ਜੋ ਨਿਕਸਤਾ ਹੈ ਸੋ ਮੇਰੇ ਤੋਂ ਲੇਵੋ । ਗੁਸਾ ਕਾਹੇ ਕਉ ਕਰਤੇ ਹੌ । ਹੇ ਹਰੀ ਲਾਲ ਜਬ ਬਨਕ ਵਹੀ ਲਿਆਇ ਕਰ ਪੀਪਾ ਜੀ ਕਾ ਲੇਖਾ ਕਾਢਣੇ ਲਾਗਾ ਤਿਨਕੋ ਸਮਝਾਂਵਣੇ ਅਰਥ। ਤਬ ਕੋਰੇ ਕਾਗਜ ਲੇਖੇ ਵਾਲੇ ਸਰਬ ਹੀ ਦੇਖੇ। ਸੋ ਦੇਖਤੇ ਹੀ ਹੈਰਾਨ ਅਸਚਰਜ ਸਾ ਹੋਇ ਗਇਆ। ਔਰ ਜੇਤੇ ਪੁਰਖ ਤਿਸਕੇ ਸਹਾਇਕ ਥੇ ਦੁਸ਼ਟ ਯਨ ਅਰ ਔਰ ਜੋ ਲੋਕ ਊਹਾਂ ਕੇ ਪਾਸ ਬੈਠੇ ਖੜੇ ਹੂਏ ਥੇ ਇਸ ਕੌਤਕ ਕੋ ਦੇਖ ਕਰ ਸੋ ਸਰਬ ਹੀ ਸ਼ਰ-

ਮਿੰਦੇ ਹੋ ਕਰ ਅਸਚਰਜਮਾਨ ਹੋਇ ਗਏ, ਅਤੇ ਮੁਖ ਤਿਨਕੇ ਕੁਮਲਾਇ ਜਾਤੇ ਭਏ। ਹੇ ਨਿਜਾਤਮਾ ਬਹੁਤ ਹੀ ਸ਼ਰਮਿੰਦਗੀ ਕੇ ਮਾਰੇ ਭਏ ਊਪਰ ਨੇਤਰ ਕਰ ਭੀ ਦੇਖਣੇ ਜੋਗੇ ਨਾਂ ਰਹੇ। ਤਬ ਊਹਾਂ ਤੇ ਚੁਪ ਚਾਪ ਹੋਇ ਕਰ ਆਪਣੇ ਘਰੋਂ ਮੈਂ ਦਿਲਗੀਰੀ ਕੇ ਮਾਰੇ ਹੂਏ ਚਲੇ ਗਏ। ਹੇ ਮੇਰੇ ਆਤਮਾ ਜਬ ਇਹ ਬਾਤ ਰਾਜਾ ਨੇ ਸੁਣੀ ਤਬ ਪਕੜ ਕਰ ਤਿਸ ਬਾਣੀਏਂ ਕੇ ਪੁਤ੍ਰੀ ਕੋਠੇ ਕੇ ਭੀਤਰ ਪਾਇ ਦੀਆ ਤਿਸਕੇ ਅਨੰਤਰ ਤਿਸ ਬਾਣੀਏਂ ਕੀ ਇਸਤ੍ਰੀ ਨੇ ਆਇ ਕਰ ਭਗਤ ਜੀ ਕੇ ਚਰਨੋਂ ਮੈਂ ਸੀਸ ਰਾਖ ਕਰ ਸਾਰੀ ਬਾਰਤਾ ਰਾਜਾ ਕੇ ਪਕੜਨੇ ਕੀ ਪ੍ਰਗਟ ਕਰੀ। ਤਬ ਭਗਤ ਪੀਪਾ ਜੀ ਨੇ ਕ੍ਰਿਪਾ ਕਰ ਰਾਜਾ ਤੇ ਬਾਣੀਏਂ ਕਉ ਛੁਡ-ਵਾਇਆ। ਹੇ ਹਰੀ ਲਾਲ ਜਬ ਰਾਤ੍ਰ ਪੜੀ ਪੀਪਾ ਜੀ ਕਾ ਗ੍ਰਿਹ ਧਨ ਕਰਕੇ ਵਾਸਦੇਵ ਜੀ ਨੇ ਪੂਰਨ ਕਰ ਦੀਆ ਬਹੁੜੇ ਜਬ ਰਾਤ੍ਰ ਬਿਤੀਤ ਹੂਈ ਤਬ ਦਿਨ ਕੇ ਉਦੇ ਹੋਤੇ ਭਗਤ ਪੀਪਾ ਜੀ ਕਿਆ ਦੇਖੈਂ ਜੋ ਸਾਰਾ ਹੀ ਘਰ ਧਨ ਕਰ ਪੂਰਨ ਹੂਆ ਖੜਾ ਹੈ। ਹੇ ਮੇਰੇ ਨਿਜਾਤਮਾ ਤਬ ਭਗਤ ਜੀ ਨੇ ਨਿਸਚੇ ਕੀਆਕਿਇਹ ਕਿਰਪਾ ਸ੍ਰੀ ਰਾਘਵੇਂ ਕੇ ਪਤੀ ਰਾਜਾ ਰਾਮਾਨੰਦ ਜੀ ਨੇ ਕਰੀ ਹੈ। ਤਉ ਤਿਸੀ ਛਿਨ ਬੁਲਾਇ ਕਰ ਤਿਸ ਬਾਣੀਏਂ ਕਉ ਕਹਾ ਹੇ ਭਾਈ ਆਪਣਾ ਧਨ ਤੁਮ ਲੇ ਜਾਵਹੁ। ਤਬ ਵਹੁ ਕਿਸੀ ਪ੍ਰਕਾਰ ਭੀ ਲਜਾ ਕਾ ਮਾਰਿਆ ਹੂਆ ਨਾਂ ਲੇਤਾ ਭਇਆ। ਪਰ ਤੌ ਭੀ ਬਦੋਬਦੀ ਪੋਟ ਨੂੰ ਬੰਨ੍ਹ ਕਰ ਭਾਰੀ ਧਨ ਕੀ ਤਿਸਕੇ ਸੀਸ ਪਰ ਭਗਤ ਜੀ ਨੇ ਰਾਖ ਹੀ ਦਈ। ਹੇ ਮੇਰੇ ਆਤਮਾ ਤਬ ਧਨ ਕਉ ਪਾਇ ਕਰ ਬਾਣੀਆਂ ਅਤੀਹਰਖਕੋ ਪ੍ਰਾਪਤਭਯਾ। ਅਰਲਾਗਾਮਨ ਵਿਖੇ ਵਿਚਾਰ ਕਰਨੇ ਕਿਆ ਕਿ ਲੈਨਾ ਤੋ ਮੈਨੇ ਥੋੜਾ ਥਾ ਪਰ ਮੁਝ ਕਉ ਬਹੁਤ ਹੀ ਧਨ ਕ੍ਰਿਪਾ ਕਰਕੇ ਭਗਤ ਜੀ ਨੇ ਦੀਆ ਹੈ

ਇਸ ਕਰ ਮੇਰੀ ਸ਼ਰਮਿੰਦਗੀ ਦੂਰ ਭਈ ਹੈ। ਤਿਸਤੇ ਅਨੰਤਰ ਹੇ ਹਰੀ ਲਾਲ ਜੇਤਾ ਧਨ ਗ੍ਰਹ ਮੈਂ ਦੂਰ ਰਿਹਾ ਥਾ। ਸੋ ਵਹਾਂ ਹੀ ਤਿਆਗ ਕਰ ਪੀਪਾ ਜੀ ਬਨ ਮੈਂ ਚਲੇ ਜਾਤੇ ਭਏ। ਤਾਂਤੇ ਹੇ ਮੇਰੇ ਮਨ ਜਬ ਤੂੰ ਭੀ ਇਸੀ ਪ੍ਰਕਾਰ ਭਗਵਾਨ ਵਾਸਦੇਵ ਜੀ ਪਰਾਇਣ ਹੋਇ ਰਹੇਂਗਾ।ਔਰ ਰਾਤ ਦਿਨ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਕਰਤਾ ਰਹੇਂਗਾ। ਤਬ ਤੇਰੀ ਭੀ ਸਹਾਇਤਾ ਇਸੀ ਪ੍ਰਕਾਰ ਜਹਾਂ ਤਹਾਂ ਦੀਨਬੰਧੂ ਪਾਰਬ੍ਰਹਮ ਕਰੇਗਾ ॥੧॥੧੯॥੫੦ ॥ ਇਤੀ ਉਨੀਸਵੀਂ ਸਾਖੀ ॥ ੫੦ ॥

--o--

ਆਗੇ ਬੀਸਵੀਂ ਸਾਖੀ ਪੀਪਾ ਜੀ ਕੀ ਚਲੀ

ਆਤਮ ਦਰਸੀਓ ਵਾਚ ॥ ਹੇ ਮੇਰੇ ਨਿਜਾਤਮਾ ਏਕ ਔਰ ਸਾਖੀ ਮੇਰੇ ਤੇ ਸੁਣਿ। ਸੋ ਕੈਸੀ ਸਾਖੀ ਹੈ ਜਿਸਕੇ ਸੁਣੇ ਤੇ ਅਸਚਰਜ ਹੋਇ ਜਾਈਏ ਅਰ ਭਗਵੰਤ ਕੇ ਨਾਮ ਵਿਖੇ ਨਿਸਚਾ ਦ੍ਰਿੜ ਹੋਵੈ। ਐਸੇ ਰਾਮ ਕੇ ਨਾਮ ਕੀ ਸਾਖੀ। ਹੇ ਮੇਰੇ ਆਤਮਾ ਜਿਸ ਕਾਲ ਪੀਪਾ ਜੀ ਧਨ ਕਾ ਭਰਾ ਹੂਆ ਗ੍ਰਹ ਤਿਆਗ ਕਰ ਬਨ ਮੈ ਚਲੇ ਗਏ। ਤਬ ਤਹਾਂ ਤਿਨਕੋ ਰਸਤੇ ਮੈਂ ਆਵਤਾ ਏਕ ਪੁਰਖ ਮਿਲਿਆ । ਸੋ ਭਗਤ ਜੀ ਕਉ ਦੇਖਤਾ ਹੀ ਤਿਨਕੇ ਚਰਨੋਂ ਮੈਂ ਗਿਰ ਪੜਾ। ਬਹੁੜੋ ਹਾਥ ਜੋੜ ਕਰ ਵਾਂ ਨੇ ਬੇਨਤੀ ਕਰੀ। ਹੇ ਮਹਾਰਾਜ ਜੀ ਮੈਂ ਗੋ ਹਤਿਆਰਾ ਹੋਂ ਅਰ ਮੁਝਕੋ ਨਗਰ ਤੇ ਲੋਕੋਂ ਨੇ ਨਿਕਾਸ ਦੀਆ ਹੈ। ਕਾਹੇ ਤੇ ਵਹੁ ਕਹਤੇ ਹੈਂ ਤੂੰ ਪ੍ਰਾਸ-ਚਿਤ ਕਰ। ਬ੍ਰਹਮਣਾ ਕੋ ਭੋਜਨ ਦੇਹ, ਗੰਗਾ ਜੀ ਜਾਹੁ ਤਬ ਤੇਰੇ ਸਾਥ ਵਰਤੇਂਗੇ। ਹੇ ਭਗਵਨ ਮੇਰੇ ਪਾਸ ਧਨ ਨਹੀਂ ਇਹ ਕਾਰਜ ਧਨ ਬਿਨਾਂ ਹੋਤਾ ਨਹੀਂ ਤਾਂਤੇ ਮੈਂ ਕੈਸੇ ਕਰੂੰ। ਔਰ ਕਹਾਂ ਜਾਵੋਂ। ਹੇ ਮੇਰੇ ਆਤਮਾ ਐਸੇ ਸੁਣ ਕਰ ਵਾ ਨਿਰ-

ਧਨ ਪੁਰਖ ਤੇ ਵਾਂ ਪਰ ਦਿਆਲੂ ਹੋਇ ਕਰ ਤਿਸਕੋ ਆਪਨੇ ਗ੍ਰਹ ਮੈਂ ਲੇ ਆਵਤੇ ਭਏ । ਤਬ ਗ੍ਰਹ ਮੈਂ ਆਇ ਕਰ ਭਗਤ ਜੀਨੇ ਵੀਚਾਰ ਕੀਆ ਕਿਆ ਕਿ ਨਾਮ ਕੇ ਤੁਲ ਅਵਰ ਕਵਨ ਪ੍ਰਾਸਚਿਤ ਹੈ। ਕੋਟਨ ਕੋਟਾਨ ਪਾਪੋਂ ਕੇ ਨਾਸ ਕਰਨੇ ਹਾਰਾ ਰਾਮ ਨਾਮ ਹੈ । ਹੇ ਨਿਜਾਤਮਾ ਐਸੇ ਵਿਚਾਰ ਕਰ ਤਿਸ ਕਉ ਕਹਾ । ਹੇ ਭਾਈ ਕਹੋ ਰਾਮ। ਜਬ ਵਾਂ ਨੇ ਕਹਾ ਸ੍ਰੀ ਰਾਮ ਤਬ ਵਾਂ ਕੇ ਸਾਥ ਮਿਲ ਕਰ ਭੋਜਨ ਕਰ ਲੇਤੇ ਭਏ । ਅਰ ਕਹਾ ਅਬ ਤੂੰ ਪਵਿਤ੍ਰ ਭਇਆ ਹੈਂ ਜਾਹੁ ਆਪਣੇ ਗ੍ਰਹ ਵਿਖੇ । ਹੇ ਨਿਜਾਤਮਾ ਐਸੇ ਕਹਿਕਰ ਵਾਂਕੋ ਗ੍ਰਹ ਮੈਂ ਪਠ ਦੀਆ। ਜਬ ਉਸ ਨਗਰ ਕੇ ਬ੍ਰਾਹਮਣੋਂ ਨੇ ਸੁਣਾ ਜੋ ਪੀਪਾ ਭਗਤ ਜੀ ਨੇ ਇਸਕੋ ਸਾਥ ਰਲਾਇ ਲੀਆ ਹੈ । ਤਬ ਵਹੁ ਸਰਬ ਬ੍ਰਾਹਮਣ ਈਰਖਾ ਮਤਸਰ ਕੇ ਮਾਰੇ ਹੂਏ ਖਿਝ ਕਰ ਇਕਤ੍ਰ ਹੋਇਕੇ ਪੀਪਾ ਜੀ ਕੇ ਪਾਸ ਆਇ ਪ੍ਰਾਪਤ ਭਏ। ਔਰ ਲਾਗੇ ਕਹਣੇ ਹੇ ਪੀਪਾ ਤੈਨੇ ਇਸ ਹਤਿਆਰੇ ਕਉ ਸਾਥ ਮਿਲਾਇ ਲੀਆ ਹੈ ਆਪਣੇ ਆਪ ਹੀ। ਔਰ ਕਿਸੀ ਬ੍ਰਾਹਮਣ ਕਾ ਵਿਚਾਰ ਤੈਨੇ ਨਹੀ ਕੀਆ । ਜੋ ਕੋਈ ਅਵਰ ਭੀ ਬ੍ਰਾਹਮਣ ਦੇਸ ਮੈਂ ਹੈ। ਤੇਰਾ ਨਿਸ਼ਟਾ ਰਾਮ ਕੇ ਨਾਮ ਮੈਂ ਬਹੁਤ ਹੈ। ਔਰ ਕਿਸੀ ਕਾ ਨਿਸ਼ਟਾ ਨਹੀ । ਤਾਂਤੇ ਹਮ ਤੁਮਾਰਾ ਨਿਸ਼ਟਾ ਰਾਮ ਕੇ ਨਾਮ ਮੈਂ ਤਬ ਜਾਣੇ ਜਬ ਹਰੀ ਕੇ ਬਾਹਿਨ ਕੋ ਤੁਮ ਮੋਦਕ ਖਵਾਇ ਦਿਖਲਾਇ । ਤਬ ਪੀਪਾ ਜੀ ਨੇ ਕਹਾ ਭਲੀ ਬਾਤ ਹੈ। ਐਸੇ ਪਰਸਪਰ ਕਹਿ ਕਰ ਮੋਦਕੋਂ ਕਾ ਥਾਲ ਮੰਗਵਾਇ ਕਰ ਜਹਾਂ ਵਾਸਦੇਵ ਜੀਕੇ ਬਾਹਿਨ ਗਰੜ ਜੀ ਕਾ ਸਰੂਪ ਥਾ ਤਹਾਂ ਸਰਬ ਜਾਇ ਮੰਦਰ ਮੈਂ ਇਕਤ੍ਰ ਹੂਏ। ਹੇ ਹਰੀ ਲਾਲ ਤਬ ਪੀਪਾ ਜੀ ਨੇ ਗਰੜ ਕੋ ਕਹਾ ਹੇ ਹਰੀ ਬਾਹਿਨ ਜੇਕਰ ਤੁਮਕੋ ਪ੍ਰਭੂ ਵਾਸਦੇਵ ਜੀ ਕੇ

ਨਾਮ ਪਰ ਭਰੋਸਾ ਹੈ । ਤਬ ਯਾਹਿ ਮੋਦਕਾਂ ਕੋ ਆਪ ਭਖਨ ਕਰੀਏ। ਹੇ ਮੇਰੇ ਆਤਮਾ ਜਬ ਐਸੇ ਪੀਪਾ ਜੀ ਨੇ ਕਹਾ।ਤਬ ਗਰੜ ਜੀ ਏਕ ਏਕ ਮੋਦਕ ਕੋ ਪਕੜ ਕਰ ਐਸੇ ਚੁਗ ਲੀਆਂ ਜੈਸੇ ਪੰਛੀ ਅੰਨ ਕੇ ਦਾਣਿਆਂ ਕਉ ਚੁਗ ਜਾਤਾ ਹੈ। ਤਬ ਇਸ ਕਉਤਕ ਕਉ ਦੇਖ ਕਰ ਸਰਬ ਹੀ ਬ੍ਰਾਹਮਣ ਅਤੇ ਲੋਗ ਚਕ੍ਰਿਤ ਸੇ ਹੋਇ ਗਏ। ਔਰ ਸ਼ਰਮਿੰਦੇ ਹੋਇ ਕਰ ਆਪੋ ਆਪਣੇ ਘਰਾਂ ਕਉ ਚਲੇ ਗਏ। ਹੇ ਨਿਜਾਤਮਾ ਮੈਂ ਤੁਝ ਕਉ ਪੀਪਾ ਜੀ ਕੀਆਂ ਸਾਖੀਆਂ ਕਿਤਨੀਆਂਕੁ ਕਹੋਂ। ਬਿਅੰਤ ਹੀ ਹੈਂ। ਤਾਂਤੇ ਤੂੰ ਐਸੇ ਨਿਸਚੇ ਕਰ। ਕਿਆ ਕਿ ਜਬਲਗ ਸਰੀਰ ਪੀਪਾਜੀਕਾ ਮਾਤਲੋਕ ਮੈਂ ਰਹਾ। ਤਬ ਤਕ ਐਸੇ ਐਸੇ ਚਰਿਤਰ ਅਨੇਕ ਹੀ ਕਰਤੇ ਰਹੇ ਜਿਨੋਂ ਚਰਿਤਰੋਂ ਵਿਖੇ ਆਪਣੀ ਸਿਮ੍ਰਿਤ ਮਾਤ੍ਰ ਮੈਨੇ ਕੁਛਕ ਤੇਰੇ ਪ੍ਰਤੀ ਸੰਖੇਪ ਕਰ ਕਹੇ ਹੈਂ। ਸੋ ਇਹ ਸਾਖੀਆਂ ਕੈਸੀਆਂ ਹੈਂ ਮਹਾਂ ਉਤਮ ਹੈਂ ਅਮ੍ਰਿਤ ਰੂਪ ਪ੍ਰੇਮ ਕੀਆਂ ਭਰੀਆਂ ਹੂਈਆਂ ਹੈਂ। ਜਿਨ ਕੇ ਪੜ੍ਹਨੇ ਸੁਣਨੇ ਕਰ ਪ੍ਰੇਮਾਭਗਤ ਕੀ ਪ੍ਰਾਪਤ ਹੋਤੀ ਹੈ । ਔਰ ਸਰਬ ਪਾਪੋਂ ਕਾ ਨਾਸ ਹੋਤਾ ਹੈ। ਹੇ ਨਿਜਾਤਮਾ ਦੇਖ ਤੂੰ ਧਿਆਨ ਦੇ ਕਰਕੇ ਜਿਸ ਪਰ ਅਨੁਗ੍ਰਹ ਠਾਕਰ ਜੀ ਕੀ ਭਈ ਹੈ। ਤਿਸ ਕਉ ਕੈਸੇ ਕਠਨ ਅਸਥਾਨ ਮੈਂ ਰਖਿਆ ਹੈ। ਤਾਂਤੇ ਤੂੰ ਭੀ ਸਰਬ ਓਰ ਤੇ ਨਿਰਾਸਾ ਹੋਇ ਕਰ ਪਤਿਤ ਪਾਵਨ ਜੀ ਕੀ ਸ਼ਰਨ ਕੋ ਪ੍ਰਾਪਤ ਹੋ ਜਿਸ ਕਰ ਸਰਬ ਬਿਖੜੇ ਠਉਰ ਮੈਂ ਤੇਰੀ ਭੀ ਦੀਨਬੰਧੂ ਸਹਾਇਤਾ ਕਰੈ। ਹੇ ਮੇਰੇ ਆਤਮਾ ਕੈਸਾ ਭਗਵਤ ਕਾ ਨਾਮ ਹੈ ਜਿਸਕਾ ਮਹਾਤਮ ਆਪ ਸ੍ਰੀਮੁਖਾਰਬਿੰਦ ਦੁਆਰਾ ਕਹਿਆ ਹੈ॥ ਮ: ੫ ॥ ਹਰਿ ਚਰਨ ਸਰਨ ਕਲਿਆਨ ਕਰਨ। ਪ੍ਰਭ ਨਾਮ ਪਤਿਤ ਪਾਵਨੋ॥ ੧ ॥ ਤਾਂਤੇ ਐਸੇ ਨਾਮ ਕੋ ਸਰਬ ਕਾਲ ਸਿਮਰ। ਕਿਸੀ ਕਾਲ ਭੀ ਸ੍ਰੀਵਾਹਿਗੁਰੂ ਨਾਮ ਤੇ ਚਿਤ

ਉਥਾਨ ਨਾਂ ਕਰ ॥੧॥ ੨੦ ॥ ੫੧॥

ਇਤਿ ਸ੍ਰੀਗੁਰ ਭਗਤਮਾਲ ਗ੍ਰੰਥੇ ਆਤਮਦਰਸੀ ਨਿਜਾਤਮ ਪ੍ਰਬੋਧ ਪੀਪੇ ਜੀਕੀ ਸਾਖੀਆਂ ਸੰਪੂਰਨ ਵਰਨਨੰ ਨਾਮ ਅਠੱਤੀਸਵੋਂ ਉਪਾਖਿਆਨ ॥੩੮।੫੧॥



# ਅਬ ਉਣਤਾਲੀਵਾਂ ਅਧ੍ਯਾਇ ਲਿਖ੍ਯਤੇ

ਆਗੇ ਸਾਖੀ ਰਾਜਾ ਪ੍ਰੀਛਤ ਜੀ ਕੀ ਚਲੀ

੧ ਓ ਸਤਿਗੁਰਪ੍ਰਸਾਦਿ ॥

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਅਬ ਤੂੰ ਔਰ ਸੁਣ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਪਾਠ ਕਹਿਆ ਹੈ। ਜਿਹ ਅਨੁਗ੍ਰਹ ਠਾਕੁਰ ਕੀਓ ਆਪ। ਸੇ ਤੈ ਲੀਨੇ ,ਭਗਤ ਰਾਖ। ਤਿਨ ਕਾ ਗੁਣ ਅਉਗਣ ਨ ਬੀਚਾਰਿਓ ਕੋਇ। ਇਹ ਬਿਧ ਦੇਖ ਮਨ ਲਗਾ ਸੇਵ॥੧॥ ਸੋ ਪ੍ਰਿਥਮੇ ਤੁਝ ਕੋ ਪੀਪਾ ਭਗਤ ਜੀ ਕੀ ਸਾਖੀ ਇਸੀ ਪਰਥਾਇ ਕਹੀ ਸੀ। ਕਿ ਜਿਸ ਪਰ ਅੰਤਰਯਾਮੀ ਪ੍ਰਾਣ ਪੁਰਖੋਤਮ ਨੇ ਅਨੁਗ੍ਰਹ ਕੀ ਦ੍ਰਿਸ਼ਟ ਕਰੀ ਹੈ ਤਿਸੀ ਭਗਤ ਕੋ ਆਪ ਦੀਨਾਬੰਧੂ ਨੇ ਸਰਬ ਦੁਖਾਂ ਤੇ ਰਾਖ ਲੀਆ ਹੈ। ਜੈਸੇ ਪੀਪਾ ਜੀ ਕੀ ਰਖਿਆ ਸਰਬ ਓਰ ਤੇ ਕਰੀ ਹੈ ਤੈਸੇ ਭਗਤ ਪ੍ਰੀਛਤ ਜੀ ਕੀ ਰਖਿਆ ਸਰਬ ਪ੍ਰਕਾਰ ਕਰ ਸਰਬ ਓਰ ਤੇ ਕਰੀ ਹੈ।ਸੋ ਪ੍ਰੀਛਤ ਜੀ ਕੈਸੇ ਹੈਂ ਨਉ ਪਰਕਾਰ ਕੀ ਭਗਤ ਜੋ ਕਹੀ ਹੈ ਤਿਸ ਮੈਂ ਸ੍ਰਵਣ ਭਗਤ ਪ੍ਰਿਥਮੇਂ ਰਾਜਾ ਪ੍ਰੀਛਤ ਜੀ ਕੀ ਪਰਧਾਨ ਹੈ। ਸੋ ਕੈਸੇ ਹੈ ਜਿਸ ਕਾਲ ਸਰੀਰ ਕਾ ਅੰਤ ਪ੍ਰੀਛਤ ਨੇ ਜਾਣਾ। ਤਬ ਸੁਕਦੇਵ ਜੀ ਕਉ ਬੁਲਾਇ ਕਰ ਤਿਸਤੇ ਸ੍ਰੀ ਮਤ ਭਾਗਵਤ ਸਪਤਾਹਿ ਸੁਣਨੇ ਕਾ ਪ੍ਰਣ ਕੀਆ। ਜਬ ਪਾਂਚ

ਦਿਨ ਹੂਏ ਸੁਕਦੇਵ ਜੀ ਕੋ ਕਥਾ ਵਾਚਤੇ। ਤੌ ਬਯਾਸਪੁਤ੍ਰਕੇਮਨਮੈਂ ਐਸੇ ਆਈ। ਕਿ ਦੇਖੀਏ ਰਾਜਾ ਕਾ ਚਿਤ ਕਥਾ ਕੇ ਸ੍ਰਵਣ ਮੈਂ ਸਮਾਧਾਨ ਹੈ ਕਿ ਮਰਨੇ ਕੀ ਚਿੰਤਾ ਮੈਂ ਮਗਨ ਹੈ। ਐਸੇ ਜਾਣ ਕਰ ਕਥਾ ਕਰਤੇ ਕਰਤੇ ਤੂਸਨੀ ਹੋਇ ਗਏ ਜਬ ਸੁਕਦੇਵ ਜੀ ਤੂਸਨੀ ਹੂਏ ਤਬ ਝਟਤ ਹੀ ਰਾਜਾ ਪ੍ਰੀਛਤ ਨੇ ਪ੍ਰਾਣਾਂ ਕਾ ਪਰੀ ਤਿਆਗ ਕਰ ਦੀਆ। ਜਬ ਬਿਆਸਪੁਤ੍ਰ ਨੇ ਪ੍ਰਾਣਾਂ ਤੋਂ ਬਿਨਾਂ ਰਾਜਾ ਕਾ ਸਰੀਰ ਦੇਖਿਆ ਤਬ ਹੈਰਾਨ ਅਸਚੇਰਜ ਹੋਇ ਗਇਆ ਔਰ ਨਿਸਚੇ ਕਰ ਜਾਣਾ ਜੋ ਇਸਕੇ ਚਿਤ ਕੀ ਬ੍ਰਿਤ ਸ਼ਾਸਤ੍ਰ ਕੇ ਸ੍ਰਵਣ ਮੈ ਤਦ ਰੂਪ ਭਈ ਹੈ ਮਰਣੇ ਕੀ ਚਿੰਤਾ ਕਿੰਚਤਮਾਤ੍ਰ ਵਾਕੇ ਚਿਤ ਮੈਂ ਕੋਈ ਨਹੀ।ਐਸੇ ਜਾਣ ਕਰ ਬਹੁੜ ਸ਼ਾਸਤ੍ਰ ਕੇ ਵਚਨ ਕੀ ਧੁਨ ਕੋ ਉਚਾਰਾਹੇ ਨਿਜਆਤਮਾਂ ਜਬ ਭਗਵਤ ਸਬੰਧੀਵਚਨ ਰਾਜਾ ਕੇ ਸ਼੍ਰਵਣੋਂ ਮੈਂ ਪੜਾ। ਤਬ ਝਟਤ ਹੀ ਰਾਜਾ ਪਰੀਛਤ ਚੈਤੰਨ ਹੋਇ ਜਾਤਾ ਭਇਆ। ਬਹੁਤ ਸੀ ਸਰਧਾ ਭਗਵੰਤ ਕੇ ਯਸ ਸ੍ਰਵਣ ਮੈਂ ਰਾਜਾ ਕੀ ਹੂਈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਸੰਬੰਧੀ ਇਸ ਪ੍ਰਕਾਰ ਵਚਨ ਕੀਆ ਹੈ। ਆਖਾ ਜੀਵਾ ਵਿਸਰੈ ਮਰਿ ਜਾਉ ॥ ੧ ॥ ਸ੍ਰੀ ਗੁਰੂ ਅਰਜਨ ਦੇਵ ਜੀ ਕੀ ਭਗਵਤ ਕੇ ਨਾਮ ਮੈ ਭੀ ਬੜੀ ਸਰਧਾ ਹੂਈ ਹੈ।ਤਿਨੋਂ ਕਾਇਹ ਵਚਨ ਹੈ। ਮਰ ਕਿਨ ਜਾਹੀ ਜਿਨ ਬਿਸਰਤ ਰਾਮ। ਨਾਮ ਬਿਹੂਨ ਜੀਵਨ ਕਉਨ ਕਾਮ ॥ ੨ ॥ ਤਾਂਤੇ ਤੂੰ ਨਿਸਚੇ ਕਰ ਹੇ ਮੇਰੇ ਆਤਮਾ ਨਉਧਾ ਭਗਤ ਮੈਂ ਮੁਖ ਭਗਤੀ ਰਾਜਾ ਪ੍ਰੀਛਤ ਜੀ ਕੀ ਹੈ ਸੋ ਇਹ ਸਲੋਕ ਭੀ ਤਿਸਹੀ ਪ੍ਰਥਾਇ ਸ੍ਰੀ ਗੁਰੂ ਅਰਜਨ ਜੀ ਕਹਿਆ ਹੈ। ਤਾਂਤੇ ਅਬ ਰਾਜਾ ਪ੍ਰੀਛਤ ਜੀਕੀ ਸਾਖੀ ਤੂੰ ਸਮਾਧਾਨ ਹੋਇ ਕਰ ਮੇਰੇ ਤੇ ਸੁਣ। ਸੁਣ ਸਾਖੀ ਮਨ ਜਪਿ ਪਿਆਰ ॥ ੧ ॥ ਸ੍ਰੀ ਗੁਰੂ ਅਰਜਨ ਦੇਵ ਜੀ ਪਰਮ ਬ੍ਰਹਮ ਪ੍ਰਮਾਤਮਾਂ ਕੇ

ਚਰਨਾਰਬਿੰਦ ਕੀ ਓਰ ਮੁਖ ਕਰਕੇ ਕਹੇ ਹੈਂ। ਕਿ ਹੇ ਅੰਤਰਯਾਮੀ ਸਚਦਾ ਨੰਦ ਵਿਭੂ ਰੂਪ ਹੇ ਪ੍ਰਾਣ ਪੁਰਖੋਤਮ ਹੇ ਠਾਕਰ ਜੀ ਜਿਸ ਪੇਰ ਅਨੁਗ੍ਰਹ ਆਪ ਤੈਨੇ ਕਰੀ ਹੈ। ਸੇ ਭਗਤ ਆਪ ਤੈਨੇ ਰਾਖ ਲੀਨੇ ਹੈਂ। ਕਿਸਤੇ ਰਾਖ ਲੀਨੇ ਹੈਂ। ਪ੍ਰਿਥਮੇ ਅਵਿਦਿਆ ਰੂਪ ਰਾਖਸੀ ਤੇ। ਪੁਨਾਂ ਅਗਿਆਨ ਰੂਪੀ ਬਿਖਮਜੂਅਰਤੇ ਆਸਾ ਤ੍ਰਿਸ਼ਨਾਂ ਰੂਪੀ ਡਾਇਣੋਂ ਤੇ ਅਹੰਕਾਰ ਰੂਪੀ ਪ੍ਰੇਤ ਤੇ। ਕ੍ਰੋਧ ਰੂਪ ਰਾਖਸ਼ ਤੇ ਦਾਵਾ ਅਗਨ ਤੇ ਜਠਰ ਅਗਨ ਤੇ ਮਾਇਆ ਅਗਨ ਤੇ ਜਨਮ ਮਰਨ ਤੇ ਨਰਕ ਸੁਅਰਗ ਤੇ ਭੈ ਭਰਮ ਤੇ ਸੁਖ ਦੁਖ ਤੇ ਸੰਪਤਾ ਬਿਪਤਾ ਤੇ ਹਾਨ ਲਾਭ ਤੇ ਮਾਨ ਅਪਮਾਨ ਤੇ ਬੰਧ ਮੋਖ ਤੇ ਗ੍ਰਹਨ ਤਿਆਗ ਤੇ ਹਰਖ ਸੋਗ ਤੇ ਇਤਾਦ ਜੋ ਦੂੰਦ ਸਬਦ ਹੈਂ। ਸਰਬ ਕਾਲ ਦੁਖੋਂ ਕਾ ਦਾਤਾ ਅਰ ਪਰਮ ਮੀਠਾ ਇਸ ਕਾ ਸਤਰੂ ਜੋ ਸਰਬਕਾਲ ਇਸਕਾ ਘਾਤਹੀ ਕੀਆ ਚਾਹਤਾ ਹੈ ਇਹ ਦੂੰਦ ਸਬਦ ਕੈਸਾ ਹੈ। ਜਿਸ ਨੇ ਬਡੇ ਬਡੇ ਦੇਵਤਾ ਰਿਖੀ ਮੁਨੀ ਰਾਖਸ਼ ਸਾਧਿਕ ਸਿਧ ਪੀਰ ਪੈਕਾਂਬਰਾਦਕਾਂ ਤੋਂ ਲੈਕੇ ਚਬੀਣੇ ਕੀ ਨਿਆਈਂ ਚਾਬ ਲੀਏ ਹੈਂ। ਤਿਸ ਐਸੇ ਦੁਸ਼ਟ ਸੁਭਾਵ ਵਾਲੇ ਦੂੰਦ ਤੇ ਆਪਣੇ ਭਗਤਾਂ ਕੋ ਆਪਣੀ ਅਨੁਗ੍ਰਹ ਕਰ ਆਪ ਰਾਖ ਲੀਆ ਹੈ। ਕਿੰਚਤ ਮਾਤ੍ਰ ਭੀ ਤਿਨਕੇ ਅਸਤ੍ਰ ਸ਼ਸਤ੍ਰਾਦਿਕੋਂ ਕਾ ਦੁਖ ਔਰ ਸਰਪ ਸਿੰਘ ਜਲ ਅਗਨ ਵਾਯੂ ਆਦਿਕੋਂ ਕਾ ਦੁਖ ਇਹ ਤਿਨ ਕੇ ਮਨ ਔਰ ਤਨ ਕਉ ਸਪਰਸ਼ ਹੋਣਾ ਨਹੀ ਪਾਇਆ। ਹੇ ਨਿਜਆਤਮਾ ਅਬ ਤੂੰ ਇਸ ਮੈਂ ਮੇਰੇ ਤੇ ਸਾਖੀਸੁਣਿ। ਜਿਸ ਕਾਲ ਮੈਂ ਮਹਾਂਭਾਰਤ ਕਾ ਅੰਤ ਆਇਆ। ਤਬ ਦਰੋਪਤੀ ਕੇ ਪੁਤਰ ਪਾਂਚ ਦਰੋਣਾਚਾਰਯ ਕਾ ਪੁਤਰ ਅਸਵਸਥਾਮਾ ਹਤ ਕਰਤਾ ਭਇਆ ਜਬ ਦਿਨ ਉਦੇ ਹੂਆ ਤਬ ਅਰਜਨ ਭੀਮਾਦ ਪੁਤਰੋਂ ਕਉ ਮ੍ਰਿਤੂ ਹੂਆ ਦੇਖ ਕਰ ਅਤੀ ਕੁਪਤ ਹੋਤੇ ਭਏ ਔਰ

ਤਿਸਕੇ ਪਕੜਨੇ ਕੋ ਅਰਬ ਵਾਂਕੇ ਪੀਛੇ ਧਾਇਕੈ ਜਾਇ ਤਿਸ ਕਉ ਕੇਸਾਂ ਤੇ ਪਕੜਤੇ ਭਏ। ਅਰ ਫੜ ਕਰ ਰਾਜਾ ਯੁਧਿਸ਼ਟਰ ਕੇ ਪਾਸ ਲੇ ਆਏ। ਤਬ ਧਰਮ ਪੁਤਰ ਨੇ ਕਹਾ ਹੇ ਦਰੋਪਦੀ ਅਬ ਕਹੁ ਇਸਕੀ ਕਉਨਸੀ ਦਸ਼ਾ ਕਰੀਏ। ਇਹ ਮਹਾਂ ਭਾਰੀ ਅਤੀ ਪਾਪੀ ਹੈ। ਹੇ ਨਿਜਾਤਮਾ ਐਸੇ ਸੁਣ ਕਰ ਧਰਮ ਪੁਤਰ ਕੇ ਮੁਖ ਤੇ ਦਰੋਪਤੀ ਕਹਤੀ ਭਈ ਹੇ ਮਹਾਰਾਜ ਅਬ ਤਉ ਮੇਰੇ ਪੁਤਰ ਫਿਰਤੇ ਨਹੀ ਮ੍ਰਿਤੂ ਕੇ ਮੁਖ ਤੇ। ਤਾਂਤੇ ਇਹ ਗੁਰ ਪੁਤਰ ਬ੍ਰਾਹਮਣ ਹੈ ਅਬ ਵਾਂਕੋ ਛੋਡ ਦੀਜੀਏ। ਜਬ ਐਸੇ ਦਰੋਪਤੀ ਨੇ ਕਹਾ। ਤਬ ਹਰੀ ਭਗਵਾਨ ਕ੍ਰਿਸ਼ਨਚੰਦਰ ਕਹਤੇ ਭਏ ਹੇ ਭੀਮਸੈਣ ਪ੍ਰਿਥਮੇ ਜੋ ਤੈਨੇ ਪ੍ਰਣ ਕੀਆ ਹੈ ਯਾ ਪਾਪੀ ਕੇ ਮਾਰਨੇ ਕਾ। ਤਾਂਤੇ ਅਬ ਤਿਸ ਪ੍ਰਣ ਮੈਂ ਭੰਗ ਮਤ ਪਾਵੋ। ਹੇ ਭੀਮ ਵਾਂ ਪਾਪੀ ਕਾ ਮਸਤਕ ਪਾੜ ਕਰ ਯਾਂਕੇ ਭੀਤਰ ਜੋ ਮਣ ਹੈ ਤਿਸਕੋ ਕਾਢ ਲੇਵਹੁ। ਹੇ ਹਰੀ ਲਾਲ ਜਬ ਐਸੇ ਜਾਦੋਪਤਿ ਜਗਦੀਸ ਨੇ ਕਹਾ। ਤਬ ਤੁਰਤ ਹੀ ਭੀਮਸੈਨ ਉਠ ਕਰ ਤਲਵਾਰ ਹਾਥ ਮੈਂ ਲੈਕੇ ਅਸ੍ਵਸਥਾਮਾ ਕਾ ਮਸਤਕ ਪਾੜ ਕਰ ਤਿਸ ਕੇ ਭੀਤਰ ਤੇ ਮਣ ਨਿਕਾਸ ਲੇਤਾ ਭਇਆ। ਜਬ ਤਿਸ ਕੇ ਸੀਸ ਤੇ ਮਣ ਨਿਕਾਸ ਲਈ ਤਬ ਦੀਨਾਬੰਧੂ ਜੀ ਨੇ ਬਚਨ ਕੀਆ। ਹੇ ਬ੍ਰਿਕੋਦਰ ਅਬ ਇਸ ਪਾਪੀ ਕਉ ਛਾਡ ਦੇਹ। ਹੇ ਨਿਜਾਤਮਾ ਐਸੇ ਸੁਣਕਰ ਭੀਮ ਜੀ ਤਿਸਕੋ ਛੋੜ ਦੇਤੇ ਭਏ। ਜਬ ਅਸ੍ਵਸਥਾਮਾ ਮਸਤਕ ਪੜਾਇਕੇ ਮਣ ਤਿਨਕੋ ਦੇਕਰ ਰੁਧਰ ਵਹਤੇ ਹੂਏ ਪਸਚਾਤਾਪ ਕਰਤਾ ਭਾਗ ਕਰਕੇ ਤਿਸ ਅਸਥਾਨ ਸੇ ਚਲਿਆ। ਤਬ ਕ੍ਰੋਧ ਕਰਕੇ ਅਰਜਨ ਕੀ ਨੁਖਾ ਉਤ੍ਰਾ ਕਉ ਗਰਭਵੰਤੀ ਜਾਣ ਕਰਕੈ ਮੰਤ੍ਰ ਪੜ੍ਹ ਕਰ ਅਸਤ੍ਰ ਕਉ ਚਲਾਵਤਾ ਭਇਆ। ਅਰਥੇਹ ਜੋ ਪਾਂਚ ਆਗੇ ਮਾਰੇ ਹੈਂ ਉਤ੍ਰਾ ਕੇ

ਗਰਭ ਮੈਂ ਬੀ ਬਾਲਕ ਨਾ ਰਹਿਣਾ ਪਾਈਏ। ਜਿਸਤੇ ਇਨਕੀ ਬੰਸ ਹੀ ਹਾਨ ਹੋਇ ਜਾਵੈ। ਹੇ ਨਿਜਾਤਮਾਂ ਐਸੇ ਜਾਨ ਕਰ ਜਬ ਬ੍ਰਾਹਮਣ ਨੇ ਅਸਤ੍ਰ ਚਲਾਇਆ। ਤਉ ਉਤ੍ਰਾ ਅਸਤ੍ਰ ਕੇ ਤੇਜਕਰ ਕਸ਼ਟ ਕੋ ਪ੍ਰਾਪਤ ਹੋਈ ਹੂਈ ਸ੍ਰੀ ਜਨਾਰਦਨ ਭਗਵਾਨ ਕਾ ਧਿਆਨ ਕਰਤੀ ਭਈ। ਜਦ ਉਤ੍ਰਾ ਨੇ ਕੇਸ਼ਵ ਭਗਵਾਨ ਕਾ ਧਿਆਨ ਕੀਆ ਤਬ ਦੀਨਬੰਧੂ ਸਰਬ ਕੇ ਰਿਦਾਂ-ਤਰ ਵਿਆਪਕ ਅੰਤ੍ਰਯਾਮੀ ਤਿਸਕੇ ਚਿਤ ਕੀ ਲਖ ਕਰ ਸੂਖਮ ਰੂਪ ਹੋਕੇ ਗਰਭ ਕੇ ਅਵਾਂਤਰ ਬਾਲਕ ਕੀ ਰਖਿਆ ਕਰਤੇ ਭਏ ਪਰ ਕੈਸੇ ਰਖਿਆ ਕਰੀ। ਸੁਦਰਸ਼ਨ ਚੱਕ੍ਰ ਹਾਥ ਮੈਂ ਧਾਰ ਕਰ ਤਿਸਕੇ ਚਾਰੋਂ ਤਰਫ ਘੂੰਮਤੇ ਭਏ ਕਿੰਚਤ ਮਾਤ੍ਰ ਭੀ ਉਤ੍ਰਾ ਕੋ ਬਾਲਕ ਕੇ ਸਹਤ ਕਸ਼ਟ ਨ ਪ੍ਰਾਪਤ ਹੋਣੇ ਦੀਆ। ਕੇਵਲ ਹੀ ਅਸ੍ਵਥਾਮਾ ਕਾ ਅਸਤ੍ਰ ਮੰਤ੍ਰ ਸਹਿਤ ਹੀ ਬਿਰਲ ਹੂਆ। ਜਬ ਪ੍ਰੀਛਤ ਜਨਮ ਧਾਰਤ ਭਇਆ ਤਬ ਹੀ ਅਸਤ੍ਰ ਭਾਗ ਕਰ ਦੂਰ ਹੋਇ ਗਇਆ। ਹੇ ਮੇਰੇ ਆਤਮਾ ਜੋ ਸਰੂਪ ਸੰਖ ਚਕ੍ਰ ਗਦਾ ਧਾਰੀ ਸਿਆਮਰੂਪ ਕਮਲਨੈਨ ਮਧਰੀ ਮੂਰਤ ਪੀਤਾਂਬਰ ਕੋ ਧਾਰੇ ਮੋਰ ਮੁਕਟ ਪੈਹਰੇ ਬਨਮਾਲਾ ਕੋ ਧਾਰਨ ਕੀਏ ਹੂਏ ਕਉਸਤ ਭਾਮਣੀ ਸਹਿਤ ਨਾਨਾ ਪ੍ਰਕਾਰੋਂ ਕੇ ਭੂਸ਼ਣ ਯੁਕਤ ਮਹਾਂ ਸੁੰਦਰ ਅਦਭੁਤ ਸਰੂਪ ਮੂਰਤੀ ਦੇਖੀ ਸੀ ਗਰਭ ਕੇ ਅਵਾਂਤਰ ਰਖਿਆ ਕਰਨੇ ਹਾਰੀ ਸੋ ਜਨਮ ਤੇ ਹੀ ਤਿਸਮੈ ਮਨ ਲਗਾਵਤਾ ਭਇਆ ਅਰ ਦਿਨ ਦਿਨ ਪ੍ਰੀਤੀ ਅਧਕ ਤੇ ਅਧਕ ਤਿਸ ਸਰੂਪ ਮੈਂ ਕਰਤਾ ਭਇਆ। ਹੇ ਨਿਜਾਤਮਾ ਤਿਸ ਸਰੂਪ ਕਾ ਧਿਆਨ ਕਰਤਾ ਕਰਤਾ ਸੋਈ ਸਰੂਪ ਹੋਇ ਜਾਤਾ ਭਇਆ। ਤਾਂਤੇ ਤੂੰ ਵਿਚਾਰ ਕਰ ਦੇਖ ਜਿਸ ਦੀਨ ਬੰਧਵ ਨੇ ਗਰਭ ਕੇ ਅਵਾਂਤਰ ਆਪਣੀ ਅਨੁਗ੍ਰਹ ਕਰ ਬ੍ਰਹਮ ਅਸਤ੍ਰ ਤੇ ਰਾਜਾ ਪ੍ਰੀਛਤ ਕੀ ਰਖਿਆ ਕਰੀ ਥੀ।

ਸੋਈ ਪਰਮ ਬ੍ਰਹਮ ਆਪਨੀ ਅਨੁਗ੍ਰਹ ਕਰਕੈ ਸਰਬ ਭਗਤੋਂ ਕੀ ਸਰਬ ਕਾਲ ਸਰਬ ਬਿਆਧੀ ਤੇ ਸਰਬ ਪ੍ਰਕਾਰ ਕਰ ਸਰਬ ਓਰ ਤੇ ਸਦਾ ਹੀ ਰਖਿਆ ਕਰਤਾ ਹੈ। ਜੈਸੇ ਪਾਂਡਵੋਂ ਕੀ ਰਖਿਆ ਸਰਬ ਪ੍ਰਕਾਰ ਕਰ ਸਰਬ ਅਰਿਸ਼ਟਹੁ ਤੇ ਕਰੀ ਹੈ। ਜੈਸੇ ਅਵਰ ਭਗਤੋਂ ਕੀ ਰਖਿਆ ਕੇ ਲੀਏ ਅਨੇਕ ਰੂਪ ਧਾਰ ਕਰ ਸਹਾਇਕ ਹੂਏ ਹੈਂ ਤੈਸੇ ਅਬ ਭੀ ਸਰਬ ਕਾਲ ਭਗਤੋਂ ਕੇ ਸਹਾਇਕ ਹੈਂ। ਤਿਨ ਕਾ ਗੁਣ ਅਵਗਣ ਨਾ ਬਿਚਾਰਿਓ ਕੋਇ। ਇਹ ਬਿਧ ਦੇਖ ਮਨ ਲਗਾ ਸੇਵ॥੭॥ ਸ੍ਰੀ ਗੁਰੂ ਅਰਜਨ ਦੇਵ ਜੀ ਕਹੇ ਹੈਂ। ਹੇ ਭਾਈ ਜਨਹੁ ਦੇਖਹੁ ਦੀਨਬੰਧਵ ਜੀ ਕੀ ਕ੍ਰਿਪਾ ਜਿਸ ਜਿਸ ਕੋ ਅਪਣੀ ਅਨੁਗ੍ਰਹ ਕਰ ਆਪਣੇ ਚਰਨੋ ਮੈਂ ਰਾਖਿਆ ਹੈ। ਤਿਸ ਤਿਸ ਕਾ ਔਰ ਅਉਗਣ ਕੋਈ ਭੀ ਨਹੀਂ ਵੀਚਾਰਿਆ। ਕੇਵਲ ਆਪਣੀ ਅਨੁਗ੍ਰਹ ਕੀ ਦ੍ਰਿਸ਼ਟ ਕਰ ਤਿਨਕੋ ਸਰਬ ਬਿਆਧੀ ਤੇ ਰਾਖ ਲੀਆ ਹੈ। ਅਥਵਾ ਤਿਨੋਂ ਨਾਮ ਜਪਣੇਹਾਰਿਓਂ ਪੁਰਖੋਂ ਕਾ ਗੁਣ ਵਿਚਾਰਿਆ ਹੈ ਅਉਗਣ ਤਿਨਕਾ ਨਹੀਂ ਵਿਚਾਰਿਆ ਕੋਈ ਭੀ ਕੀਆ ਹੂਆ। ਐਸੀ ਕ੍ਰਿਪਾਦ੍ਰਿਸ਼ਟ ਤਿਨੋਂ ਪਰ ਕਰੀ ਹੈ। ਕੈਸੇ ਜੈਸੇ ਅਜਾਮਲਕੇ ਪਾਪੋਂ ਕੀ ਓਰ ਨਹੀ ਦੇਖਿਆ ਗਨਕਾ ਕੇ ਵਿਕਾਰੋਂ ਕੀ ਓਰ ਨਹੀਂ ਝਾਕਿਆ ਭੀਲਣੀ ਕੀ ਜੂਠ ਕੀ ਓਰ ਨਹੀ ਦ੍ਰਿਸ਼ਟੀ ਕਰੀ। ਬਧਕ ਕੇ ਬਾਣ ਮਾਰਨੇ ਕੇ ਅਉ-ਗਣ ਕੋ ਚਿਤ ਮੈਂ ਧਾਰਨ ਨਹੀ ਕੀਆ। ਗਜਿੰਦਰ ਕੇ ਅਹੰਕਾਰ ਕਉ ਨਹੀਂ ਚਿਤਾਰਿਆ। ਪੂਤਨਾ ਕੇ ਬਿਖ ਦੇਣੇ ਕੀ ਓਰ ਕੋਈ ਖਿਆਲ ਨਹੀ ਕਰਾ। ਬਿਦਰ ਕੀ ਇਸਤ੍ਰੀ ਕਉ ਛੀਲ੍ਹ ਕੇ ਖਵਾਵਤੇ ਨਹੀ ਵਰਜਨ ਕੀਆ। ਐਸਾ ਜੋ ਸ੍ਰੀ ਵਾਸਦੇਵ ਸਦ ਬਖਸੰਦ ਸਦਾ ਮਿਹਰਵਾਨ ਗਰੀਬ ਨਿਵਾਜ ਜੋ ਪਤਿਤ ਪਾਵਨ ਹੈ ਸੋ ਆਪਣੀ ਅਨੁਗ੍ਰਹ ਕਰ ਤਿਨਕੇ ਅਉਗਣਾਂ ਕੋ ਕਦਾਚਿਤ ਭੀ ਚਿਤ ਮੈਂ

ਨਹੀਂ ਵਿਚਾਰਤਾ ਭਇਆ। ਕੇਵਲ ਤਿਨ ਕੀ ਪ੍ਰੇਮਾਭਗਤ ਰੂਪ ਗੁਣ ਕੌ ਗ੍ਰਹਣ ਕੀਆ ਹੈ। ਹੇ ਹਰੀ ਲਾਲ ਸ੍ਰੀ ਗੁਰੂ ਅਰਜਨ ਦੇਵ ਜੀ ਕਹੇ ਹੈਂ। ਹੇ ਸੰਤ ਜਨ ਮਹਾਤਮਾ ਹੋ ਇਸ ਪ੍ਰਕਾਰ ਦੇਖ ਕਰਕੇ ਦੀਨ ਬੰਧਵ ਕੌ ਪਤਿਤਪਾਵਨ ਬਖਸ਼ਣੇ ਯੋਗ ਸਾਡਾ ਮਨ ਭੀ ਤਿਸਕੀ ਸੇਵਾ ਮੈਂ ਲਾਗ ਰਿਹਾ ਹੈ। ਅਰਦੇਹ ਤਿਸਹੀ ਕੇ ਚਰਨੋਂ ਕਾ ਆਸਰਾ ਹਮਨੇ ਭੀ ਸਰਬ ਕਾਲ ਇਸੀ ਕਰ ਧਾਰਨ ਕੀਆ ਹੈ। ਔਰ ਤਿਸਹੀ ਕੇ ਪਰਾਇਣ ਹਮ ਆਠੋ ਪਹਿਰ ਹੀ ਹੋਇ ਰਹੇ ਹੈਂ। ਸੋਈ ਜਗਦੀਸਰ ਸਰਬ ਕਾਲ ਹਮਾਰੀ ਅਰਿਸ਼ਟ ਅਨਿਸ਼ਟਹੁ ਤੇ ਰਖਿਆ ਕਰੈਗਾ। ਕੈਸੇ ਜੈਸੇ ਗੁਰੂ ਜੀ ਕਹਿਆ ਹੈ। ਜਾਂਕੋ ਰਾਖੈ ਸਿਰਜਨਹਾਰ। ਝਖ ਮਾਰੈ ਸਗਲਾ ਸੰਸਾਰ। ਤਾਂਤੇ ਕਿਸੀ ਕੇ ਕਹੇ ਕਹਾਇ ਤੇ ਕਛੂ ਨਹੀ ਹੋਤਾ। ਸਤ ਕਰ ਮੰਨਣਾਂ ॥ ੧ ॥ ਪ੨ ॥

ਇਤਿ ਸ੍ਰੀਗੁਰ ਭਗਤਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਰਾਜਾ ਪਰੀਛਤ ਜੀ ਕੀ ਸਾਖੀ ਵਰਨਨੰ ਨਾਮ ਉਨਤਾਲੀਸਵੋਂ ਉਪਾਖਿਆਨ ॥ ੩੯ ॥ਪ੨॥

--0--

## ਅਥ ਚਾਲੀਸਵਾਂ ਅਧਿਆਇ ਲਿਖਯਤੇ॥

ਆਗੇ ਸਾਖੀ ਚੰਦ੍ਰਹਾਸ ਜੀਕੀ ਚਲੀ

ੴ ਸਤਿਗੁਰਪ੍ਰਸਾਦਿ ॥

ਨਿਜਾਤਮਾਓਂ ਵਾਚ ॥ ਹੇ ਆਤਮ ਦਰਸੀ ਜੀ! ਆਪ ਧੰਨ ਹੈ। ਔਰ ਸਰਬ ਕਾਲ ਬੰਦਨਾ ਕਰਣੇ ਯੋਗ ਹੋ। ਕਾਹੇ ਤੇ ਜਿਨ ਕਾ ਐਸਾ ਨਿਸ਼ਟਾ ਅਖੰਡ ਸ੍ਰੀ ਗੁਰਦੇਵ ਜੀ ਕੇ ਚਰਨਾਰਬਿੰਦ ਮੇਂ ਹੈ। ਔਰ ਐਸੀਆਂ ਐਸੀਆਂ ਸਾਖੀਆਂ ਅਸਮਦਾਦਿਕੋਂ ਕੀ ਕਲਿਆਨ ਅਰਥ ਕਰਤੇ ਹੋ। ਤਾਂਤੇ ਮੈਂ ਆਪ ਕੀ ਉਸਤਤ

ਕੌਨ ਸੇ ਮੁਖ ਕਰਕੇ ਕਰੌਂ ਮੇਰੇ ਤੇ ਕਰੀ ਨਹੀ ਜਾਤੀ। ਹੇ ਭਗਵਨ ਮੇਰੇ ਤੇ ਕੇਵਲ ਨਮਸਕਾਰ ਮਾਤਰ ਹੀ ਸਰਤੀ ਹੈ । ਹੇ ਦੀਰਘ ਦਰਸੀ ਜੀ ! ਏਕ ਔਰ ਸੰਦੇਹ ਮੇਰੇ ਚਿਤ ਮੈਂ ਉਠਾ ਹੈ ਤਿਸਕੌ ਭੀ ਆਪ ਕ੍ਰਿਪਾ ਕਰ ਸ਼ਾਂਤ ਕਰੋ । ਸੋ ਸੰਦੇਹ ਇਹ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਜੋ ਕਿਰਪਾ ਕਰ ਕਹਿਆ ਹੈ ॥ ਮਃ ੪ ॥ ਜਿਉ ਜਨ ਚੰਦ੍ਰਹਾਸ ਦੁਖਿਆ ਧ੍ਰਿਸ਼ਟਬੁਧੀ ਅਪਨਾ ਘਰ ਲੂਕੀ ਜਾਰੇ ॥ ੧ ॥ ਸੋ ਚੰਦ੍ਰਹਾਸ ਕਵਨ ਥਾ ਧ੍ਰਿਸ਼ਟਬੁਧੀ ਕਵਨ ਥਾ ਵਹੁ ਦੁਖਿਆ ਕੈਸੇ ਥਾ ਅਰ ਆਪਣਾ ਘਰ ਤਿਸਨੇ ਕੌਣ ਸੀ ਲੂਕੀ ਕਰ ਜਾਰਿਆ ਥਾ । ਇਸ ਸਾਖੀ ਕੇ ਸੁਣਨੇ ਕੀ ਮੇਰੀ ਇਛਾ ਹੈ। ਸੋ ਜੈਸੇ ਇਹ ਸਾਖੀ ਹੈ ਤੈਸੇ ਕਿਰਪਾ ਕਰ ਮੁਝ ਅਧਿਕਾਰੀ ਕੋ ਸ੍ਰਵਣ ਕਰਾਵੋ ॥ ੧ ॥

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਸ੍ਰੀ ਗੁਰੂ ਅਮਰ ਦੇਵ ਜੀ ਨੇ ਕਹਿਆ ਹੈ। ਦੁਨੀਆ ਨਾ ਸਾਲਾਹਿ ਜੋ ਮਰ ਵੰਞਸੀ । ਲੋਕਾ ਨ ਸਾਲਾਹਿ ਜੋ ਮਰ ਖਾਕ ਥੀਈ ॥ ੧ ॥ ਤਾਂਤੇ ਸਲਾਹਿਣੇ ਯੋਗ ਸ੍ਰੀ ਗੁਰਦੇਵ ਜੀ ਹੈਂ ਤਿਨਹੀ ਕਉ ਸਲਾਹਿਣਾ ਯੋਗ ਹੈ। ਉਸਤਤਿ ਉਪਮਾ ਭੀ ਤਿਨਹੀ ਕੀ ਕਰਣੀ ਯੋਗ ਹੈ ਔਰ ਮੈਂ ਜੋ ਹਉਂ ਸੋ ਸ੍ਰੀ ਗੁਰਦੇਵ ਜੀ ਕੇ ਦਾਸਨ ਕਾ ਦਾਸ ਹੌਂ ਜੈਸੇ ਉਹ ਮੁਝਕੋ ਪ੍ਰੇਰਤੇ ਹੈਂ ਤਿਸੀ ਪ੍ਰਕਾਰ ਯੰਤ੍ਰੀ ਕੀ ਨਿਆਈਂ ਮੈਂ ਚੇਸ਼ਟਾ ਕਰਤਾ ਹੌਂ । ਹੇ ਨਿਜਾਤਮਾਂ ਤੈਨੇ ਜੋ ਇਹ ਵਚਨ ਸ੍ਰੀ ਗੁਰੂ ਰਾਮਦਾਸ ਜੀਕਾ ਕਹਿਆ ਹੈ ਸੋ ਮਹਾਂ ਸ੍ਰੇਸ਼ਟ ਕਹਾ ਹੈ। ਕਾਹੇ ਤੇ ਜੋ ਸ੍ਰੀ ਗੁਰ ਭਗਤਮਾਲ ਜੀ ਕਾ ਪ੍ਰਸੰਗ ਚਲਿਆ ਹੁਆ ਹੈ। ਅਰ ਤੈਨੇ ਭੀ ਭਗਤ ਮਾਲ ਜੀ ਕਾ ਪ੍ਰਸ਼ਨ ਕੀਆ ਹੈ ਐਸਾ ਕੈਸਾ ਪ੍ਰਸ਼ਨ ਨਹੀ ਕੀਆ ਜੋ ਨਿਵਾਰਣ ਕੀਆ ਜਾਤਾ । ਇਸ ਕਰ ਮੈਂ ਜਾਣਤਾ ਹੌਂ ਜੋ ਤੂੰ ਬੁਧੀਮਾਨ ਹੈਂ

ਅਰ ਭਾਰੀ ਸਰਧਾਲੂ ਹੈਂ ਗੁਰੂ ਜੀ ਕੇ ਘਰ ਕਾ। ਜੁ ਬਿਵਸਥਾ ਦੇਖ ਕਰ ਪ੍ਰਸ਼ਨ ਕਰਤਾ ਹੈਂ। ਇਸਤੇ ਤੂੰ ਸ੍ਰੇਸ਼ਟ ਹੈਂ। ਅਬ ਤੂੰ ਸਾਖੀ ਚੰਦ੍ਰਹਾਸ ਭਗਤ ਜੀਕੀ ਸ੍ਰਵਣ ਕਰ। ਜੈਸੇ ਸ੍ਰੀ ਗੁਰੂ ਰਾਮਦਾਸ ਜੀ ਮੂਲ ਕਰ ਕਹੀ ਹੈ। ਤਿਸਕਾ ਟੀਕਾ ਕਰ ਯਥਾ ਬੁਧ ਅਨੁਸਾਰ ਮੈਂ ਤੁਝਕੋ ਸ੍ਰਵਣ ਕਰਾਵਤਾ ਹੌਂ ਤੂੰ ਸਮਾਧਾਨ ਹੋ। ਸੁਣਿ ਸਾਖੀ ਮਨ ਜਪਿ ਪਿਆਰ ॥੧॥ ਹੇ ਮੇਰੇ ਨਿਜਾ-ਤਮਾਂ ਜਿਉਂ ਜਿਉਂ ਤੂੰ ਸਾਖੀਆਂ ਭਗਤਾਂ ਜੀ ਕੀਆਂ ਸੁਣਤਾ ਜਾਵੇਂ ਤਿਉਂ ਤਿਉਂ ਪ੍ਰਭੂ ਵਾਸਦੇਵ ਜੀਕਾ ਨਾਮ ਭੀ ਪ੍ਰੇਮ ਕਰਕੇ ਜਪਤਾ ਜਾਇ ਜਿਸ ਕਰ ਤੇਰੇ ਰਿਦੇ ਮੈਂ ਪ੍ਰੇਮਾ ਭਗਤ ਉਪਜ ਆਵੈ। ਤਾਂਤੇ ਅਬ ਤੂੰ ਸਾਖੀ ਸ੍ਰਵਣ ਕਰ। ਹੇ ਨਿਜਾਤਮਾ ਏਕ ਸੁਧਰਮ ਨਾਮ ਰਾਜਾ ਕਰਾਲ ਦੇਸ ਕਾ ਹੋਤਾ ਭਇਆ ਸੋ ਕੈਸਾ ਥਾ, ਮਹਾਂ ਸ੍ਰੇਸ਼ਟ ਥਾ ਸੰਤ ਸੇਵਾ ਮੈਂ ਸਦਾ ਸਮਾਧਾਨ ਰਹਤਾ ਥਾ ਪਰ ਤਿਸਕੇ ਗ੍ਰਹ ਮੈਂ ਸੰਤਾਨ ਨਹੀਂ ਸੀ ਹੋਤੀ ਸੋ ਤਿਸਨੇ ਸੰਤਾਨ ਕੀ ਇਛਾ ਕਰ ਏਕ ਕਾਲ ਮਹਾਤਮਾ ਰਿਖੀਓਂ ਮੁਨੀਓਂ ਕਾ ਭੰਡਾਰਾ ਕਰਿਆ। ਜਬ ਸਰਬ ਮਹਾਤਮਾ ਅੰਨ ਜੇਵ ਚੁਕੇ ਤਬ ਰਾਜਾ ਨੇ ਹਾਥ ਜੋੜ ਕਰ ਸਰਬ ਮਹਾਤਮਾਂ ਕੇ ਆਗੇ ਪ੍ਰਾਰਥਨਾ ਕਰੀ। ਹੇ ਭਗਵਨ ਆਪ ਮੇਰੇ ਪਰ ਕਿਰਪਾ ਕਰੋ ਜਿਸ ਕਰ ਮੇਰੇ ਗ੍ਰਹ ਮੈਂ ਸੰਤਾਨ ਹੋਵੈ। ਤਬ ਮਹਾਤਮੋਂ ਨੇ ਕਹਾ ਕਿ ਅੰਤਰਯਾਮੀ ਪ੍ਰਭੂ ਸਰਬ ਬਿਆਪਕ ਤੁਮਾਰੇ ਪਰ ਕਿਰਪਾ ਕਰੇਗਾ। ਐਸੇ ਮਹਾਤਮਾਂ ਕੇ ਵਚਨ ਕਰ ਤਿਸਕੇ ਗ੍ਰਹ ਮੈਂ ਪੁਤ੍ਰ ਹੋਤਾ ਭਇਆ। ਜਬ ਪੁਤ੍ਰ ਕੋ ਉਤਪਤ ਹੂਆ ਰਾਜਾ ਨੇ ਸੁਣਾ ਤਬ ਜੋਤਸ਼ੀ ਬੁਲਾਇ ਕਰ ਤਿਨ ਤੇ ਪੂਛਾ ਜੋ ਇਹ ਬਾਲਕ ਕੈਸਾ ਹੋਵੇਗਾ। ਹੇ ਨਿਜਾਤਮਾ ਤਬ ਜੋਤਸ਼ੀਓਂ ਨੇ ਬਿਚਾਰ ਕਰਕੇ ਕਹਾ। ਹੇ ਰਾਜਨ ਇਹ ਰਾਜਨ ਪਤਿ ਰਾਜਾ ਹੋਵੇਗਾ, ਅਤੇ

ਨਾਮ ਇਸਕਾ ਚੰਦ੍ਰਹਾਸ ਕਰ ਕੇ ਬੁਲਾਇਆ ਜਾਵੇਗਾ । ਪਰ ਜਬ ਤੀਨ ਮਾਸ ਕਾ ਹੋਵੇਗਾ। ਤਬ ਇਸਕੇ ਮਾਤਾ ਪਿਤਾ ਮ੍ਰਿਤੂ ਕੋ ਪ੍ਰਾਪਤ ਹੋਇ ਜਾਵੇਂਗੇ। ਅਰ ਰਾਜ ਇਸ ਤੇ ਛੂਟ ਜਾਵੇਗਾ ਬਹੁੜ ਜਬ ਬਡਾ ਹੋਵੇਗਾ ਤਬ ਫਿਰ ਰਾਜ ਲਵੇਗਾ । ਅਰ ਸੰਤਾਨ ਕਰ ਬ੍ਰਿਧਤਾ ਕੋ ਪ੍ਰਾਪਤ ਹੋਵੇਗਾ । ਹੇ ਨਿਜਾਤਮਾ ਐਸੇ ਜੋਤਸ਼ੀਓਂ ਤੇ ਸੁਣ ਕਰ ਰਾਜਾ ਮਨ ਵਿਖੇ ਬੜੀ ਚਿੰਤਾ ਕਰਤਾ ਭਇਆ। ਪਰ ਪੁਤ੍ਰ ਜਨਮੇ ਕੀ ਖੁਸ਼ੀ ਕਰ ਅਭਿਆਗਤ ਅਤਿਥੋਂ ਅਨਾਥੋਂ ਕਉ ਬਹੁਤ ਪ੍ਰਕਾਰ ਕਾ ਅੰਨ ਬਸਨਾਦੀ ਦਾਨ ਦੇਤਾ ਭਇਆ । ਜਬ ਤੀਨ ਮਾਸ ਕਾ ਬਾਲਕ ਆਇ ਹੂਆ ਤਬ ਕੌਤੂਹਲ ਨਾਮ ਰਾਜਾ ਆਨ ਦੇਸ ਕਾ ਚੜ੍ਹ ਕਰ ਆਵਤ ਭਯਾ । ਹੇ ਮੇਰੇ ਆਤਮਾ ਤਬ ਦੋਨੋਂ ਦਿਸ਼ਾ ਤੇ ਭਾਰੀ ਜੁਧ ਹੂਆ । ਓੜਕ ਸੁਧਰਮ ਨਾਮ ਰਾਜਾ ਜੁਧ ਵਿਖੇ ਹਤ ਹੋਇ ਗਿਆ। ਅਰ ਕੌਤੂਹਲ ਰਾਜਾ ਕੀ ਜੈ ਹੋਤੀ ਭਈ। ਤਿਸਕੇ ਅਨੰਤਰ ਚੰਦ੍ਰ ਹਾਸ ਕੀ ਮਾਤਾ ਬਾਲਕ ਦਾਸੀ ਕਉ ਸਉਂਪ ਕੇ ਆਪ ਪਤੀ ਕੇ ਸਾਥ ਸਤੀ ਹੋਇ ਗਈ । ਤਬ ਉਹ ਦਾਸੀ ਰਾਜਾ ਕੇ ਭੈ ਕਉ ਪਾਇਕੇ ਬਾਲਕ ਕਉ ਲੇਕਰ ਬਨ ਮੈਂ ਰਿਖੀਓਂ ਕੇ ਪਾਸ ਜਾਇ ਪ੍ਰਾਪਤ ਭਈ। ਅਰ ਸਾਰਾ ਬਿਰਤਾਂਤ ਰਾਜਾ ਕੇ ਹਤ ਹੋਨੇ ਕਾ ਮਹਾਤਮਾ ਕੇ ਆਗੇ ਪ੍ਰਗਟ ਕੀਆ। ਤਬ ਮਹਾਤਮਾ ਨੇ ਦਾਸੀ ਕਉ ਧੀਰਜ ਦੇਕਰ ਕਹਾ ਹੇ ਦਾਸੀ ਤੂੰ ਈਹਾਂ ਹੀ ਰਹੁ ਅਤੇ ਬਾਲਕ ਕੀ ਪਾਲਨਾ ਕਰ। ਅਰ ਭੈ ਕਉ ਨ ਕਰ। ਐਸੇ ਸੁਣ ਕਰ ਦਾਸੀ ਮਹਾਤਮੋਂ ਤੇ ਲਾਗੀ ਬਾਲਕ ਕੀ ਪਾਲਨਾ ਕਰਨੇ ਅਰ ਉਧਰ ਰਾਜਾ ਕੌਤੂਹਲ ਦ੍ਰਿਸ਼ਟਬੁਧੀ ਨਾਮ ਆਪਣੇ ਮੰਤਰੀ ਕਉ ਰਾਜ ਦੇ ਕਰ ਤਿਸ ਦੇਸ ਕਾ ਪੀਛੇ ਆਪਣੇ ਨਗਰ ਕਉ ਚਲਿਆ ਜਾਤਾ ਭਇਆ । ਸੋ ਦੁਸ਼ਟ ਬੁਧੀ ਕੈਸਾ ਥਾ ਮਾਨੋ

ਭ੍ਰਿਸ਼ਟ ਬੁਧੀ ਥਾ। ਜਿਸ ਕਾ ਆਤਮਾ ਹੀ ਪਾਪ ਰੂਪ ਥਾ। ਸੋ ਲਗਾ ਤਿਸ ਦੇਸ ਕਾ ਰਾਜ ਕਰਨੇ। ਹੇ ਨਿਜਾਤਮਾਂ ਤਬ ਦਾਸੀ ਭੀ ਥੋੜੇ ਕਾਲ ਕੇ ਪੀਛੇ ਸੁਅਰਗ ਬਾਸ ਹੋਤੀ ਭਈ। ਅਰ ਬਾਲਕ ਸੰਤੋਂ ਹੀ ਪਾਸ ਰਹਾ। ਸੋ ਜਿਧਰ ਕੋਈ ਸੰਤਾਂ ਕੋ ਨਿਉਤਾ ਕਹੇ ਤਿਧਰ ਬਾਲਕ ਚੰਦ੍ਰਹਾਸ ਕਉ ਭੀ ਸੰਤ ਸਾਥ ਹੀ ਲੇ ਜਾਵੇਂ। ਸੋ ਏਕ ਕਾਲ ਐਸੇ ਆਇ ਪ੍ਰਾਪਤ ਹੂਆ ਜੋ ਦੁਸ਼ਟ ਬੁਧੀ ਰਾਜਾ ਨੇ ਸੰਤਾਂ ਕਉ ਨਿਉਤਾ ਦੀਆ। ਤਬ ਸੰਤ ਤਿਸ ਬਾਲਕ ਕੋ ਸਾਥ ਹੀ ਲੀਏ ਗਏ। ਜਬ ਸੰਤੋਂ ਕੀ ਪੰਗਤ ਲਾਗੀ ਤਬ ਤਿਨਕੇ ਮਧ ਮੈਂ ਬਾਲਕ ਚੰਦ੍ਰਹਾਸ ਬੈਠਾ। ਹੇ ਹਰੀ ਲਾਲ ਤਬ ਪੱਤਲ ਕਉ ਬਿਸਾਹ ਕਰ ਰਿਖੀ ਬਾਲਕ ਕੇ ਮੁਖ ਕੀ ਓਰ ਦੇਖ ਕਰ ਹਸੇ। ਐਸੇ ਹਸਤਾ ਹੂਆ ਮੁਨੀਆਂ ਕੋ ਦੇਖ ਕਰ ਰਾਜਾ ਦੁਸ਼ਟਬੁਧੀ ਨੇ ਮਨ ਮੈਂ ਵੀਚਾਰ ਕੀਆ। ਕਿਆ ਕਿ ਇਹ ਰਿਖੀ ਮੇਰੇ ਅੰਨ ਕੋ ਦੇਖ ਕਰਕੇ ਹਸੇ ਹੈਂ। ਐਸੇ ਸਮਝ ਕਰ ਆਪਨੇ ਚਿਤ ਮੈਂ ਦੁਸ਼ਟ ਬੁਧੀ ਨੇ ਹਾਥ ਜੋੜ ਕਰ ਮੁਨੀਓਂ ਕਉ ਕਹਾ। ਹੇ ਮੁਨੇ ਮੇਰੇ ਅੰਨ ਮੈਂ ਕਿਆ ਦੋਸ਼ ਹੈ ਜਿਸ ਕਉ ਦੇਖ ਕਰ ਆਪ ਹਸੇ ਹੋ। ਐਸੇ ਸੁਣ ਕਰ ਹੇ ਨਿਜਾਤਮਾ ਰਿਖੀਓਂ ਨੇ ਕਹਾ। ਹੇ ਰਾਜਨ ਤੁਮਾਰਾ ਅੰਨ ਤਉ ਮਹਾਂ ਸ੍ਰੇਸ਼ਟਹੈ ਹਮਨੇ ਤੁਮਾਰੇ ਅੰਨ ਕਉ ਤਉ ਹਾਸੀ ਨਹੀ ਕਰੀ ਹਮਕਉ ਔਰ ਬਾਤਪਰ ਹਾਸੀ ਫੁਰੀ ਹੈ। ਜੇਕਰ ਤੂੰ ਪੂਛੈਂ ਕਿਸਤੇ ਫੁਰੀਹੈ ਤਬ ਤੂੰ ਸ੍ਰਵਣ ਕਰ। ਹੇ ਰਾਜਨ ਹਮ ਕਉ ਤੀਨ ਕਾਲ ਕਾ ਗਿਆਨ ਹੈ। ਇਸ ਤੇਂ ਹਮ ਨੇ ਜਾਣਿਆਂ ਹੈ ਕਿਆ ਕਿ ਇਹ ਜੋ ਬਾਲਕ ਹੈ ਸੋ ਨਾਂਹੀ ਤਉ ਇਸਕੀ ਮਾਤਾ ਹੈ ਅਰ ਨਾ ਹੀ ਇਸਕਾ ਪਿਤਾ ਹੈ। ਔਰ ਇਸਨੇ ਤੁਮਾਰਾ ਜਮਾਤਾ ਹੋਣਾ ਹੈ। ਇਸ ਭਵਿਖਤ ਕਉ ਦੇਖਕਰ ਹਮ ਹਸੇ ਹੈਂ। ਹੇ ਨਿਜਾਤਮਾਂ ਐਸੇ ਕਹਿ ਕਰ ਮੁਨੀ

ਭੋਜਨ ਪਾਇ ਕਰ ਆਪਣੇ ਆਸ੍ਰਮ ਮੈਂ ਆਇ ਪ੍ਰਾਪਤ ਭਏ। ਤਿਸਤੇ ਅਨੰਤਰ ਰਾਜਾ ਦੁਸ਼ਟਬੁਧੀ ਇਹ ਵਚਨ ਸੁਣ ਕਰ ਮੁਨੀਓਂ ਕਾ ਚਿੰਤਾਰੂਪ ਗਾਰ ਵਿਖੇ ਗਰਕ ਹੋਇ ਜਾਤਾ ਭਇਆ ਅਰ ਕਬੁਧ ਨਾਮ ਕਰ ਤਿਸਕਾ ਜੋ ਮੰਤਰੀ ਥਾ ਤਿਸ ਕਉ ਪਾਸ ਬੈਠਾਇ ਕਰ ਲਾਗਾ ਆਪਣੀ ਚਿੰਤਾ ਕਉ ਪ੍ਰਗਟ ਕਰਨੇਹੇ ਮੰਤ੍ਰੀ ਜੈਸੇ ਬਟ ਕੇ ਬੀਜ ਮੈਂ ਬ੍ਰਿਛ ਹੋਤਾ ਹੈ। ਤੈਸੇ ਉਨ ਮੁਨੀਓਂ ਕੇ ਵਚਨ ਰੂਪੀ ਬੀਜ ਮੈਂ ਦੁਖੋਂ ਕਾ ਬ੍ਰਿਛ ਅਨਭਵ ਕਰਤਾ ਹੋਂ। ਤਾਂਤੇ ਉਹ ਬਾਲਕ ਮਰੈ ਤਉ ਹਮਾਰੀ ਕੁਸਲ ਹੈ ਨਹੀਂ ਤਉ ਹਮਾਰੀ ਬਡੀ ਹਾਨੀ ਹੋਗੀ। ਹੇ ਨਿਜਾਤਮਾ ਐਸੇ ਸੁਣ ਕਰ ਰਾਜਾ ਤੇ ਕੁਬੁਧ ਮੰਤ੍ਰੀ ਨੇ ਕਹਾ। ਹੇ ਰਾਜਨ ਆਪ ਚਿੰਤਾ ਕਾਹੇ ਕਉ ਕਰਤੇ ਹੋ। ਅਬ ਹੀ ਚੰਡਾਲੋਂ ਕਉ ਬੁਲਾਇ ਕਰ ਤਿਨ ਕੋ ਮਨ ਵਾਂਛਤ ਧਨ ਦੇਕੇ ਤਿਸ ਸਿਸ ਕਉ ਤਿਨ ਤੇ ਮਰਵਾਇ ਡਾਰੋ। ਹੇ ਮੇਰੇ ਮਨ ਐਸੇ ਸੁਣ ਕਰ ਰਾਜਾ ਦੁਸ਼ਟ ਬੁਧੀ ਮੰਤ੍ਰੀ ਤੇ ਹਰਖ ਚਿਤ ਹੋਇ ਕਰ ਤਿਸੀ ਖਿਨ ਚੰਡਾਲੋਂ ਕਉ ਬੁਲਾਇ ਕਰ ਅਤੇ ਅਮਿਤ ਧਨ ਤਿਨ ਕੋ ਦੇਣਾ ਕਰ ਤਿਸ ਬਾਲਕ ਕੇ ਹਤ ਕਰਨੇ ਅਰਥ ਬਨ ਮੈਂ ਪਠਤਾ ਭਇਆ। ਜਬ ਵੁਹ ਮੂਰਖ ਚੰਡਾਲ ਬਨ ਮੈਂ ਗਏ ਤਬ ਲਾਗੇ ਬਾਲਕ ਕੇ ਮਾਰਨੇ ਕਾ ਦਾਉ ਦੇਖਨੇ। ਪਰ ਹੇ ਨਿਜਾਤਮਾਂ ਰਿਖੀਓਂ ਕੇ ਤੇਜ ਪਰਤਾਪ ਕਰ ਤਿਨਕਾ ਬਸ ਨਾਂ ਚਲਤਾ ਭਇਆ। ਤਬ ਰਿਖੀਓਂ ਨੇ ਸਰਬ ਬਿਰਤਾਂਤ ਭਵਿਖਤ ਕਾ ਬੀਚਾਰ ਕਰ ਏਕ ਸਾਲਗਰਾਮ ਤਿਸ ਬਾਲਕ ਕੋ ਪ੍ਰਤੀ ਦੀਆ ਔਰ ਤਿਸਕੋ ਸਮਝਾਇ ਕਰ ਐਸੇ ਕਹਾ। ਹੇ ਸਿਸ ਇਸ ਸਾਲਗਰਾਮ ਜੂ ਕੀ ਪੂਜਾ ਕੀਆ ਕਰੋ ਭਾਵ ਧਾਰ ਕੇ ਨਿਸ ਬਾਸਰ ਹੀ । ਔਰ ਹਰਿ ਹਰਿ ਹਰਿ ਜੋ ਦੋਇ ਅਖਰ ਹੈਂ ਤਿਨ ਕੋ ਆਠੋਂ ਪਹਿਰ ਸਿਮਰਿਆ ਕਰੋ ਇਹੀ ਸਰਬ

ਠੌਰ ਸਰਬ ਕਾਲ ਤੇਰੀ ਸਹਾਇਤਾ ਕਰੇਗਾ । ਹੇ ਨਿਜਾਤਮ ਦੇਖ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਕਹਿਆ ਹੈ। ਜਿਹ ਅਨੁ-ਗ੍ਰਹ ਠਾਕਰ ਕੀਓ ਆਪ । ਸੋ ਤੈ ਲੀਨੇ ਭਗਤ ਰਾਖ ॥ ੧ ॥ ਸੋ ਦੇਖ ਅਬ ਅਨੁਗ੍ਰਹ ਕੀ ਦ੍ਰਿਸ਼ਟ ਭਗਤ ਚੰਦ੍ਰਹਾਸ ਪਰ ਠਾਕਰ ਜੂ ਕੀ ਭਈ ਹੈ । ਸੋ ਤਿਸ ਕੀ ਰਖਿਆ ਦੇਖ ਕੈਸੇ ਅਬ ਬਾਟ ਘਾਟ ਮੈਂ ਅੰਤਰਯਾਮੀ ਕਰਤੇ ਹੈਂ । ਹੇ ਮੇਰੇ ਆਤਮਾ ਜਬ ਚੰਦ੍ਰਹਾਸ ਜੀ ਮੁਨੀਓਂ ਤੇ ਠਾਕਰ ਪਾਇਆ ਤਬ ਨਿਸ ਦਿਨ ਹੀ ਠਾਕਰੋਂ ਕੇ ਚਰਨੋਂ ਮੈਂ ਤਿਨ ਕਾ ਚਿਤ ਲਾਗ ਰਹਾ। ਜਬ ਐਸੇ ਹੀ ਕਰਤੇ ਕਰਤੇ ਪਾਂਚ ਸਾਤ ਦਿਨ ਬਾਲਕ ਕਉ ਬਤੀਤ ਹੂਏ ਤਬ ਏਕ ਦਿਨ ਖੇਲਨ ਹਿਤ ਰਿਖੀਓਂ ਕੇ ਬਾਲਕੋਂ ਸਾਥ ਗਿਆ। ਤਬ ਓਹਬਾਲਕ ਰਿਖੀਓਂਕੇ ਤਿਸ ਠਾਕਰ ਸੁੰਦਰ ਕੋ ਦੇਖ ਕਰ ਕਹਿਨੇ ਲਗੇ ਹੇ ਚੰਦ੍ਰਹਾਸ ਇਹ ਪਥਰ ਹਮ ਕਉ ਬਹੁਤ ਪ੍ਰਿ ਲਗਤਾ ਹੈ। ਤਾਂਤੇ ਇਸ ਕਉ ਫੋੜ ਕਰ ਸਰਬ ਬਾਲਕਾਂ ਕੋ ਬਾਂਟ ਦੇਹ। ਨਹੀਂ ਤਉ ਹਮ ਤੁਮਾਰੇ ਸਾਥ ਖੇਲ ਨਹੀ ਖੇਲੇਂਗੇ। ਹੇ ਮੇਰੇ ਆਤਮਾ ਐਸੀ ਬਾਣੀ ਬਾਲਕੋਂ ਕੀ ਸੁਨ ਕਰ ਚੰਦ੍ਰਹਾਸ ਨੇ ਕਹਾ ਹੇ ਸਖਾਹੋ ਖੇਲਣਾ ਨਾ ਖੇਲਣਾ ਇਹ ਤੁਮਾਰੇ ਹਾਥ ਹੈ ਚਾਹੇ ਖੇਲੋ ਚਾਹੇ ਨਾ ਖੇਲੋ । ਪਰ ਇਹ ਕਾਮ ਮੈਂ ਕਦਾਚਿਤ ਨਹੀਂ ਕਰਤਾ । ਐਸੇ ਕਹ ਕਰ ਬਾਲਕੋਂ ਤੇ ਨਿਖੜ ਕੈ ਚੰਦ੍ਰਹਾਸ ਚਲਿਆ ਗਿਆ । ਹੇ ਹਰੀ ਲਾਲ ਜਬ ਬਾਲਕੋਂ ਤੇ ਭਗਤ ਨਿਖੜਿਆ ਤਬ ਹੀ ਚੰਡਾਲੋਂ ਨੇ ਵਾਂ ਕੋ ਘਾਤ ਦੇਖ ਕਰ ਫੜ ਲੀਆ ॥ ਅਰ ਲਿਆਇ ਕਰ ਰਾਜਾ ਦੁਸ਼ਟ ਬੁਧੀ ਕੇ ਸਨਮੁਖ ਕੀਆ । ਤਬ ਦੁਸ਼ਟ ਬੁਧੀ ਨੇ ਵਾਂ ਬਾਲਕ ਕਉ ਦੇਖਿਆ ਤਬ ਖੁਸ਼ ਹੋਇ ਕਰ ਤਿਨ ਚੰਡਾਲੋਂ ਕਉ ਕਹਾ । ਹੇ ਚੰਡਾਲੋ ਅਬ ਹੀ ਇਸ ਬਾਲਕ ਕਉ ਘੋਰ ਬਨ ਮੈਂ ਲੇਜਾਇ ਕਰ ਹਤ ਕਰੋ ।

ਪਰ ਏਕ ਅੰਗਰੀ ਇਸ ਕੀ ਕਾਟ ਕਰ ਲਿਆਇ ਮੁਝ ਕੋ ਦਿਖਾਈਓ। ਐਸੇ ਸੁਣ ਕਰ ਹੇ ਨਿਜਾਤਮਾ ਝਟਤ ਚੰਡਾਲ ਪਕੜ ਕਰ ਭਗਤ ਕੋ ਗਾਢੇ ਬਨ ਵਿਖੇ ਲੇ ਗਏ। ਪਰ ਬਾਲਕ ਚੰਦ੍ਰਹਾਸ ਕੋ ਨੈਕ ਮਾਤ੍ਰ ਭੀ ਭੈ ਨਹੀ ਹੂਆ ਚੰਡਾਲੋਂ ਕੇ ਪਕੜਨੇ ਕਾ। ਅਨੰਦ ਪੂਰਬਕ ਪ੍ਰੇਮ ਕਾ ਭਰਿਆ ਹੂਆ ਗਦ ਗਦ ਹੋਇਕੇ ਹਰੀ ਕੇ ਗੁਨਾਨੁਵਾਦ ਊਚੀ ਸੁਰ ਕਰ ਗਾਇਨ ਕਰਤਾ ਭਇਆ ਤਬ ਵਾਂਕੇ ਕੰਠ ਕਾ ਸਬਦ ਸੁਣ ਕਰ ਚੰਡਾਲੋਂ ਕਾ ਚਿਤ ਐਸਾ ਨਰਮ ਹੋਇ ਜਾਤਾ ਭਇਆ ਜੈਸੇ ਸੂਰਜ ਕੇ ਤੇਜ ਕਰ ਗੜਾ ਨਰਮ ਹੋਇ ਜਾਤਾ ਹੈ। ਤਬ ਚੰਡਾਲ ਆਪਸ ਮੈਂ ਕਹਿਣੇ ਲਗੇ ਹੇ ਭਾਈ ਜਨਹੁ ਇਹ ਬਾਲਕ ਤੋ ਸਾਧੂ ਰੂਪ ਹੈ। ਤਾਂਤੇ ਹਮ ਨਿਰ ਅਪਰਾਧ ਯਾਂ ਬਾਲਕ ਕੌ ਕੈਸੇ ਮਾਰੈਂ। ਕਿਸਤੇ ਜਿਸਕੇ ਚਿਤ ਮੈਂ ਪਰਮੇਸ਼ਰ ਕਾ ਭੈ ਨਹੀਂ ਅਰ ਨਿਰਅਪਰਾਧ ਬਾਲਕਾਂ ਕੋ ਮਾਰਤਾ ਹੈ ਸੋ ਪੁਰਸ਼ ਘੋਰ ਨਰਕੋਂ ਮੈਂ ਪ੍ਰਾਪਤ ਹੋਤਾ ਹੈ। ਐਸੇ ਵਿਚਾਰ ਕਰ ਚਿਤ ਮੈਂ ਚੰਡਾਲੋਂ ਨੇ ਯੇਹ ਨਿਸਚੇ ਕੀਆ ਕਿ ਏਕ ਅੰਗਰੀ ਇਸਕੀ ਕਾਟ ਕਰ ਦੁਸ਼ਟਬੁਧੀ ਕੇ ਤੋਖ ਅਰਥ ਲੇ ਚਲੇਂ ਔਰ ਯਾ ਬਾਲਕ ਕੌ ਮਾਰੈਂ ਨਹੀਂ। ਹੇ ਨਿਜਾਤਮਾ ਐਸੇ ਤਉ ਚੰਡਾਲੋਂ ਨੇ ਚਿਤ ਮੈਂ ਬਿਚਾਰੀ।ਅਰ ਉਧਰ ਵਾਸਦੇਵ ਜੀ ਨੇ ਯਹ ਬਿਚਾਰੀ ਕਿ ਮੈਨੇ ਤਉ ਇਸਕੋ ਰਾਜਾ ਕਰਨਾ ਹੈ। ਤਾਂਤੇ ਅੰਗ ਭੰਗ ਰਾਜਾ ਕਾ ਨਾਂ ਚਾਹੀਏ। ਐਸੇ ਦੀਨਬੰਧੂ ਚਿਤ ਮੈਂ ਵਿਚਾਰ ਕਰ ਤਿਸਕੇ ਹਾਥ ਕੀ ਛੇ ਅੰਗਰੀ ਕਰ ਦਈ ਕਾਹੇ ਤੇ ਜੋ ਜਾਦੋ ਪਤਿ ਜੁਗ ਜੁਗ ਮੈਂ ਸੰਤੋਂ ਭਗਤੋਂ ਕੀ ਸਹਾਇਤਾ ਕਰਤੇ ਆਏ ਹੈਂ। ਇਹ ਸੁਭਾਵ ਹੀ ਅੰਤਰਯਾਮੀ ਕੋ ਰਖਿਆ ਕਾ ਪੜਾ ਹੂਆ ਹੈ। ਹੇ ਮੇਰੇ ਨਿਜਾਤਮਾ ਐਸੇ ਵਿਚਾਰ ਕਰ ਚੰਡਾਲੋਂ ਨੇ ਤਿਸ ਚੰਦ੍ਰਹਾਸ ਕੇ ਪ੍ਰਤੀ ਐਸੇ ਕਹਾ। ਹੇ ਸਿਸ ਜਉਨਸੀ ਵਸਤੂ ਮੈਂ

ਤੁਮਾਰੀ ਰੁਚ ਹੈ ਸੋ ਹਮਾਰੇ ਪ੍ਰਤੀ ਕਹੋ। ਤਿਸਤੇ ਅਨੰਤਰ ਹਮ ਤੁਮਾਰਾ ਘਾਤ ਕਰੈਂਗੇ। ਐਸੇ ਸੁਣ ਕਰ ਭਗਤ ਚੰਦਰਹਾਸ ਨੇ ਕਹਾ। ਹੇ ਨਿਸਾਚਰੋ ਦ੍ਵੈ ਘਟਕਾ ਤੁਮ ਧੀਰਜ ਕੋ ਧਾਰੋ। ਪੀਛੇ ਜਬ ਮੈਂ ਤੁਮ ਕੋ ਨੇਤਰੋਂ ਕੀ ਸੈਨਤ ਕਰੌਂਗਾ। ਤਬ ਨਿਸੰਕ ਮੇਰਾ ਤੁਮ ਘਾਤ ਕਰੀਓ। ਹੇ ਨਿਜਾਤਮਾ ਐਸੇ ਕਹਿ ਕਰ ਚੰਡਾਲੋਂ ਕਉ ਪਾਛੇ ਆਪ ਇਕਾਂਤ ਬੈਠ ਕਰ ਮੁਖ ਤੇ ਠਾਕਰ ਨਿਕਾਸਕੈ ਭਲੀ ਭਾਂਤ ਤਿਨਕੋ ਇਸ਼ਨਾਨ ਕਰਵਾਇ ਕਰ ਤਿਨਕੇ ਧਿਆਨ ਮੈਂ ਮਗਨ ਹੂਆ। ਸੋ ਧਿਆਨ ਭੀ ਕੈਸਾ ਜਿਸ ਕੀ ਉਪਮਾ ਮੇਰੇ ਤੇ ਕਹੀ ਨਹੀ ਜਾਤੀ। ਜਬ ਧਿਆਨ ਮੈਂ ਤਦ ਰੂਪ ਹੂਆ ਤਬ ਪੀਛੇ ਤੇ ਚੰਡਾਲੋਂ ਕੇ ਪ੍ਰਤੀ ਨੇਤਰੋਂ ਕੀ ਸੈਨਤ ਕਰ ਕਹਾ ਜੋ ਅਬ ਮੁਝਕੋ ਹਤੋ। ਤਬ ਲਾਗੇ ਭਗਤ ਕੀ ਚੰਡਾਲ ਸਰਾਹਨਾਕਰਨੇ। ਹੇ ਸਿਸ ਤੇਰੇ ਸਮਾਨ ਹਮ ਨੇ ਧੀਰਜਵਾਨ ਕੋਊ ਨਹੀ ਦੇਖਿਆ ਆਗੇ ਹੀ ਹਮ ਇਹ ਮਸਲਤ ਕਰ ਰਹੇ ਸੇ ਜੋ ਇਸਕੇ ਮਾਰੇ ਬਿਨਾਂ ਹੀ ਹਮ ਚਲੇ ਜਾਵੈਂ। ਪਰ ਅਬ ਤੇਰੀ ਹਮਨੇ ਭਲੀਪ੍ਰਕਾਰ ਪ੍ਰੀਛਾ ਕਰ ਲਈ ਹੈ। ਤੂੰ ਬਡਾ ਹੀ ਧੀਰਜਵਾਨ ਪੁਰਖ ਹੈਂ। ਐਸੇ ਕਹ ਕਰ ਹੇ ਹਰੀ ਲਾਲ ਤਿਸ ਚੰਦਰਹਾਸ ਭਗਤ ਕੀ ਛੇਵੀਂ ਅੰਗਰੀ ਜੋ ਅੰਤਰਯਾਮੀ ਪਰਮਾਤਮਾਂ ਨੇ ਕਰੀ ਸੀ ਸੋ ਕਾਟ ਕਰ ਲਿਆਇ ਦੁਸਟਬੁਧੀ ਰਾਜਾ ਕੋ ਦਿਖਾਵਤੇ ਭਏ। ਤਬ ਬਾਲਕ ਕੀ ਅੰਗਰੀ ਕਉ ਦੇਖ ਕਰ ਦੁਸ਼ਟਬੁਧੀ ਬਡੇ ਹਰਖ ਕੋ ਪਰਾਪਤ ਹੂਆ। ਅਰ ਨਿਸਚੇ ਕਰ ਜਾਣਾ ਜੋ ਮੇਰਾ ਦੁਖਦਾਈ ਅਬ ਮਾਰਿਆ ਗਿਆ ਐਸੇ ਜਾਨ ਕਰ ਬਹੁਤਾ ਧਨ ਚੰਡਾਲੋਂ ਕਉ ਦੇ ਕਰ ਬਿਦਿਆ ਕੀਆ। ਹੇ ਨਿਜਾਤਮਾ ਇਧਰ ਤਉ ਐਸੇ ਬੀਤੀ ਅਰ ਉਧਰ ਬਾਲਕ ਕੀ ਸੇਵਾ ਮੈਂ ਅੰਤਰਯਾਮੀ ਪਰਮਾਤਮਾ ਨੇ ਬਨ ਕੇ ਨਿਵਾਸੀ ਜੋ ਖਗ ਮਿਰਗਾਦੀ ਸੇ ਤਿਨ ਕੋ ਪਰੇਰ

ਕਰ ਲਗਾਇ ਦੀਆ। ਵਹੁ ਲਾਗੇ ਚੰਦਰਹਾਸ ਭਗਤ ਕੀ ਸੇਵਾ ਕਰਨੇ । ਅਰਥੇਹ ਜੋ ਪੰਛੀ ਲਾਗੇ ਪਰੋਂ ਕਰ ਛਾਇਆ ਕਰਨੇ । ਔਰ ਮਿਰਗਾਦੀ ਲਾਗੇ ਤਿਨਕੋ ਜਲ ਦਿਖਾਵਣੇ । ਅਰ ਬਾਂਦਰਾਦੀ ਲਿਆਇ ਕਰ ਨਾਨਾ ਤਰਾਂ ਕੇ ਫਲ ਲਾਗੇ ਚੰਦਰ ਹਾਸ ਭਗਤ ਕੋ ਭੁਗਤਾਵਨੇ। ਇਸ ਪ੍ਰਕਾਰ ਬਨ ਮੈਂ ਅੰਤਰਯਾਮੀ ਸਰਬਕਾਲ ਸਰਬ ਪ੍ਰਕਾਰ ਕਰ ਭਗਤ ਕੀ ਰਛਜਾ ਮੈਂ ਸਮਾਧਾਨ ਹੋਤੇ ਭਏ॥ ੨॥ ੧॥ ੫੩॥ ੫੩॥

ਇਤਿ ਸ੍ਰੀਗੁਰ ਭਗਤਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਭਗਤ ਚੰਦ੍ਰਹਾਸ ਜੀ ਕੀ ਸਾਖੀ ਵਰਨਨੰ ਨਾਮ ਚਾਲੀਸਵੋਂ ਉਪਾਖਿਆਨ ॥ ੪੦ ॥

--o--

## ਅਥ ਇਕਤਾਲੀਸਵਾਂ ਅਧਯਾਯ ਲਿਖਯਤੇ

### ਆਗੇ ਚੰਦ੍ਰਹਾਸ ਜੀਕੀ ਦੂਜੀ ਸਾਖੀ ਚਲੀ

ਆਤਮਦਰਸੀਓ ਵਾਚ ॥ ਹੇ ਮੇਰੇ ਨਿਜਾਤਮਾ ਅਬ ਆਗੇ ਔਰ ਸਾਖੀ ਭਗਤ ਚੰਦ੍ਰਹਾਸ ਜੀ ਕੀ ਸੁਣ । ਵਹੁ ਦੁਸ਼ਟ ਬੁਧੀ ਨਾਮ ਰਾਜਾ ਭਗਤੋਂ ਕਾ ਦੋਖੀ ਥਾ ਸੋ ਤਿਸਕਾ ਕੁਲਿੰਦ ਨਾਮ ਕਰਕੇ ਏਕ ਮੰਤਰੀ ਥਾ । ਤਿਸਕੋ ਬੀਸ ਗਾਵੋਂ ਕਾ ਰਾਜ ਤਿਸਨੇ ਦੀਆ ਹੂਆ ਥਾ। ਪਰ ਵਹੁ ਕੈਸਾ ਸਦਾ ਜਿਸਕੀ ਪਰੀਤ ਗਿਰਧਰ ਮੁਰਾਰੀ ਜੀ ਕੇ ਚਰਨੋਂ ਮੇਂ ਥੀ। ਸੋ ਚਢ ਸ਼ਿਕਾਰ ਕੋ ਬਨ ਵਿਖੇ ਤਿਸੀ ਕਾਲ ਆਇ ਪਰਾਪਤ ਹੂਆ। ਅਰ ਅਕਸ-ਮਾਤਰ ਤੇ ਏਕ ਮ੍ਰਿਗ ਤਿਸਕੇ ਆਗੇ ਉਠਾ। ਤਬ ਤਿਸਨੇ ਵਾਂਕੇ ਪੀਛੇ ਅਸਵ ਕੋ ਦੁੜਾਯਾ। ਹੇ ਨਿਜਾਤਮਾਂ ਜਬ ਮ੍ਰਿਗ ਗਹਬਰ ਬਨ ਵਿਖੇ ਗਇਆ । ਤਬ ਉਹਾਂ ਜਾਇ ਕਰ ਦੁਰ ਜਾਤਾ ਭਇਆ ਅਰ ਰਾਜਾ ਤ੍ਰਿਖਾ ਕਰ ਬਿਆਕੁਲ ਹੋਇਆ ਹੂਆ ਇਤਉਤ ਬਨ

ਵਿਖੇ ਫਿਰ ਕਰ ਜਲ ਕੋ ਢੂੰਢਣੇ ਲਾਗਾ । ਅਰ ਚੰਦਰਹਾਸ ਜੋ
ਗੁਨਾਨੁਵਾਦ ਪ੍ਰਭੂ ਕੇ ਗਾਇਨ ਕਰ ਰਿਹਾ ਥਾ ਤਿਸਕੇ ਸਬਦ
ਕੀ ਧੁਨ ਸੁਣ ਕਰ ਵਾਂਕੇ ਸਮੀਪ ਜਾਇ ਪ੍ਰਾਪਤ ਹੂਆ । ਤਬ
ਕਿਆ ਦੇਖੇ ਜੋ ਮਹਾਂ ਸੁੰਦਰ ਬਾਲਕ ਕਿਸ਼ੋਰ ਅਵਸਥਾ ਵਾਲਾ
ਉਹਾਂ ਬੈਠਾ ਹੂਆ ਹੈ।ਤਬ ਤਿਸਕੇ ਸਮੀਪ ਹੋਇਕਰ ਵਾਂਤੇ ਪੂਛਨੇ
ਲਾਗਾ । ਹੇ ਸਿਸ ਤੂੰ ਕਿਸਕਾ ਪੁਤਰ ਹੈਂ । ਅਰ ਤੇਰਾ ਮਾਤ ਪਿਤਾ
ਕਵਨ ਹੈ। ਔਰ ਗ੍ਰਹ ਤਿਆਗ ਈਹਾਂ ਇਕੇਲਾ ਬਨ ਵਿਖੇ ਕਿਉਂ
ਬੈਠਾ ਹੈਂ । ਹੇ ਨਿਜਾਤਮਾ ਐਸੇ ਜਬ ਕੁਲਿੰਦ ਰਾਜਾ ਨੇ ਕਹਾ।
ਤਬ ਚੰਦ੍ਰਹਾਸ ਤਿਸਕੀ ਬਾਣੀ ਸੁਣ ਕਰਕੇ ਕਹਿਤਾ ਭਇਆ।
ਹੇ ਨਰਾਧਪ ਨਾ ਕੋਈ ਮੇਰੀ ਮਾਤਾ ਹੈ ਔਰ ਨਾਂ ਹੀ ਪਿਤਾ ਹੈ ।
ਈਹਾਂ ਕਾਨਨ ਮੈਂ ਹਰਿ ਜੂ ਆਪ ਮੇਰੀ ਪਾਲਨ ਕਰੇ ਹੈਂ । ਹੇ
ਮੇਰੇ ਮਨ ਐਸੇ ਸੁਣ ਕਰ ਬਾਲਕ ਕੀ ਬਾਣੀ ਰਾਜਾ ਕੁਲਿੰਦ
ਪਰਮ ਹਰਖਵਾਨ ਹੋਤਾ ਭਇਆ। ਅਰ ਭੁਜਾਂ ਫੜ ਕਰ ਬਾਲਕ
ਕੀ ਤਿਸੀਖਿਨ ਘੋੜੇ ਪਰ ਚਢਾਇਕੈ ਆਪਣੇ ਗ੍ਰਹਮੈਂ ਲੈਆਵਤਾ
ਭਇਆ। ਅਰ ਆਇ ਕਰ ਰਾਣੀ ਕਉ ਕਹਾ ਹੇ ਰਾਣੀ ਇਸ
ਬਾਲਕ ਕੀ ਮਨਚਿਤ ਲਗਾਇਕਰ ਪਾਲਣਾ ਕਰ । ਕਾਹੇ ਤੇ ਜੋ
ਹਮਾਰੇ ਗ੍ਰਹ ਮੈਂ ਬਾਲਕ ਨਹੀ ਥਾ ਤਾਂਤੇ ਇਹ ਕਿਰਪਾ ਹਮਾਰੇ
ਪਰ ਭਾਰੀ ਰਘੁਰਾਈਨੇ ਕਰੀ ਹੈ।ਜਿਸਨੇ ਆਪਣੀ ਅਨੁਗ੍ਰਹ ਕਰ
ਹਮੈਂ ਯਹ ਬਾਲਕ ਦੀਆ ਹੈ। ਐਸੇ ਕਹ ਕਰ ਹਰਖਕੋ ਪ੍ਰਾਪਤ
ਭਏ ਬਹੁਤ ਬਾਂਛਤ ਧਨ ਜਾਚਕ ਬਿਪਰੋਂ ਪ੍ਰਤੀ ਬਾਂਟਤੇ
ਭਏ। ਹੇ ਨਿਜਾਤਮਾ ਜਬ ਉਸ ਬਾਲਕ ਕਾ ਸਰੂਪ ਨਰ ਔਰ ਨਾਰ
ਪੁਰ ਕੇ ਦੇਖਤ ਭਏ । ਤਬ ਪਰਮ ਮੁਦਤਾ ਕੋ ਪ੍ਰਾਪਤ ਹੋਇ ਕਰ
ਰਾਜਾ ਰਾਣੀ ਕੇ ਪ੍ਰਤੀ ਮੰਗਲ ਗਾਇਨ ਸੁਨਾਇ ਕਰ ਵਧਾਈ-
ਆਂ ਦੇਤੇ ਭਏ । ਅਰ ਬਿਪਰ ਜਾਚਕ ਭੀ ਅਨੇਕ ਪ੍ਰਕਾਰ ਕੀ

ਅਸ਼ੀਰਵਾਦ ਕਰਤੇ ਭਏ । ਹੇ ਮੇਰੇ ਆਤਮਾਂ ਐਸਾ ਕੁਲਾਹਲ ਸਬਦ ਤਿਸਕਾਲ ਮੈਂ ਹੂਆ ਮਾਨੋਂ ਆਜ ਹੀ ਭਗਤ ਚੰਦਰਹਾਸ ਕਾ ਯਨਮ ਹੂਆ ਹੈ । ਔਰ ਡੂਮ ਮਿਰਾਸੀ ਕਲਉਂਤ ਬੰਦੀ ਜਨ ਭਾਂਡ ਆਦੀ ਅਨੰਤ ਧਨ ਕੌ ਪਾਇ ਕਰ ਆਸਿਖਾ ਦੇਤੇ ਗਮਨ ਕਰਤੇ ਭਏ। ਤਿਸਤੇ ਅਨੰਤਰ ਚੂੜਾ ਬਿਧ ਕਰਕੇ ਵਿਦ੍ਯਾ ਅਧੇਨ ਕਰਨੇ ਕੋ ਪਾਂਧਾ ਕੇ ਪਾਸ ਬੈਠਾਵਤ ਭਏ। ਤਬ ਤਿਸਕੇ ਮਸਤਕ ਕੀ ਮਣੀ ਔਰ ਹਾਥ ਪਾਓਂ ਕੀ ਰੇਖਾ ਦੇਖ ਕਰ ਪਾਂਧਾ ਅਤੀਪ੍ਰਸੰਨ ਹੋਇ ਕਰ ਰਾਜਾ ਕੁਲਿੰਦ ਕੇ ਪ੍ਰਤੀ ਕਹਤਾ ਭਇਆ। ਹੇ ਰਾਜਨ ਇਹ ਤੇਰਾ ਪੁਤ੍ਰ ਮਹਾਂਬਲੀ ਸੂਰਮਾ ਗਜਨਪਤਿ ਰਾਜਾ ਹੋਵੇਗਾ ਔਰ ਪਰਜਾ ਕੀ ਐਸੀ ਪਾਲਨਾ ਕਰੇਗਾ ਜੈਸੇ ਮਾਤਾ ਪਿਤਾ ਪੁਤ੍ਰ ਕੀ ਪਾਲਨਾ ਕਰਤੇ ਹੈਂ। ਹੇ ਹਰੀਲਾਲ ਐਸੇ ਸੁਣ ਕਰ ਰਾਜਾ ਕੁਲਿੰਦ ਪ੍ਰਸੰਨ ਹੋਇਕਰ ਬਹੁਤ ਧਨ ਪਾਂਧਾ ਕੇ ਪ੍ਰਤੀ ਦੇਤਾ ਭਯਾ । ਜਬ ਚੌਦਸ ਬਿਦਿਆ ਸਪੰਨ ਆਇ ਕਰ ਬਾਲਕ ਹੂਆ ਤਬ ਸੁਭ ਘਰੀ ਮਹੂਰਤ ਵਿਚਾਰ ਕਰ ਕੁਲਿੰਦ ਰਾਜਾ ਰਾਜ ਤਿਲਕ ਚੰਦ੍ਰਹਾਸ ਕੇ ਪ੍ਰਤੀ ਦੇ ਦੇਤਾ ਭਇਆ । ਹੇ ਮੇਰੇ ਨਿਜਾਤਮਾ ਜਬ ਰਾਜ ਤਿਲਕ ਪਾਇ ਕਰ ਚੰਦ੍ਰਹਾਸ ਸਿੰਘਾਸਨ ਪਰ ਇਸਥਿਤ ਹੂਆ। ਤਬ ਦਿਨ ਦਿਨ ਭਗਤ ਕਾ ਤੇਜ ਦੂਜ ਕੇ ਚੰਦ੍ਰਮਾਂ ਵਤ ਲਾਗਾ ਬਢਣੇ। ਅਰ ਦੁਸ਼ਟੋਂ ਕਾ ਜੋ ਮਜੇਜ ਥਾ ਸੋ ਨਸ਼ਟ ਹੋਤਾ ਭਇਆ। ਅਰ ਪਾਪ ਕੀ ਸਿਹਜ ਭੀ ਬਿਲਾਇ ਜਾਤੀ ਭਈ । ਬਹੁੜੋ ਧਰਮ ਰੂਪੀ ਸੂਰਜ ਤ੍ਰੈਲੋਕੀ ਕਾ ਪਰਕਾਸ਼ਕ ਆਨ ਉਦੇ ਹੂਆ। ਤਿਸਤੇ ਅਨੰਤਰ ਹੇ ਮੇਰੇ ਆਤਮਾ ਏਕ ਔਰ ਰਾਜਾ ਦੁਸ਼ਟ ਬੁਧੀ ਕੇ ਸਦਰਸ ਮਹਾਂ ਅਧਰਮੀ ਪਾਪਾਤਮਾਂ ਤਿਸਕੇ ਸਮੀਪ ਹੀ ਰਾਜ ਕਰਤਾ ਥਾ। ਤਬ ਤਿਸਕਾ ਰਾਜ ਅਪਨੀ ਭੁਜਾਂ ਕੇ ਬਲ ਸੇ ਛੀਨ ਕਰ ਚੰਦਰਹਾਸ ਭਗਤ ਆਪਣੇ ਸਾਥ

ਮਿਲਾਇ ਲੈਤਾ ਭਇਆ। ਤਾਂਤੇ ਆਗੇ ਤਉ ਬੀਸ ਗ੍ਰਾਮ ਸੇ ਬਹੁੜੇ ਏਕ ਸਤ ਗਰਾਮ ਹੋਇ ਜਾਤੇ ਭਏ। ਅਰ ਸਰਬ ਗ੍ਰਾਮੋਂ ਮੈਂ ਨਾਰ ਨਰ ਯੋਗ ਪ੍ਰਭੂ ਵਾਸਦੇਵ ਜੀਕੀ ਭਗਤ ਦ੍ਰਿੜ੍ਹ ਕਰਵਾਵਤ ਭਇਆ ਤਬ ਸਰਬ ਲੋਕ ਚੰਦਰਹਾਸ ਰਾਜਾ ਕੌ ਨਰਾਧਪ ਪਾਇ ਕਰ ਅਤੀ ਪ੍ਰਸੰਨਤਾ ਕੌ ਪ੍ਰਾਪਤ ਭਏ ॥੨॥ ੫੪॥ ਇਤੀ ਦੂਤੀ ਸਾਖੀ ॥ ੫੪॥

ਆਗੇ ਤੀਜੀ ਸਾਖੀ ਭਗਤ ਚੰਦ੍ਰਹਾਸ ਜੀ ਕੀ ਚਲੀ

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਆਗੇ ਔਰ ਸਾਖੀ ਸੁਣ। ਏਕ ਦਿਨ ਰਾਜਾ ਕੁਲਿੰਦ ਨੇ ਚੰਦਰਹਾਸ ਭਗਤ ਕੇ ਪ੍ਰਤੀ ਕਹਾ। ਹੇ ਪੁਤਰ ਦੁਸ਼ਟਬੁਧੀ ਰਾਜਾ ਬੜਾ ਅਹੰਕਾਰੀ ਹੈ ਔਰ ਹਮ ਉਸ ਕਉ ਹਮੇਸ਼ ਹੀ ਭੇਟਾ ਦੀਏ ਕਰਤੇ ਹੈਂ ਕਿਸਤੇ ਜੋ ਤਿਸਨੇ ਹਮ ਕਉ ਬੀਸ ਗਾਓਂ ਕਾ ਰਾਜ ਦੀਆ ਹੂਆਹੈ।ਤਾਂਤੇ ਅਬ ਭੀ ਇਸ ਕਉ ਭੇਟਾ ਦੇਣੀ ਯੋਗ ਹੈ। ਹੇ ਮੇਰੇ ਮਨ ਐਸੀ ਬਾਤ ਪਿਤਾ ਜੀਕੀ ਕਹੀ ਹੂਈ ਮਾਨ ਕੇ ਗਿਆਨਵਾਨ ਜੋ ਭਗਤ ਚੰਦਰਹਾਸ ਹੈ। ਸੋ ਬਿਨੋਦ ਨਾਮ ਆਪਣੇ ਮੰਤਰੀ ਕਉ ਭੇਟਾ ਦੇ ਕਰ ਦੁਸ਼ਟ ਬੁਧੀ ਕੀ ਓਰ ਪਠਤਾ ਭਇਆ। ਜਦ ਦੁਸ਼ਟਬੁਧੀ ਕੇ ਸਮੀਪ ਬਿਨੋਦ ਮੰਤ੍ਰੀ ਜਾ ਪਰਾਪਤ ਹੂਆ ਤਬ ਸਿਰ ਨਿਵਾਕੈ ਦੁਸ਼ਟਬੁਧੀ ਕੇ ਆਗੇ ਧਨ ਕਉ ਰਾਖ ਦੀਆ। ਹੇ ਮੇਰੇ ਆਤਮਾ ਜਬ ਦੁਸ਼ਟਬੁਧੀ ਨੇ ਆਗੇ ਤੇ ਦਸ ਵਿਸਵੇ ਵਸੇਸ਼ ਧਨ ਦੇਖਿਆ ਤਬ ਜਲ ਬਲ ਕਰਕੇ ਕਹਣੇ ਲਾਗਾ। ਹੇ ਬਿਨੋਦ ਉਨਕੇ ਗਾਉਂ ਤੋ ਥੋੜੇ ਹੈਂ ਔਰ ਏਤਾ ਧਨ ਉਸਨੇ ਕਹਾਂ ਤੇ ਚੁਰਾਇ ਲੀਆ ਹੈ ਐਸੇ ਸੁਣ ਕਰ ਬਿਨੋਦ ਮਸਟ ਹੋਇ ਗਇਆ। ਜਬ ਏਕ ਦੋ ਮਹੂਰਤ ਪਾਸ ਬੈਠੇ ਬੀਤੇ ਤਬ ਬਿਨੋਦ ਹਾਥ ਜੋੜ ਕਰ ਸਿਰ ਨਿਆਇਕਰ ਚਲਣੇ ਕੀ ਬੇਨਤੀ ਕਰੀ। ਤਬ ਦੁਸ਼ਟ ਬੁਧੀ ਨੇ

ਕਹਾ ਹੇ ਬਿਨੋਦ ਅਸਨ ਜੇਵ ਕਰਕੇ ਜਾਣਾ। ਹੇ ਹਰੀ ਲਾਲ ਆਗੇ ਤੇ ਬਿਨੋਦ ਨੈ ਹਾਥ ਜੋੜ ਕਰ ਕਹਾ ਹੇ ਰਾਜਨ ਆਜ ਕੈ ਦਿਨ ਅੰਨ ਜੇਂਵਣਾ ਅਯੋਗ ਹੈ।ਐਸੀ ਬਾਣੀ ਸੁਣ ਕਰ ਬਿਨੋਦ ਕੀ ਪੂਨਾ ਦੁਸ਼ਟ ਬੁੱਧੀ ਨੇ ਰਿਸ ਕਰਕੇ ਕਹਾ। ਹੇ ਬਿਨੋਦ ਆਗੇ ਤਉ ਹਮੇਸ਼ ਅੰਨ ਜੇਵ ਕਰ ਜਾਤੇ ਸੇ। ਆਜ ਅਸਨ ਕੀ ਨਿੰਦਾ ਕਰਨੀ ਕਹਾਂ ਤੇ ਸੀਖੀ ਹੈ। ਹੇ ਨਿਜਾਤਮਾ ਐਸੇ ਸੁਣ ਕਰ ਬਿਨੋਦ ਮੰਤ੍ਰੀ ਨੇ ਬਹੁੜੋ ਕਹਾਹੇ ਰਾਜਨ ਕੁਲਿੰਦ ਕਾ ਪੁਤਰ ਚੰਦ੍ਰਹਾਸ ਭਗਤ ਆਜ ਕਾ ਦਿਨ ਸਰਬ ਨਗਰ ਆਪਣੇ ਤੇ ਇਕਾਦਸੀ ਕਾ ਬਰਤ ਰਖਵਾਵਤਾ ਹੈ। ਐਸੇ ਸੁਣ ਕਰ ਦੁਸ਼ਟਬੁਧੀ ਕਾ ਹਿਰਦਾ ਰਿਸਕਰ ਕੇ ਜਲਗਿਆ ਅਰ ਏਤੇ ਕਾਲ ਮੈਂ ਕਬੁਧ ਮੰਤ੍ਰੀ ਭੀ ਆਇਪ੍ਰਾਪਤ ਹੂਆ। ਤਬ ਰਿਸ ਕਾ ਭਰਾ ਹੂਆ ਦੁਸ਼ਟਬੁਧੀ ਕਬੁਧ ਮੰਤਰੀ ਪ੍ਰਤੀ ਕਹਤਾ ਭਇਆ ਹੇ ਮੰਤਰੀ ਅਬ ਹੋਰ ਅਨਰਥ ਕੀ ਬਾਤ ਸੁਣ । ਰਾਜਾ ਕੁਲਿੰਦ ਨੇ ਕਹੂੰ ਹੀਨ ਜਾਤ ਕਾ ਬਾਲਕ ਬਨ ਤੇਂ ਲੇਕਰ ਤਿਸਕੋ ਪੁਤਰ ਬਣਾਇ ਕਰ ਪਾਲਕੇ ਬੜਾ ਕੀਆ ਹੈ ਅਰ ਤਿਸ ਨੇ ਅਮਕੇ ਰਾਜਾ ਕੌ ਜੀਤ ਕਰ ਤਿਸਕਾ ਮੁਲਕ ਆਪਣੇ ਵਸ ਕਰ ਏਤਾ ਧਨ ਮੁਝ ਕੌ ਭੇਟ ਭੇਜੀ ਹੈ।ਤਾਂਤੇ ਅਬ ਤੁਮ ਪ੍ਰਿਥਮੇਂ ਇਹ ਕਾਮ ਕਰੋ। ਕਿਆ ਕਿ ਇਸ ਬਿਨੋਦ ਮੰਤਰੀ ਕਉ ਬੰਦਸ਼ਾਲਾ ਮੈਂ ਦੇਵੋ। ਬਹੁੜ ਹਮ ਤੁਮ ਈਹਾਂ ਤੇ ਸੈਨਾਂ ਲੈ ਕਰਕੈ ਚੜੇਂ। ਅਰ ਅਬ ਹੀ ਜਾਇ ਕਰ ਤਿਸ ਕੁਲਿੰਦ ਰਾਜਾ ਕਾ ਨਾਸ ਕਰੈਂ। ਹੇ ਮੇਰੇ ਨਿਜਾਤਮਾ ਐਸੇ ਜਬ ਦੁਸ਼ਟ ਬੁਧੀ ਨੇ ਕਹਿਆ ਤਬ ਕਧ ਮੰਤਰੀ ਭੀ ਐਸੇ ਹੀ ਕਰਨਾ ਕਹਤਾ ਭਇਆ। ਕਾਹੇ ਤੇ ਜੋ ਨਾ ਜਾਣੀਐ ਮਤ ਚਢ ਕਰ ਹਮਾਰਾ ਸੁਖ ਭੀ ਨਾਸ ਕਰ ਦੇਤਾ ਹੋਵੈ। ਹੇ ਹਰੀ ਲਾਲ ਤਿਸ ਕਾਲ ਮੈਂ ਕਬੁਧ ਮੰਤ੍ਰੀ ਕਾ ਕਹਨਾ ਐਸੇ ਹੂਆ। ਜੈਸੇ ਅਗਨ ਮੈਂ ਘ੍ਰਿਤ

ਪੜਤਾ ਹੈ ਤਬ ਅਗਨ ਅਤਸੇ ਕਰ ਭੜਭੜਾਇ ਸਬਦ ਕਰਤੀ ਹੈ । ਸੋ ਐਸੇ ਹੀ ਦੁਸ਼ਟ ਬੁਧੀ ਭੀ ਭੜਕ ਉਠਿਆ। ਕਾਹੇ ਤੇ ਜੋ ਦੁਸ਼ਟਨ ਕੀ ਇਹੀ ਰੀਤ ਹੈ ਕਿਆ ਕਿ ਸਦਾਹੀ ਬਿਪ੍ਰੀਤ ਭਾਖਨ ਕਰਨੀ । ਤਾਂਤੇ ਐਸੇ ਮਤਾ ਮਸੂਰਤ ਆਪਸ ਮੈਂ ਦੋਨੋਂ ਕਰਕੇ ਬਨੋਦ ਕੋ ਬੰਦਸਾਲਾ ਮੈਂ ਦੇਤੇ ਭਏ। ਅਰ ਆਪ ਦੋਨੋਂ ਚਢ ਕਰ ਜਾਇ ਰਾਜਾ ਕੁਲਿੰਦ ਕੇ ਦੇਸ ਮੈਂ ਪ੍ਰਾਪਤ ਭਏ। ਹੇ ਨਿਜਾਤਮਾ ਜਬ ਰਾਜਾ ਕੁਲਿੰਦ ਨੇ ਦੁਸ਼ਟਬੁਧੀ ਕਉ ਆਇਆ ਸ੍ਰਵਣ ਕੀਆ ਤਬ ਪੁੱਤ੍ਰ ਕੇ ਸਹਤ ਆਗੇ ਜਾਇਕੈ ਨਮਸਕਾਰ ਕ੍ਰੀ ਜਬ ਭੈਗਤ ਕਉ ਦੁਸ਼ਟ ਬੁਧੀ ਨੇ ਦੇਖਿਆ ਤਬ ਤਿਸਕਾ ਤੇਜ ਨਾ ਸਹਾਰ ਸਕਤਾ ਭਇਆ । ਕੈਸੇ ਜੈਸੇ ਸਿੰਘ ਕਾ ਤੇਜ ਗਜਿੰਦ੍ਰ ਨਹੀਂ ਸਹਾਰ ਸਕਤਾ। ਤਿਸਕੇ ਪੀਛੇ ਚੰਦ੍ਰਹਾਸ ਕਉ ਦੁਸ਼ਟ ਬੁਧੀ ਨੇ ਐਸੇ ਕਹਿਆ ਹੇ ਪੁੱਤ੍ਰ ਜਾਵੋ ਆਪ ਜਾਇ ਕਰ ਬਿਸਰਾਮ ਕਰੋ। ਹੇ ਹਰੀ ਲਾਲ ਜਬ ਭਗਤ ਚਲਿਆ ਗਿਆ। ਤਬ ਪੀਛੇ ਤੇ ਕੁਲਿੰਦ ਕਉ ਪਾਸ ਬੈਠਾਇ ਕਰ ਦੁਸ਼ਟ ਸੁਭਾਵ ਵਾਲੇ ਦੁਸ਼ਟ ਬੁੱਧੀ ਨੇ ਐਸੇ ਕਹਿਆ। ਹੇ ਮੰਤ੍ਰੀ! ਬਨ ਤੇ ਬਾਲਕ ਲਿਆਇਕੇ ਪੁਤ੍ਰ ਬਨਾਇ ਕਰ ਤੈਨੇ ਆਪਣੇ ਗ੍ਰਹ ਮੈਂ ਰਾਖ ਲੀਆ। ਅਰ ਮੇਰਾ ਭੈ ਤੈਨੇ ਨੈਕ ਮਾਤ੍ਰ ਭੀ ਚਿਤ ਵਿਖੇ ਨ ਧਾਰਨ ਕਰਾ। ਹੇ ਨਿਜਾਤਮਾ ਐਸੇ ਐਸੇ ਕਠਉਰ ਵਾਕ ਅਨੇਕ ਪ੍ਰਕਾਰ ਕੇ ਉਸ ਦੁਸ਼ਟ ਬੁਧੀ ਨੇ ਰਾਜਾ ਕੁਲਿੰਦ ਕੋ ਕਹੇ। ਬਹੁੜੋ ਕਬੁਧ ਮੰਤ੍ਰੀ ਕਉ ਸਾਥ ਲੇਕਰ ਇਕਾਂਤ ਅਸਥਾਨ ਮੈਂ ਬੈਠਕੇ ਤਿਸ ਕੇ ਪ੍ਰਤੀ ਕਹਾ। ਹੇ ਮੰਤ੍ਰੀ ਇਹ ਉਹੀ ਬਾਲ ਹੈ ਜਿਸਕੋ ਮੈਨੇ ਚੰਡਾਲੋਂ ਕਰ ਮਰਵਾਣਾ ਕਰਿਆ ਥਾ। ਸੋ ਚੰਡਾਲੋਂ ਨੇ ਕਿਸੀ ਭਾਂਤ ਇਸਕੋ ਮਾਰਿਆ ਨਹੀਂ । ਤਾਂਤੇ ਅਬ ਕੋਈ ਇਸਕੇ ਮਾਰਨੇ ਕਾ ਉਪਾਵ ਛੇੜੀ ਹਾ ਕਰੀਏ ਜਿਸ ਕਰ

ਮੇਰੇ ਨੇਤਰੋਂ ਕਾ ਨਖੂਨ ਦੂਰ ਹੋਵੇ। ਹੇ ਮੇਰੇ ਆਤਮਾ ਐਸੇ ਕਹ ਕਰ ਮੰਤਰੀ ਸਾਥ ਮਿਲ ਕੇ ਦੁਸ਼ਟਬੁਧੀ ਪੱਤ੍ਰਕਾ ਲਿਖਤਾ ਭਇਆ ਸੋ ਪੱਤ੍ਰਕਾ ਮੈਂ ਇਹ ਲਿਖਿਆ। ਹੇ ਪੁਤਰ ਮਦਨ ਸਿੰਘ ਇਹ ਆਪਣਾ ਵੈਰੀ ਮੈਨੇ ਤੁਮਾਰੇ ਪਾਸ ਭੇਜਾ ਹੈ ਸੋ ਇਹ ਕੈਸਾ ਹੈ ਮਹਾਂਬਲੀ ਹੈ। ਤਾਂਤੇ ਕੋਈ ਉਪਾਵ ਮਨ ਵਿਖੇ ਨਹੀਂ ਗਿਣਨਾ। ਔਰ ਦੇਰ ਭੀ ਰੰਚਕ ਨਹੀ ਕਰਨੀ। ਪਤ੍ਰਕਾ ਕੇ ਦੇਖਣੇ ਸਾਥ ਬਿਲੰਬ ਕੌ ਛੋਡ ਕਰ ਇਸਕੋ ਬਿਖ ਦੇ ਦੇਣੀਂ। ਹੇ ਹਰੀ ਲਾਲ ਐਸੇ ਪਤ੍ਰਕਾ ਲਿਖ ਕਰ ਚੰਦਰਹਾਸ ਕਉ ਬੁਲਾਇ ਕਰ ਦੁਸ਼ਟਬੁਧੀ ਨੇ ਕਹਾ। ਹੇ ਪੁਤਰ ਇਹ ਪਤ੍ਰਕਾ ਤੂੰ ਛੇਤੀ ਲੈ ਜਾਇ। ਅਰ ਮਦਨ ਸਿੰਘ ਕੇ ਹਾਥ ਮੈਂ ਜਾਇ ਕਰ ਇਹ ਪਤ੍ਰਕਾ ਦੇਹ। ਔਰ ਕਿਸੀ ਕੇ ਹਾਥ ਮੈਂ ਨਹੀ ਦੇਵਣੀ। ਹੇ ਨਿਜਾਤਮਾ ਐਸੇ ਜਬ ਦੁਸ਼ਟਬੁਧੀ ਨੇ ਕਹਾ। ਤਬ ਭਗਤ ਚੰਦ੍ਰ-ਹਾਸ ਸਤਿ ਬਚਨ ਕਹ ਕਰ ਦੋਨੋਂ ਹਾਥੋਂ ਮੈਂ ਪਤ੍ਰਕਾ ਗ੍ਰਹਣ ਕਰਤਾ ਭਇਆ। ਸੋ ਕੈਸਾ ਚੰਦਰਹਾਸ ਭਗਤ ਹੈ ਸਰਲ ਜਿਸਕਾ ਸੁਭਾਵ ਹੈ ਸਤ੍ਰ ਮਿਤ੍ਰ ਜਿਸਕੇ ਸਮਾਨਜ ਹੈਂ। ਵਾਸਦੇਵ ਜੀ ਕਾ ਸਰੂਪ ਹੀ ਸਰਬ ਕਉ ਜਾਨਤਾ ਹੈ। ਬਿਖਮਤਾ ਜਿਸਕੇ ਰਿਦੇ ਤੇ ਦੂਰ ਹੋਇ ਗਈ ਹੈ। ਸੋ ਤਿਸੀ ਕਾਲ ਰਥ ਪਰ ਅਰੂਢ ਹੋਇ ਕਰ ਰਾਗ ਦੁਵੈਖ ਤੇ ਰਹਤ ਪਤ੍ਰਕਾ ਲੇਕਰ ਚਲਤਾ ਭਯਾ। ਜਬ ਦੁਸ਼ਟਬੁਧੀ ਕਉ ਸੀਸ ਨਿਵਾਇ ਕਰ ਭਗਤ ਚਲਿਆ ਤਬ ਸਰਬ ਨਾਰੀ ਮਿਲ ਕਰ ਵਿਵਾਹਿ ਕੇ ਮੰਗਲ ਸੋਹਲੇ ਗੀਤ ਗਾਇਨ ਕਰਤੀਆਂ ਭਈਆਂ। ਹੇ ਨਿਜਾਤਮਾ ਜਬ ਦੁਸ਼ਟ ਬੁਧੀ ਕੇ ਨਗਰ ਕੇ ਸਮੀਪ ਭਗਤ ਜਾਇ ਪ੍ਰਾਪਤ ਭਇਆ ਤਬ ਏਕ ਉਪਬਨ ਕਉ ਦੇਖ ਕਰ ਤਿਸਕੇ ਭੀਤਰ ਜਾਇ. ਵਿਸ-ਰਾਮ ਕੀਆ ਔਰ ਮਨ ਵਿਖੇ ਐਸੇ ਵੀਚਾਰ ਕੀਆ ਕਿ

ਅਬ ਮਧਿਆਨ੍ਹ ਕਾ ਸਮਾਂ ਹੋਇ ਗਇਆ ਹੈ। ਅਰ ਸਭਾ ਭੀ ਉਠ ਗਈ ਹੋਵੇਗੀ। ਤਾਂਤੇ ਮਧਿਆਨ ਕਉ ਬਿਤਾਇ ਕਰ ਈਹਾਂ ਤੇ ਚਲੈਂਗੇ। ਹੇ ਮੇਰੇ ਨਿਜਾਤਮਾਂ ਦੇਖ। ਜਿਹ ਅਨੁਗ੍ਰਹ ਠਾਕਰ ਕੀਓ ਆਪ। ਸੇ ਤੈ ਲੀਨੇ ਭਗਤ ਰਾਖ॥੧॥ ਤਾਂਤੇ ਅਬ ਚੰਦ੍ਰਹਾਸ ਭਗਤ ਪਰ ਕ੍ਰਿਪਾ ਦ੍ਰਿਸ਼ਟ ਕਰ ਠਾਕਰ ਜੀ ਕਿਆ ਕਰਤੇ ਹੈਂ। ਅਰ ਵਿਖ ਤੇ ਭੀ ਕੈਸੇ ਰਖਤੇ ਹੈਂ। ਇਸ ਸਾਖੀ ਕਉ ਸਮਾਧਾਨ ਹੋਇ ਕਰਕੇ ਸੁਣਿ। ਹੇ ਮੇਰੇ ਆਤਮਾ ਜਬ ਸੀਤਲ ਛਾਇਆ ਗਾਹੜੀ ਕੇ ਨੀਚੇ ਭਗਤ ਨੇ ਵਿਸਰਾਮ ਕਰਿਆ। ਤਬ ਨਿੰਦ੍ਰਾ ਕੇ ਬਿਵਸ ਹੋਤਾ ਭਇਆ। ਔਰ ਇਤਤੇ ਦੁਸ਼ਟਬੁਧੀ ਕੀ ਕੰਨਿਆਂ ਬਿਖਿਆ ਨਾਮ ਕਰਕੇ ਪਰਸਿਧ ਮਹਾਂ ਸੁੰਦਰ ਜੋਬਨਵਾਨ ਸਰਬ ਗੁਣ ਸਪੰਨ ਜਿਸਕੇ ਪਟੰਤਰ ਦੂਸਰੀ ਕੋਈ ਨਹੀਂ ਸੋ ਵਹੁ ਸਖੀਓਂ ਕੇ ਸਾਥ ਮਿਲ ਕਰ ਦੇਵੀ ਕਉ ਪੂਜਕੇ ਆਇ ਬਾਗ ਮੈਂ ਪਰਾਪਤ ਭਈ। ਹੇ ਨਿਜਾਤਮਾ ਜਬ ਬਾਗ ਕੇ ਦੁਆਰ ਪਰ ਰਥ ਮਹਾਂ ਅਦਭੁਤ ਖੜਾ ਹੂਆ ਦੇਖਿਆ। ਤਬ ਆਪਨੇ ਮਨ ਮੈਂ ਇਹ ਵੀਚਾਰ ਕੀਆ ਕਿ ਜਿਸ ਪੁਰਖ ਕਾ ਇਹ ਐਸਾ ਰਥ ਹੈ। ਸੋ ਰਥਵਾਨ ਭੀ ਐਸਾ ਹੀ ਹੋਵੇਗਾ। ਹੇ ਮੇਰੇ ਆਤਮਾ ਐਸੇ ਆਪਣੇ ਮਨ ਮੈਂ ਵੀਚਾਰ ਕਰਤੀ ਕਰਤੀ ਬਾਗ ਕੇ ਭੀਤਰ ਜਾਇ ਪਰਵੇਸ਼ ਕਰਤੀ ਭਈ। ਤਬ ਇਸ਼ਨਾਨ ਕਰਕੇ ਵਸਤ੍ਰ ਪਹਰ ਕਰ ਲਾਗੀ ਬਾਗ ਕਾ ਸੈਲ ਕਰਨੇ। ਹੇ ਨਿਜਾਤਮਾਂ ਤਬ ਕਿਆ ਦੇਖੇ ਜੋ ਏਕ ਪੁਰਖ ਮਹਾਂ ਸੁੰਦਰ ਨਉ ਜੁਆਨ ਅਤੀ ਛਬ ਵਾਲਾ ਛਾਇਆ ਕੇ ਨੀਚੇ ਸੋਇਆ ਪੜਾ ਹੈ। ਜਿਸਕੀ ਛਬ ਕਉ ਦੇਖਕੇ ਕਾਮਦੇਵ ਭੀ ਲੱਜਤ ਹੋਇ ਜਾਤਾ ਹੈ। ਤਬ ਤਿਸ ਕਉ ਦੇਖ ਕਰ ਬਿਖਿਆ ਦੇਹ ਤੇ ਬਿਦੇਹ ਹੋਇ ਜਾਤੀ ਭਈ। ਅਰ ਸਰਬ ਸਖੀਆਂ ਕੋ ਤਿਆਗਕੈ ਤਿਸ ਹੀ ਕੀ ਓਰ ਹੋਇ

ਕਰਕੇ ਚਲੀ । ਜਬ ਤਿਸਕੇ ਸਮੀਪ ਗਈ ਤਬ ਚਰਨੋਂ ਕੇ ਭੂਖਨ ਉਤਾਰ ਕਰ ਹਾਥ ਮੈਂ ਕਰ ਲੀਏ । ਕਾਹੇ ਤੇ ਮਤ ਇਨਕੀ ਧੁਨ ਸੁਨ ਕਰ ਜਾਗ ਨ ਉਠੇ। ਹੇ ਮੇਰੇ ਆਤਮਾ ਜਬ ਵਿਸ਼ਨ ਭਗਤ ਕੇ ਸਰੂਪ ਕਉ ਸਮੀਪ ਜਾਇ ਦੇਖਿਆ । ਤਬ ਕੈਸਾ ਦੇਖਿਆ ਜਿਸਕੀ ਸੁੰਦਰਤਾਈ ਕਉ ਦੇਖਕੇ ਰਤ ਕੇ ਪਤੀ ਕਾ ਮਦ ਭੀ ਦੂਰ ਹੋਇ ਜਾਵੈ । ਐਸਾ ਮਹਾਂ ਸੁੰਦਰ ਅਦਭੁਤ ਸਰੂਪ ਦੇਖ ਕਰ ਚਿਤ ਮੈਂ ਨਿਸਚੇ ਕੀਆ ਜੋ ਮੈਂ ਇਸਤੇ ਸਿਵਾਇ ਅਵਰ ਵਰ ਨਾਂ ਵਰੋਂਗੀ । ਹੇ ਨਿਜਾਤਮਾ ਐਸੇ ਪ੍ਰਣ ਕਰਕੇ ਆਪਣੇ ਮਨ ਮੈਂ ਜਬ ਤਿਸਕੇ ਦਹਿਨੇ ਹਾਥ ਕੀ ਓਰ ਗਈ । ਤਬ ਕਿਆ ਦੇਖੈ ਜੋ ਤਿਸਕੇ ਖੀਸੇ ਤੇ ਪਤ੍ਰਕਾ ਨਿਕਸ ਕਰ ਨੀਚੇ ਗਿਰ ਪੜੀ ਹੈ। ਤਉ ਪਤ੍ਰਕਾ ਕਉ ਲੇਕਰ ਹਾਥ ਮੈਂ ਵੀਚਾਰ ਕੀਆ ਕਿ ਬੇਗਾਨੀ ਪਤ੍ਰਕਾ ਵਾਚਨੀ ਦੇਹ ਹਤਿਆ ਕਾ ਪਾਪ ਹੈ ਪਰ ਮੈਨੇ ਤਉ ਮਨ ਬਾਣੀ ਕਾਂਇਆਂ ਕਰ ਯਾਕਉ ਪਤੀ ਕੀਆ ਹੈ ਇਸਤੇ ਇਸਕੀ ਪਤ੍ਰਕਾ ਕੇ ਵਾਚਣੇ ਕਾ ਮੁਝਕੋ ਦੋਸ਼ ਕੋਊ ਨਹੀਂ । ਐਸੇ ਵਿਚਾਰ ਕਰ ਜਬ ਪਤ੍ਰਕਾ ਵਾਚੀ ਤਬ ਵਾਂ ਮੈਂ ਵਿਖ ਦੇਣੀ ਲਿਖੀ ਹੂਈ ਪਢ ਕਰ ਸੀਸ ਫੇਰਤ ਭਈ ਅਰ ਲਾਗੀ ਕਹਣੇ ਮੇਰਾ ਪਿਤਾ ਮਹਾ ਪਾਪੀ ਹੈ ਜਿਸਨੇ ਇਹ ਪਤਿਤ ਕਰਮ ਭਾਰੀ ਕਰਾ ਹੈ । ਤਾਂਤੇ ਅਬ ਕਉਨਸਾ ਉਪਾਇ ਕਰੀਏ । ਹੇ ਨਿਜਾਤਮਾ ਐਸੇ ਮੰਤ੍ਰ ਗਨ ਕਰ ਚਿਤ ਮੈਂ ਨੇਤਰੋਂ ਤੇ ਦੀਪ ਸੁਤ ਉਤਾਰਕੇ ਬਿਖ ਅੰਕ ਕਾ ਬਿਖਯਾ ਕਰਤੀ ਭਈ। ਸੋ ਬਿਖਿਆ ਅੰਕ ਭੀ ਐਸਾ ਹੂਆ ਵਾਸਦੇਵ ਜੂਕੀ ਇਛਿਆ ਕਰ ਜਿਸਕੇ ਪਹਿਚਾਨਣੇਹਾਰਾ ਤੀਨੋਂ ਲੋਕੋਂ ਮੈਂ ਉਦੇ ਹੀ ਕੋਊ ਨਹੀਂ ਹੂਆ। ਹੇ ਮੇਰੇ ਆਤਮਾ ਐਸਾ ਚਲਿਤ੍ਰ ਕਰਕੇ ਬਿਖਿਆ ਪਤ੍ਰਕਾ ਕਉ ਲਪੇਟ ਕਰ ਵਾਹੀ ਠੌਰ ਰਾਖਕੇ ਜਾਇ ਸਖੀ-

ਅਨ ਮੈਂ ਪ੍ਰਾਪਤ ਭਈ। ਪਰ ਆਪਣੇ ਚਿਤ ਕਾ ਭੇਤ ਕਿਸੀ ਹੀ ਕੇ ਪ੍ਰਤੀ ਨ ਦੀਆ। ਅਰ ਇਧਰ ਬਿਸ਼ਨ ਭਗਤ ਜਾਗ ਕਰ ਪੁਰ ਕੇ ਰਸਤੇ ਮੈਂ ਪਰਾਪਤ ਭਇਆ। ਅਰ ਪਾਂਚ ਸਰਤੂਨ ਕਾਢ ਕਰ ਹਰਖ ਯੁਤ ਮਦਨ ਕੀ ਭੇਟਾ ਅਰਥ ਹਾਥ ਮੈਂ ਕਰ ਲੀਏ। ਬਹੁੜੋ ਰਾਜਾ ਕੇ ਦੁਆਰ ਪਰ ਜਾਇਕੇ ਦਰਵਾਨ ਕੇ ਪ੍ਰਤੀ ਕਹਾ। ਹੇ ਪ੍ਰਤੀਹਾਰ ਅੰਤਰ ਜਾਇਕੈ ਖਬਰ ਕਰੋ ਕਿ ਦੁਸ਼ਟਬੁਧੀ ਕੀ ਪਤ੍ਰਕਾ ਲੇਕਰ ਚੰਦ੍ਰਹਾਸ ਦੁਆਰ ਪਰ ਖੜਾ ਹੈ। ਹੇ ਨਿਜਾਤਮਾ ਜਬ ਦੁਆਰਪਾਲ ਨੇ ਅੰਦਰ ਜਾਇ ਖਬਰ ਕਰੀ। ਤਉ ਮਦਨ ਸਿੰਘ ਨੇ ਸੁਣ ਕਰਕੇ ਕਹਾਂ ਆਨੇ ਦੇਹ। ਤਬ ਰਾਜਾ ਕੀ ਆਇਸ ਕਰ ਵਿਸ਼ਨ ਭਗਤ ਅੰਦਰ ਜਾਇ ਪ੍ਰਵੇਸ਼ ਕਰਤਾ ਭਇਆ। ਜਬ ਮਦਨ ਸਿੰਘ ਨੇ ਚੰਦਰਹਾਸ ਕੋ ਆਪਣੇ ਸਨਮੁਖ ਆਇਆ ਦੇਖਿਆ ਤਬ ਦੇਖਤੇ ਹੀ ਐਸਾ ਖਿਤ ਛਿਕਿਆ ਗਿਆ ਜੈਸੇ ਸੂਤਰ ਪਤੰਗ ਕਉ ਆਪਣੀ ਤਰਫ ਛਿਕ ਲੇਤਾ ਹੈ ਤਉ ਸਨੇਹ ਕੇ ਭਰੇ ਹੂਏ ਆਗੇ ਉਠਕੇ ਦੋਨੋਂ ਆਪਸ ਮੈਂ ਅੰਕਮਾਲ ਭਰ ਕਰਕੇ ਮਿਲੇ। ਤਬ ਅਤੀ ਹਰਖਵਾਨ ਹੋਇ ਕਰ ਮਦਨ ਸਿੰਘ ਆਧਾ ਪ੍ਰਯੰਕ ਦੇਕਰ ਆਪਣੇ ਸਮੀਪ ਤਿਨਕੋ ਬੈਠਾਵਤ ਭਇਆ। ਹੇ ਹਰੀ ਲਾਲ ਜੈਸੇ ਮਦਨ ਸਿੰਘ ਹਰਿ ਭਗਤ ਹੈ ਤੈਸੇ ਹੀ ਚੰਦ੍ਰਹਾਸ ਹਰਿ ਭਗਤ ਹੈ ਇਸਤੇ ਮਦਨ ਸਿੰਘ ਨੇ ਅਧਿਕ ਹੀ ਚੰਦ੍ਰਹਾਸ ਜੀ ਕੀ ਪੂਜਾ ਕਰੀ। ਤਿਸ ਤੇ ਅਨੰਤਰ ਪਤ੍ਰਕਾ ਕਾਢ ਕਰ ਹਰਿ ਭਗਤ ਨੇ ਮਦਨ ਹਰਿ ਕੇ ਹਾਥ ਮੈਂ ਦਈ। ਤਬ ਪਤਰਕਾ ਪਿਤਾ ਕੀ ਜਾਨ ਕਰ ਮਸਤਕ ਪੈ ਧਾਰਨ ਕਰੀ। ਬਹੁੜੋ ਪਤ੍ਰਕਾ ਕਉ ਖੋਲਕਰ ਵਾਚਤ ਭਇਆ ਜਬ ਪਤ੍ਰਕਾ ਕਉ ਵਾਚਿਆ ਤਉ ਵਾਂ ਮੈਂ ਇਹੁ ਸੰਦੇਸਾ ਲਿਖਿਆ ਹੂਆ ਦੇਖਿਆ। ਹੇ ਪੁਤਰ ਇਹ ਸਤ੍ਰ -ਤੇਰੀ ਓਰ ਪਠਿਆ

ਹੈ ਅਰ ਇਹ ਮਹਾਂਬਲੀ ਜੋਧਾ ਸੂਰਮਾ ਹੈ। ਆਗੇ ਇਸਨੇ ਅਮਕੇ ਰਾਜਾ ਕਾ ਰਾਜ ਛੀਨ ਲੀਆ ਹੈ। ਤਾਂਤੇ ਨਾਂ ਜਾਣੀਐ ਮਤ ਕਿਸੀ ਕਾਲ ਹਮਾਰੇ ਰਾਜ ਕਾ ਸੁਖ ਭੀ ਛੀਨ ਲੀਤਾ ਹੋਵੈ। ਯਾਂਤੇ ਗਿਣਤੀ ਮਿਣਤੀ ਕਾਹੀ ਨਹੀ ਕਰਨੀ। ਪਤਰਕਾ ਦੇਖਣੇ ਸਾਥ ਹੀ ਵਾਂ ਕਉ ਬਿਖਿਆ ਦੇ ਦੇਵਣੀ। ਹੇ ਹਰੀ ਲਾਲ ਐਸੇ ਵਾਚ ਕਰ ਪਤ੍ਰਕਾ ਬੋਹੜੇ ਹਾਥ ਮੈਂ ਲੈਕੇ ਆਪਣੀ ਮਾਤਾ ਅਰ ਮੰਤਰੀ ਕੇ ਪ੍ਰਤੀ ਭਿੰਨ ਕਰਕੇ ਜਨੌਂ ਤੇ ਦਿਖਾਇ ਦੇਤਾ ਭਇਆ ਤਬ ਸਭਨਾਂ ਨੇ ਮਿਲਕਰ ਇਹ ਵੀਚਾਰ ਕੀਆ ਕਿ ਇਸ ਕਉ ਬਲੀ ਜਾਨ ਕਰ ਇਹ ਕਾਰਜ ਦੁਸ਼ਟ ਬੁਧੀ ਨੇ ਕਰਾ ਹੈ। ਪਰ ਵਾਂ ਕੀ ਬੁਧੀ ਮੈਂ ਅਸਚਰਜ ਆਵਤਾ ਹੈ। ਕਿਆ ਕਿ ਦੁਸ਼ਟ ਬੁਧੀ ਕੀ ਮਤ ਕਹਾਂ। ਔਰ ਐਸਾ ਵਰ ਭਾਲਣਾ ਕਹਾਂ। ਇਸ ਕਰ ਯਾ ਮੈਂ ਮੁਝ ਕਉ ਭਾਰੀ ਹੈਰਾਨਗੀ ਆਵਤੀ ਹੈ। ਹੇ ਨਿਜਾਤਮਾ ਐਸੇ ਮੰਤਰੀ ਔਰ ਮਦਨ ਸਿੰਘ ਅਰ ਤਿਸਕੀ ਮਾਤਾ ਵੀਚਾਰ ਕਰ ਤਿਸਕੇ ਪੀਛੇ ਬਿਖਿਆ ਕਉ ਬੁਲਾਇ ਕਰਕੇ ਕਹਾ। ਹੇ ਬਿਖਿਆ ਇਹ ਵਰ ਤੁਝ ਕੋ ਪਿਤਾ ਨੇ ਪਠਿਆ ਹੈ ਯਾ ਮੈਂ ਇਹ ਪਤ੍ਰਕਾ ਸਾਖੀ ਹੈ। ਐਸੇ ਸੁਣ ਕਰ ਹੇ ਮੇਰੇ ਆਤਮਾ ਤਬ ਬਿਖਿਆ ਨੇ ਪਤ੍ਰਕਾ ਸੀਸ ਪੈ ਰਾਖ ਕਰਕੇ ਕਹਾ। ਹੇ ਭਰਾਤਾ ਜੋ ਪਿਤਾ ਨੇ ਮੁਝ ਕਉ ਵਰ ਦੀਆ ਹੈ। ਸੋ ਮੇਰੇ ਸਿਰ ਕਾ ਸਿਰਤਾਜ ਹੈ। ਹੇ ਮੇਰੇ ਨਿਜਾਤਮਾ ਐਸੇ ਪਰਸਪਰ ਬਾਤੇਂ ਚੀਤੇਂ ਕਰਤੇ ਤਿਸੀ ਘਰੀ ਬ੍ਰਾਹਮਣ ਬੁਲਾਇ ਕਰ ਬਿਨ ਉਪਾਧ ਤੇ ਸਾਹਾ ਦੇਖ ਕਰ ਬਿਖਿਆ ਕਾ ਬਿਵਾਹ ਕਰ ਦੇਤੇ ਭਏ। ਅਰ ਬਹੁਤ ਹੀ ਦਾਜ ਨਾਨਾ ਸਮਾਜ ਬਾਜ ਰਥ ਹਸਤੀ ਸੁਅਰਨ ਮੁਕਤਾ ਸਹਿਤ ਚੰਦਰਹਾਸ ਕਉ ਦੀਆ ਤਿਸਕੇ ਅਨੰਤਰ ਹੇ ਮੇਰੇ ਮਨ ਜਬ ਭਗਤ ਅਤੇ ਬਿਖਿਆ

ਨਿਸ ਮੈਂ ਇਕਾਂਤ ਹੋਇ ਕਰਕੇ ਮਿਲੇ । ਤਬੰ ਸਾਰੀ ਵਾਰਤਾ ਬਿਖ ਕੀ ਬਿਖਿਆ ਬਨਾਣੇ ਕੀ ਬਿਖਿਆ ਨੇ ਚੰਦ੍ਰਹਾਸ ਪੈ ਕਰੀ। ਬਹੁੜੋ ਕਹਾ ਹੇ ਸੁਆਮੀ ਜੀ ਮੇਰੇ ਪਿਤਾ ਕਾ ਵੈਰ ਤੁਮਾਰੇ ਸਾਥ ਕੈਸੇ ਪੜਾ। ਹੇ ਨਿਜਾਤਮਾ ਐਸੇ ਸੁਣ ਕਰ ਹਰਿਭਗਤ ਨੇ ਕਹਾ। ਹੇ ਪਿਆਰੀ ਹਮਰਾ ਤਉ ਨ ਕੋਊ ਮਿਤਰ ਹੈ ਅਤੇ ਨਾ ਹੀ ਕੋਈ ਸ਼ਤਰੂ ਹੈ। ਤਾਂਤੇ ਤੁਮ ਸਰਬ ਓਰ ਤੇ ਮਨ ਕੋ ਖੈਂਚ ਕਰ ਪ੍ਰਭੂ ਵਾਸਦੇਵ ਜੂ ਕੀ ਪ੍ਰੇਮਾ ਭਗਤ ਕਰੋ। ਤਿਸ ਕਰ ਸਦਾ ਹੀ ਇਤ ਉਤ ਭਾਰੀ ਸੁਖੋਂ ਕੀ ਪਰਾਪਤੀ ਹੋਤੀ ਹੈ। ਹੇ ਮੇਰੇ ਨਿਜਾਤਮਾ ਪੁਨਾਂ ਦਿਨ ਕੇ ਉਦੇ ਹੂਏ ਮਦਨ ਸਿੰਘ ਪਿਤਾ ਕੀ ਓਰ ਸਾਰੀ ਬਿਵਾਹ ਕੀ ਬਾਰਤਾ ਲਿਖਤਾ ਭਯਾ ਪੁਨਾ ਇਹ ਭੀ ਪਤ੍ਰਕਾ ਕੇ ਭੀਤਰ ਲਿਖਾ । ਹੇ ਪਿਤਾ ਜੀ ਆਪ ਨੇ ਬੜੀ ਅਨੁਗ੍ਰਹ ਕਰ ਮ੍ਹਹਾਂ ਸ੍ਰੇਸ਼ਟ ਵਰ ਬਿਖਿਆ ਕੇ ਤਾਂਈ ਖੋਜ ਕਰ ਦੀਆ ਹੈ। ਯਾਂ ਤੇ ਆਪ ਧੰਨ ਹੋ। ਐਸੇ ਲਿਖ ਕਰ ਧਾਵਨ ਕੇ ਹਾਥ ਪਤ੍ਰਕਾ ਦੇਕਰ ਪਿਤਾ ਕੇ ਪਾਸ ਪਠ ਦੀਆ ॥੧॥ ੩। ੫੫॥

ਇਤਿ ਸ੍ਰੀਗੁਰ ਭਗਤਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਚੰਦ੍ਰਹਾਸ ਜੀਕੀ ਤ੍ਰਿਤੀਆ ਸਾਖੀ ਵਰਨਨੰ ਨਾਮ ਇਕਤਾਲੀਸਵੇਂ ਉਪਾਖਿਆਨ ॥੪੧॥ ੫੫॥

—o—

## ਅਥ ਬਿਆਲੀਸਵਾਂ ਅਧਯਾਯ ਲਿਖਯਤੇ

### ਆਗੇ ਚਉਥੀ ਸਾਖੀ ਚੰਦ੍ਰਹਾਸ ਜੀਕੀ ਚਲੀ

ਨਿਜਾਤਮਾਓਂ ਵਾਚ॥ ਹੇ ਦੀਰਘ ਦਰਸੀ ਜੀ! ਜਬ ਧਾਵਨ ਪਤ੍ਰਕਾ ਲੇਕਰ ਦੁਸ਼ਟ ਬੁਧੀ ਕੇ ਪਾਸ ਗਿਆ। ਤਬ ਊਹਾਂ ਕੈਸੇ ਵਰਤੀ। ਜੈਸੀ ਵਰਤੀ ਹੈ ਊਹਾਂ ਤੈਸੀ ਸਾਖੀ ਕਿਰਪਾ ਕਰ ਮੇਰੇ ਪ੍ਰਤੀ ਕਹੋ ॥ ੧ ॥

ਦੀਰਘ ਦਰਸੀਓ ਵਾਚ ॥ ਹੇ ਮੇਰੇ ਆਤਮਾ ਜਬ ਧਾਵਨ ਨੇ ਪਤ੍ਰਕਾ ਦੁਸ਼ਟ ਬੁਧੀ ਕੇ ਹਾਥ ਮੈਂ ਜਾਇਦਈ। ਤਉ ਪ੍ਰਸੰਨ ਹੋਇ ਕਰ ਦੁਸ਼ਟਬੁਧੀ ਨੇ ਧਾਵਨ ਤੇ ਪੂਛਿਆ। ਹੇ ਧਾਵਨ ਕੇਸਰ ਭੀਨੇ ਪਟ ਤੁਮ ਨੇ ਕਹਾਂ ਤੇ ਕਰੇ ਹੈਂ। ਤਬ ਸਾਰਾ ਬਿਰਤਾਂਤ ਬਿਵਾਹ ਕਾ ਧਾਵਨ ਨੇ ਰਾਜਾ ਆਗੇ ਪ੍ਰਗਟ ਕਰ ਕਹਿਆ। ਜਬ ਰਾਜਾ ਨੇ ਬਿਖਿਆ ਕਾ ਬਿਵਾਹ ਸ੍ਰਵਨ ਕੀਆ। ਤਬ ਹੀ ਮੂਰਛਾ ਹੋਇਕਰ ਐਸੇ ਪ੍ਰਿਥਵੀ ਪਰ ਗਿਰ ਪੜਾ। ਜੈਸੇ ਬਿਆਰ ਕਾ ਮਾਰਿਆ ਬ੍ਰਿਛ ਗਿਰ ਪੜਤਾ ਹੈ। ਹੇ ਨਿਜਾਤਮਾ ਐਸੇ ਬਿਸੁਧ ਪ੍ਰਿਥਵੀ ਪਰ ਗਿਰਿਆ ਹੂਆ ਜਬ ਕਬੁਧ ਮੰਤ੍ਰੀ ਨੇ ਦੁਸ਼ਟ ਬੁਧੀ ਕਉ ਦੇਖਿਆ। ਤਬ ਵਾਂਕੇ ਮੁਖ ਮੈਂ ਜਲ ਸਿੰਚ ਕੇ ਬੀਂਜਨ ਫੇਰ ਕਰ ਵਾਂਕਉ ਚੇਤੰਨ ਕੀਆ। ਔਰ ਕਹਾ ਹੇ ਰਾਜਨ ਚਿੰਤਾ ਮਤ ਕਰੋ। ਅਬ ਹੀ ਕੁਲਿੰਦ ਕੋ ਬੰਦਸ਼ਾਲਾ ਮੈਂ ਦੇਕਰ ਸਾਰਾ ਸਮਾਜ ਵਾਂਕਾ ਲੂਟ ਲੇਵੇ। ਹੇ ਨਿਜਾਤਮਾ ਐਸੀ ਬਾਣੀ ਕਬੁਧ ਮੰਤ੍ਰੀ ਕੀ ਸੁਣ ਕਰ ਦੁਸ਼ਟ ਬੁਧੀ ਤਤਕਾਲ ਹੀ ਕੁਲਿੰਦ ਰਾਜਾ ਕਾ ਸਾਜ ਸਮਾਜ ਲੂਟ ਕਰ ਵਾਂਕਉ ਬੰਦੀਖਾਨੇ ਮੈਂ ਦੇਤੇ ਭਏ। ਔਰ ਤਿਸਕੀ ਜਾਗਾ ਆਪਣਾ ਅਵਰ ਦੂਤ ਥਾਪ ਕਰ ਆਪ ਦੋਨੋਂ ਗੁਸੇ ਕੇ ਸਾਥ ਊਹਾਂ ਤੇ ਚਲਤੇ ਭਏ। ਪਰ ਕੈਸੇ ਚਲੇ ਪਵਨ ਕੇ ਸਮਾਨ ਜਿਸ ਰਥ ਕਾ ਬੇਗ ਹੈ ਤਾਂ ਪਰ ਅਰੂਢ ਹੋਇ ਕਰਕੇ ਚਲੇ। ਜਬ ਰਥ ਚਲਨੇ ਤੇ ਥਕਤ ਹੂਆ ਤਬ ਸਿਵਕਾ ਤੇ ਚਢੇ ਤਿਸਤੇ ਉਤਰ ਕਰ ਘੋੜੇ ਮੈਂ ਘੋੜੇ ਤੇ ਉਤਰ ਕਰ ਹਸਤੀ ਮੈਂ। ਐਸੇ ਹੀ ਚਿੰਤਾ ਕੇ ਮਾਰੇ ਹੂਏ ਮਗ ਕੋ ਉਲੰਘ ਕਰ ਆਪਣੇ ਨਗਰ ਕੇ ਸਮੀਪ ਆਇ ਪਰਾਪਤ ਭਏ। ਹੇ ਮੇਰੇ ਆਤਮਾ ਜਬ ਮਦਨ ਸਿੰਘ ਨੇ ਪਿਤਾ ਕਾ ਆਗਮਨ ਸ੍ਰਵਣ ਕੀਆ। ਤਬ ਹਰਿ ਭਗਤ ਕਉ ਸਾਥ ਲੇਕਰ ਅਨਿਕ ਬਾਜਨ ਕੀ ਧੁਨ ਕਰਤੇ ਹੂਏ

ਜਾਇ ਪਿਤਾ ਕੇ ਚਰਨੋਂ ਪਰ ਸੀਸ ਰਾਖਿਆ । ਔਰ ਚਾਰਨ ਦੁਸ਼ਟਬੁਧੀ ਕੇ ਬੰਸ ਕਉ ਉਚਾਰਨ ਲਾਗੇ ਅਰ ਪਰਜਾ ਲਾਗੀ ਭ੍ਰਿਸ਼ਟ ਮੱਤਿ ਕਉ ਬਧਾਈਆਂ ਦੇਣੇ । ਹੇ ਹਰੀ ਲਾਲ ਜਿਉਂ ਜਿਉਂ ਨਾਰ ਨਰ ਵਧਾਈਆਂ ਦੇਵੈਂ ਤਿਉਂ ਤਿਉਂ ਤੀਖਨ ਬਾਣੋਂ ਕੀ ਨਿਆਈਂ ਤਿਨਕੇ ਵਾਕ ਰਾਜਾ ਕੇਹਿਰਦੇ ਕਉ ਬੇਧਤੇ ਜਾਵੈਂ ਪਰ ਹਰਿ ਮਦਨ ਅਤੇ ਹਰਿ ਭਗਤ ਕੇ ਪ੍ਰਤੀ ਰਾਜਾ ਨੇ ਕੁਛ ਨਾਂ ਕਹਾ। ਔਰ ਰਾਜਾ ਕੀ ਤੜਤਾ ਰੂਪੀ ਰਿਸ ਕਾਂਸੀ ਜਿਮ ਪੁਰਕੇ ਲੋਗੋਂ ਪਰ ਪੜ ਗਈ । ਹੇ ਨਿਜਾਤਮਾ ਤਬ ਰਾਜਾ ਨੇ ਆਪਣੇ ਭ੍ਰਿਤਹੁੰ ਪ੍ਰਤੀ ਕਹਾ । ਹੇ ਭ੍ਰਿਤਹੁ ਇਹ ਜੇਤੇ ਬਾਜੇ ਬਜਾਵਨੇ ਹਾਰੇ ਹੈਂ।ਔਰ ਚਾਰਨ ਜੋ ਬੰਸ ਕਉ ਉਚਾਰ ਰਹੇ ਹੈਂ ਔਰ ਜੋ ਨਾਰ ਨਰ ਧਾਇ ਧਾਇ ਮੇਰੇ ਸਨਮੁਖ ਆਵਤੇ ਹੈਂ ਸੋ ਤੁਮਾਰੇ ਬਾਪ ਲਾਗੈਂ ਯਦੀ ਤੁਮ ਇਨਕਾ ਨਾਸ ਨਾਂ ਕਰੋ। ਹੇ ਮੇਰੇ ਮਨ ਐਸੇ ਸੁਣ ਕਰ ਵਹੁ ਰਾਜਾ ਕੇ ਦਾਸ ਲਾਗੇ ਪਰਜਾ ਕੋ ਲਾਤ ਮੁਕੀ ਸੋਟੇ ਕਾ ਪ੍ਰਹਾਰ ਕਰਨੇ । ਸੋ ਐਸਾ ਪਰਜਾ ਕਾ ਹਾਲ ਕੀਆ ਕਿ ਕਿਸੀ ਕੀ ਲਾਤ ਕਿਸੀ ਕੀ ਭੁਜਾ ਕਿਸੀ ਕਾ ਸਿਰ ਕਿਸੀ ਕਾ ਉਰੂ ਮਾਰ ਭੰਨ ਚੂਰਨ ਕਰ ਦੀਆ। ਹੇ ਨਿਜਾਤਮਾਂ ਐਸੀ ਮਾਰ ਪੜਤੀ ਦੇਖ ਕਰ ਦੁਖੀ ਹੂਈ ਪਰਜਾ ਪਾਗ ਦੁਪਟਾ ਪਜਾਮਾ ਜੂਤਾ ਕੁੜਤਾ ਆਦਿ ਫੈਂਕ ਕਰ ਸਰਬ ਹੀ ਭਾਗੇ । ਪਰ ਕੈਸੇ ਭਾਗੇ ਆਗੇ ਕੇ ਪੀਛੇ ਪੀਛੇ ਕੇ ਆਗੇ ਦੇਹ ਕੀ ਸੰਭਾਲ ਤੇ ਭੀ ਅਚੇਤ ਹੋਇ ਹੂਏ ਭਾਗਤੇ ਚਲੇ ਜਾਵੈਂ । ਔਰ ਜੋ ਭਲੇ ਰਾਜਾ ਕੇ ਦਾਸ ਸੇ ਸੋ ਦਉਰ ਦਉਰ ਕਰ ਲੋਗੋਂ ਕੇ ਕਾਨੋਂ ਮੇਂ ਕਹੈਂ । ਹੇ ਭਾਈ ਜਨਹੁ ਜੇਕਰ ਤੁਮ ਅਪਨਾ ਜੀਵਨ ਚਾਹਤੇ ਹੋ ਤਉ ਤੁਮ ਆਪਣੇ ਪ੍ਰਾਣ ਲੈਕਰ ਭਾਗ ਜਾਵੋ। ਕਾਹੇ ਤੇ ਜੋ ਅਬ ਇਸ ਕਾਲ ਮੈਂ ਰਾਜਾ ਕੋਪ ਮੈਂ ਬਿਹਾਲ ਹੋਇਆ ਹੂਆ ਹੈ । ਹੇ ਨਿਜਾਤਮਾ ਐਸੇ ਮਾਰ ਖਾਤੇ

ਡਿਗਤੇ ਢਹਤੇ ਲੋਗ ਪੁਕਾਰਤੇ ਜਾਵੈਂ।ਆਗੇਕੇ ਪੀਛੇ ਪੀਛੇਕੇਆਗੇ ਔਰ ਆਪਸ ਮੈਂ ਕਹੇ ਹੈਂ।ਹੇ ਭਾਈ ਆਜ ਤਉ ਰਾਜਾਕੋਕੋਈ ਭੂਤ ਲਾਗ ਰਹਾ ਹੈ। ਯਾਂਤੇ ਹੋਸ਼ ਬਿਹੋਸ਼ ਹੋਇ ਗਇਆ ਹੈ ।ਹੇ ਹਰੀ ਲਾਲ ਇਸੀ ਪ੍ਰਕਾਰ ਰਾਜਾ ਪਰਜਾ ਕਉ ਤਾੜਤਾ ਹੂਆ ਸਭਾ ਕੇ ਵਿਖੇ ਜਾਇ ਪ੍ਰਾਪਤ ਭਇਆ ।ਔਰ ਐਸਾ ਬਿਕਰਾਲ ਰੂਪ ਰਾਜਾ ਕਾ ਤਿਸ ਕਾਲ ਮੈਂ ਲੋਕਾਂ ਕਉ ਭਾਸੈ । ਜਿਸਤੇ ਭੈ ਕਉ ਪ੍ਰਾਪਤ ਹੋਏ ਹੂਏ ਸਰਬ ਧਨ ਆਗੇ ਤੇ ਤਿਸਕੋ ਉਤਰ ਕੋਊ ਨ ਦੇਵੈਂ ਹੇ ਮੇਰੇ ਮਨ ਜਬ ਰਾਜਾ ਚੰਦਰਹਾਸ ਭਗਤ ਕੇ ਮੁਖ ਕੀ ਓਰ ਦੇਖੈ। ਤਬ ਤਿਸਕੈ ਤੇਜ ਕਉ ਨਾ ਸਹਾਰ ਸਕੇ। ਪਰ ਪੁਨਾ ਢੀਠਾਈ ਕੀ ਤਰਹ ਨੇਤਰ ਨੀਵੇਂ ਕਰ ਹਰਿ ਭਗਤ ਕੇ ਪ੍ਰਤੀ ਆਗਜ਼ਾ ਕਰੀ ਹੇ ਪੁਤਰ ਅਬ ਤੁਮ ਆਪਣੇ ਗ੍ਰਹ ਮੈਂ ਜਾਇ ਬਿਸਰਾਮ ਕਰੋ । ਹੇ ਮੇਰੇ ਆਤਮਾ ਜਬ ਚੰਦ੍ਰਹਾਸ ਆਪਣੇ ਗ੍ਰਹ ਮੈਂ ਚਲਿਆ ਗਿਆ ਤਬ ਤਿਸਤੇ ਅਨੰਤਰ ਮਦਨ ਹਰਿ ਪੁੱਤ੍ਰ ਕਉ ਲੇਕਰ ਅਕਾਂਤ ਅਸਥਾਨ ਮੈਂ ਜਾਇ ਕਰ ਕਹਨੇ ਲਾਗਾ। ਹੇ ਪੁੱਤ੍ਰ ਤੈਨੇ ਤੋ ਮੇਰੇ ਸਿਰ ਮੇਂ ਖੇਹ ਡਾਰੀ। ਮੈਨੇ ਲਿਖਿਆ ਕਿਆ ਥਾ ਅਰ ਤੈਨੇ ਕਰ ਕੀ ਦਿਖਾਇਆ। ਸਾਰੀ ਕੁਲ ਕਾ ਤੈਨੇ ਘਾਤ ਕਰ ਦੀਆ । ਹੇ ਪੁਤ੍ਰ ਤੂ ਮੇਰੇ ਗ੍ਰਹ ਮੈਂ ਜਨਮਿਆਂ ਕਾਹੇ ਕੌ ਗਰਭ ਕੇ ਭੀਤਰ ਹੀ ਕਿਉਂ ਨਹੀਂ ਗਲ ਗਿਆ ਕਾਹੇਤੇ ਮੈਨੇਂ ਤਉ ਐਸੇ ਲਿਖਪਠਾਇਆਥਾ ਜੋ ਇਹ ਸੱਤਰੂਹੈ ਇਸਕੋ ਬਿਖਦੇਣੀ ਔਰ ਤੈਨੇਵਾਂਕੋ ਭੈਣਹੀ ਬਿਵਾਹ ਦੀਨੀ ।ਹਾਇ ਹਾਇ ਤੇਰੇ ਪਰ ਬੱਚਾ ਅਫਸੋਸ ਹੈ। ਹੇ ਨਿਜਾਤਮਾ ਜਬ ਐਸੇ ਦੁਸ਼ਟਬੁਧੀ ਨੇ ਝਿੜਕ ਕਰਕੇ ਪੁੱਤ੍ਰ ਕਉ ਕਹਾ। ਤਬ ਮਦਨ ਸਿੰਘ ਨੇ ਖੀਸੇ ਤੇ ਚਿੱਠੀ ਨਿਕਾਸ ਕਰ ਬਾਪ ਕੇ ਹਾਥ ਮੈਂ ਦਈ ਅਰ ਕਹਾ ਹੇ ਪਿਤਾ ਜੀ ਜੋ ਆਪ ਨੇ ਲਿਖਿਆ ਹੈ ਮੈਨੇ ਤੋ ਤਿਸੀ ਪਰ ਅਮਲ ਕੀਆ ਹੈ। ਆਪ ਚਿੱਠੀ ਵਾਚ ਕਰਕੇ ਦੇਖ

ਲਵੇ । ਹੇ ਮੇਰੇ ਆਤਮਾਂ ਜਬ ਰਾਜਾ ਪੱਤ੍ਰਕਾ ਹਾਥ ਲੇਕਰ ਬਾਚਨੇ ਲਾਗਾ। ਤਬ ਕਿਆ ਦੇਖੇ ਜੋ ਬਿਖ ਕਾ ਬਿਖਿਆ ਅੰਕ ਭਰਿਆ ਹੂਆ ਹੈ ਐਸੇ ਦੇਖਕਰ ਚਕ੍ਰਤ ਹੋਇ ਗਇਆ। ਅਰ ਪੁਨਾ ਪੁਨਾ ਭਰਮ ਕਾ ਮਾਰਿਆ ਹੂਆ ਫੇਰ ਫੇਰ ਵਾਚਤ ਭਇਆ। ਜਬ ਭਲੀ ਪ੍ਰਕਾਰ ਅਤਿਅੰਤ ਕਰ ਵਾਚ ਚੁਕਾ । ਤਬ ਹੈਰਾਨ ਹੋਇ ਕਰ ਮਦਨ ਸਿੰਘ ਪ੍ਰਤੀ ਕਹਾ। ਹੇ ਪੁੱਤ੍ਰ ਮੇਰੇ ਬਾਂਵੇਂ ਅੰਕ ਮੈਂ ਭਿਧਾਤਾ ਹੋਇ ਬੈਠਾ ਹੈ। ਤੇਰੇ ਮੈਂ ਦੋਸ ਕੋਊ ਨਹੀਂ ਮੇਰੇ ਮਾਥੇ ਕੇ ਲੇਖ ਹੀ ਜਲ ਗਏ ਹੈ ਤਾਂਤੇ ਜਾਓ ਤੁਮ ਅਪਣੇ ਆਸ਼ਰਮ ਮੈਂ ਬਿਸ੍ਰਾਮ ਕਰੋ। ਹੇ ਨਿਜਾਤਮਾ ਐਸੇ ਕਹ ਕਰ ਪੁਤ੍ਰ ਕਉ ਵਿਦਿਆ ਕੀਆ। ਤਿਸਤੇ ਪੀਛੇ ਮੰਤ੍ਰੀ ਕਉ ਬੁਲਵਾਇ ਕਰਕੇ ਕਹਾ ਹੇ ਮੰਤ੍ਰੀ ਕੋਈ ਵੈਰੀ ਕੇ ਮਾਰਨ ਕਾ ਉਪਾਉ ਮੁਝ ਕਉ ਬਤਾਇ । ਯਾਵਦ ਕੰਨਿਆਂ ਕੇ ਵਿਧਵਾ ਹੋਨੇ ਕਾ ਮਾਤਾ ਪਿਤਾ ਕਉ ਭਾਰੀ ਦੁਖ ਹੈ ਪਰ ਤਉ ਭੀ ਮੈਂ ਧੀਰਜ ਰੂਪੀ ਸਿਲਾ ਸੀਨੇ ਕੇ ਆਗੇ ਦੇਕਰ ਕੰਨਿਆਂ ਕੇ ਦੁਖ ਕਉ ਸਹਾਰ ਲੇਵੋਂਗਾ। ਪਰ ਇਸ ਸਤ੍ਰੂ ਕੇ ਦੇਖਣੇ ਕਾ ਜੋ ਦੁਖ ਮੁਝ ਕੋ ਹੋਤਾ ਹੈ ਸੋ ਮੇਰੇ ਤੇ ਨਿਤਾਪ੍ਰਤ ਸਹਾ-ਰਿਆ ਨਹੀਂ ਜਾਤਾ। ਹੇ ਮੇਰੇ ਆਤਮਾ ਰਾਜਾ ਕੀ ਤਉ ਦੁਸ਼ਟਬੁਧੀ ਹੈ ਪਰ ਮੰਤ੍ਰੀ ਉਸਤੇ ਭੀ ਕਬੁਧੀ ਹੈ ਕਿਆ ਖੋਟੀ ਬੁਧੀਵਾਲਾ ਹੈ ਤਾਂਤੇ ਇਹ ਮਸਲਤ ਰਾਜਾ ਕੇ ਪ੍ਰਤੀ ਕਬੁਧ ਮੰਤਰੀ ਦੇਤਾ ਭਯਾ। ਹੇ ਰਾਜਨ ਚੰਡਾਲੋਂ ਕੋ ਪ੍ਰਿਥਮੇਂ ਤਲਵਾਰਾਂ ਦੇਕਰ ਦੁਰਗਾ ਕੇ ਸਥਾਨ ਮੈਂ ਭੇਜ ਦੇਵੋ। ਤਿਸਕੇ ਪੀਛੇ ਚੰਦ੍ਰਹਾਸ ਕੋ ਪਠੋ ਭਵਾਨੀ ਜੀਕੀ ਪੂਜਾ ਕਰਨੇ ਅਰਥ । ਜਬ ਵਹੁ ਭਵਾਨੀ ਕੇ ਮੰਦਰ ਮੈਂ ਜਾਵੇਗਾ ਤਬ ਤਸਕਰ ਤਾਕਾ ਨਾਸ ਕਰ ਡਾਰੈਂਗੇ। ਹੇ ਨਿਜਾਤਮਾ ਐਸੇ ਕਬੁਧ ਮੰਤ੍ਰੀ ਕੀ ਬਾਣੀ ਸੁਣ ਕਰ ਰਾਜਾ ਦੁਸ਼ਟਬੁਧੀ ਭਲੀ ਭਲੀ ਕਰਕੇ ਬਡੇ ਹਰਖ ਕਉ ਪ੍ਰਾਪਤ ਭਇਆ ਔਰ ਉਸੀ

ਕਾਲ ਚੰਡਾਲੋਂ ਕਉ ਬੁਲਵਾਇ ਕਰਕੇ ਕਹਾ । ਹੇ ਚੰਡਾਲੋਂ ਆਗੇ ਤੁਮਨੇ ਮੇਰੇ ਸਾਥ ਧੋਖਾ ਕਰਾ ਹੈ। ਧਨ ਭੀ ਮੇਰੇ ਤੇ ਪਾਯਾ ਫੇਰ ਭੀ ਮੇਰੇ ਸਤ੍ਰੂ ਕਾ ਨਾਸ ਤੁਮ ਨੇ ਨਾ ਕੀਆ। ਤਾਂਤੇ ਅਬ ਤੁਮ ਦੁਰਗਾ ਕੇ ਮੰਦਰ ਮੈਂ ਸਾਇੰਕਾਲ ਜਾਇਕਰ ਭੀਤੋਂ ਕੀ ਦਹਨੀ ਬਾਈਂ ਤਰਫ ਖੜੇ ਹੋਇ ਜਾਵੋ। ਜਉਨਸਾ ਪੁਰਖ ਸਾਇੰ-ਕਾਲ ਕੇ ਪੀਛੇ ਮੰਦਰ ਮੈਂ ਆਇ ਪ੍ਰਵੇਸ ਕਰੇ ਤਬ ਤਿਸਕੇ ਸਾਤ ਟੁਕੜੇ ਬਿਨਾਂ ਬਿਲੰਬ ਸੇ ਤਲਵਾਰ ਕੇ ਸਾਥ ਕਰ ਦੇਹੋ ਜਬ ਤੁਮ ਐਸਾ ਕਾਮ ਕਰ ਮੁਝਕੋ ਪ੍ਰਸੰਨ ਕਰੋਗੇ ਤਬ ਮੈਂ ਤੁਮ ਕਉ ਧਨ ਦੇਕਰ ਪਰਸੰਨ ਕਰੋਂਗਾ । ਜੇਕਰ ਤੁਮ ਨੇ ਆਗੇ ਕੀ ਨਿਆਈਂ ਮੇਰੇ ਕਾਮ ਮੈਂ ਭੰਗ ਪਾਈ ਤਬ ਮੈਂ ਤੁਮ ਕਉ ਬਾਲ ਬਚੇ ਸਹਿਤ ਤਿਲੋਂਕੀ ਨਿਆਈਂ ਕੋਹਲੂ ਮੈਂ ਪਾਇਕਰ ਪਿੜਵਾਇ ਡਾਰੋਂਗਾ। ਹੇ ਹਰੀਲਾਲ ਐਸੇ ਕਹਕਰ ਦੁਸ਼ਟਬੁਧੀ ਨੇ ਚੰਡਾਲੋਂ ਕਉ ਵਿਦਿਆ ਕੀਆ । ਤਿਸਕੇ ਪੀਛੇ ਹਰਿ ਭਗਤ ਕਉ ਬੁਲ-ਵਾਇ ਕਰ ਆਪਣੇ ਸਮੀਪ ਅਤੀ ਆਦਰ ਮਾਨ ਸੰਯੁਕਤ ਪਾਸ ਬੈਠਾਰ ਕਰਕੇ ਕਹਾ। ਹੇ ਪੁਤ੍ਰ ਹਮਾਰੇ ਕੁਲ ਕੀ ਰੀਤ ਹੈ ਕਿਆ ਕਿ ਜਉਨਸਾ ਪੁਰਖ ਬਿਵਾਹਿ ਕਰਤਾ ਹੈ ਸੋ ਪ੍ਰਿਥਮੈਂ ਦੁਰਗਾਕੇ ਮੰਦਰ ਮੈਂ ਜਾਇਕਰ ਵਿਧੀ ਪੂਰਬਕ ਪੂਜਨ ਕਰਤਾ ਹੈ ਤਬ ਵਹੁ ਸਾਰੀ ਆਰਬਲਾ ਸੁਖੋਂ ਕਉ ਭੋਗਤਾਹੈ ਦੁਖਾਂਕਉ ਝਾਂਕਤਾਹੀ ਨਹੀ। ਔਰ ਜੇਕਰ ਭਵਾਨੀ ਕੀ ਪੂਜਾ ਨਹੀ ਕਰਤਾ ਤਬ ਵਹੁ ਪੁਰਖ ਸੁਖਾਂ ਕਉ ਨਹੀ ਪਰਾਪਤ ਹੋਤਾ ਸਦਾ ਹੀ ਦੁਖ ਭੋਗਤਾ ਹੈ। ਤਾਂਤੇ ਹੇ ਪੁਤ੍ਰ ਆਜ ਤੁਮ ਸਾਇੰਕਾਲ ਮੈਂ ਪੁਸ਼ਪ ਧੂਪਾਦੀ ਸੁਗੰਧ ਲੇਕਰ ਜਾਇ ਦੁਰਗਾ ਕੇ ਮੰਦਰ ਮੈਂ ਭਵਾਨੀ ਜੀ ਕਾ ਪੂਜਨ ਕਰੋ ਜਿਸ ਕਰ ਤੁਮ ਸਾਰੀ ਆਰਬਲਾ ਸੁਖਾ ਕੋ ਹੇ ਪੁਤ੍ਰ ਭੋਗਤੇ ਰਹੋ । ਹੇ ਨਿਜਾਤਮਾ ਐਸੇ ਕਹਕਰ ਹਰਿਭਗਤ ਕਉ ਖੋਟੀ ਬੁਧੀ

ਵਾਲੇ ਨੇ ਵਿਦਿਆ ਕੀਆ। ਔਰ ਤੈਨੇ ਜੋ ਮੇਰੇ ਤੇ ਪੂਛਾ ਥਾ। ਜਿਉ ਜਨ ਚੰਦ੍ਰਹਾਸ ਦੁਖਿਆ ਧ੍ਰਿਸਟ ਬੁਧੀ ਅਪਨਾ ਘਰ ਲੂਕੀ ਜਾਰੇ ॥ ੧ ॥ ਇਹ ਗਾਥਾ ਕੈਸੇ ਹੈ। ਸੋ ਮੈਨੇ ਤੁਝ ਕੋ ਕਿਛਕ ਤਉ ਪੂਰਬ ਕਹੀ ਹੈ। ਕਿ ਜਬ ਮਹਾਤਮਾ ਪੁਰਖੋਂ ਨੇ ਅੰਨ ਜੇਵਤੇ ਦੁਸ਼ਟਬੁਧੀ ਕੇ ਗ੍ਰਿਹਿ ਮੈਂ ਭਵਿਖਤ ਵਿਚਾਰ ਕਰ ਅਤੇ ਹਸ ਕਰ ਕਹਾ ਥਾ ਕਿ ਹੇ ਰਾਜਨ ਇਹ ਬਾਲਕ ਤੇਰਾ ਜਮਾਤਾ ਹੋਵੇਗਾ ਇਸ ਕਰਕੇ ਹਮ ਹਸੇ ਹੈਂ। ਸੋ ਬਾਤ ਮਹਾਤਮਾਂਕੇ ਮੁਖਤੇ ਸੁਣ ਕਰ ਤਿਸੀ ਦਿਨ ਤੇ ਲੇਕਰ ਦੁਸ਼ਟ ਬੁਧੀ ਕਾ ਆਤਮਾ ਹਰ ਭਗਤ ਜਨ ਤੇ ਦੁਖ ਗਇਆ ਥਾ ਕਿਸਤੇ ਜੋ ਇਹ ਭਿੱਖੂਆਂ ਕੇ ਟੁਕੜੇ ਖਾਣੇ ਹਾਰਾ ਬਾਲਕ ਮੇਰਾ ਜਮਾਤਾ ਹੋਵੈਗਾ। ਐਸੇ ਸਮਝ ਕਰ ਚਿਤ ਮੈਂ ਦੁਖੀ ਹੋਇ ਕਰ ਦੋਇ ਬੇਰ ਤਿਸਕੇ ਮਰਵਾਣੇ ਕੀ ਇਛਾ ਕਰੀ ਹੈ। ਪਰ ਪ੍ਰਭੂ ਵਾਸਦੇਵ ਜੀ ਤਿਸਕੇ ਸਹਾਇਕ ਹੀ ਹੋਤੇ ਰਹੇ ਹੈਂ। ਤਿਸਕਾ ਵਾਲ ਭੰਗ ਭੀ ਹੋਨੇ ਨਹੀਂ ਦੀਆ। ਔਰ ਅਬ ਤਿਨਕੇ ਵਚਨੋਂ ਕਰ ਓਹੀ ਬਾਲਕ ਚੰਦ੍ਰਹਾਸ ਕੰਨਿਆ ਆਪਨੀ ਕਾ ਪਤੀ ਭੀ ਹੋਇ ਚੁਕਾ ਹੈ। ਪਰ ਫੇਰ ਭੀ ਦੁਸ਼ਟਬੁਧੀ ਵਾਲਾ ਰਾਜਾ ਦੁਸ਼ਟ ਬੁਧੀ ਮਹਾਤਮਾਂ ਕੇ ਵਚਨੋਂ ਪਰ ਨਹੀ ਪ੍ਰਤੀਤ ਕਰਤਾ। ਬਹੁੜੋ ਅਸ਼-ਰਧਕ ਹੋਇ ਕਰ ਅਬ ਤੀਸਰੀ ਬੇਰ ਫੇਰ ਹਰਿ ਭਗਤ ਕੇ ਮਰ-ਵਾਵਣੇ ਕੀ ਇਛਾ ਕਰੀ ਹੈ। ਤਾਂਤੇ ਹੇ ਹਰੀਲਾਲ ਅਬ ਦੇਖ ਹਰਿ ਭਗਤ ਸਾਥ ਵੈਰ ਕਰਨੇ ਕਰ ਆਪਣੇ ਘਰ ਜਿਸ ਪ੍ਰਕਾਰ ਆਪਣੇ ਹਥੀਂ ਲੂਕੀ ਕਹੀਏ ਬਲਦੀ ਚੁਆਤੀ ਲਗਾਵਤਾ ਹੈ ਸੋ ਪ੍ਰਸੰਗ ਸ੍ਰਵਣ ਕਰ ॥ ੧ ॥ ੪ ॥ ਪ੬ ॥ ਪ੬॥

ਇਤਿ ਸ੍ਰੀਗੁਰ ਭਗਤਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਚੰਦ੍ਰਹਾਸ ਜੀ ਕੀ ਚੌਥੀ ਸਾਖੀ ਵਰਨਨੰ ਨਾਮ ਬੈਤਾਲੀਸਵੋਂ ਉਪਾਖਿਆਨ ॥ ੪੨ ॥

# ਅਥ ਤ੍ਰਿਤਾਲੀਸਵਾਂ ਅਧਯਾਯ ਲਿਖਯਤੇ

## ਆਗੇ ਪੰਚਮੀ ਸਾਖੀ ਚੰਦ੍ਰਹਾਸ ਜੀਕੀ ਚਲੀ

ਨਿਜਾਤਮਾਓਂ ਵਾਚ॥ ਹੇ ਦੀਰਘ ਦਰਸੀ ਜੀ! ਜਬ ਦੁਸ਼ਟ ਬੁਧੀ ਨੇ ਚੰਡਾਲੋਂ ਕਉ ਦੁਰਗਾ ਕੇ ਅਸਥਾਨ ਭੇਜਾ। ਅਰ ਹਰ ਭਗਤ ਕਉ ਪੂਜਾ ਕਰਨੇ ਨਮਿਤ ਭਵਾਨੀ ਕੇ ਮੰਦਰ ਮੈਂ ਪਠਾ। ਤਬ ਆਗੇ ਤੇ ਬਾਤ ਕਿਸ ਪ੍ਰਕਾਰ ਵਰਤੀ। ਹਰਿ ਭਗਤ ਮਾਰਿਆ ਗਿਆ ਅਥਵਾ ਬਚ ਰਿਹਾ। ਇਹ ਜੈਸੇ ਸਾਖੀ ਹੈ ਤੈਸੇ ਕਿਰਪਾ ਕਰ ਮੇਰੇ ਪ੍ਰਤੀ ਕਹੋ॥ ੧॥

ਆਤਮ ਦਰਸੀਓ ਵਾਚ॥ ਹੇ ਨਿਜਾਤਮਾ! ਇਹ ਆਗੇ ਕੀ ਸਾਖੀ ਭੀ ਜੈਸੇ ਹੈ ਤੈਸੇ ਤੂੰ ਸਮਾਧਾਨ ਹੋਇ ਕਰਕੇ ਸੁਣ। ਜਿਸ ਕਾਲ ਦੁਸ਼ਟ ਬੁਧੀ ਨੇ ਹਰਿ ਭਗਤ ਕਉ ਕਹਾ ਕਿ ਨਿਸਾ ਮੈਂ ਤੁਮ ਅੰਬਕਾ ਪੂਜਨ ਜਾਈਓ। ਤਬ ਭਗਤ ਪ੍ਰਸੰਨ ਹੋਇ ਕਰਕੇ ਉਠ ਚਲਿਆ। ਕੈਸਾ ਹਰਿ ਭਗਤ ਹੈ ਜਿਸ ਕੀ ਕਿਸੀ ਸਾਥ ਪ੍ਰੀਤ ਨਹੀਂ ਔਰ ਨਾ ਕਿਸੀ ਸਾਥ ਵੈਰ ਹੀ ਹੈ। ਸਦਾ ਸੀਤਲ ਸ਼ਾਂਤ ਸਮਦਰਸੀ ਸਰਬ ਕਾਲ ਸਮ ਹਿਤ ਚਿਤ ਹੈ। ਹੇ ਮੇਰੇ ਆਤਮਾ ਏਕ ਕੌਤੂਹਲ ਪੁਰ ਨਾਮਾ ਦੇਸ ਕਾ ਕੌਤੂਹਲ ਨਾਮ ਕਰ ਰਾਜਾ ਔਰ ਥਾ। ਸੋ ਤਿਸਨੇ ਕੰਨਿਆਂ ਕਾ ਸੁਅੰਬਰ ਰਚਿਆ ਥਾ। ਸੋ ਤਿਸ ਸੁਅੰਬਰ ਵਿਖੇ ਦੁਸ਼ਟ ਬੁਧੀ ਕਾ ਪੁਤ੍ਰ ਮਦਨ ਸਿੰਘ ਗਇਆ ਹੂਆ ਥਾ। ਅਰ ਤਿਸੀ ਕੰਨਿਆਂ ਨੇ ਕਿਸੀ ਦੁਆਰਾ ਚੰਦ੍ਰਹਾਸ ਕੀ ਸੋਭਾ ਸੁਨੀ ਥੀ। ਤਿਸ ਸੋਭਾ ਕੋ ਸੁਨ ਕਰ ਤਿਸ ਕੰਨਿਆਂ ਨੇ ਹਰਖ ਯੁਤ ਹੋਕਰ ਪਿਤਾ ਕਉ ਕਹਾ। ਹੇ ਪਿਤਾ ਜੀ ਜਿਸ ਨੇ ਮਦਨ ਸਿੰਘ ਕੀ

ਭਗਨੀ ਬਰੀ ਹੈ। ਸੋ ਮੈਂ ਭੀ ਤਿਸ ਹੀ ਕਉ ਵਰ ਕਰੋਂਗੀ। ਹੇ ਨਿਜਾਤਮਾ ਐਸੇ ਕੰਨਿਯਾਂ ਤੇ ਸੁਨ ਕਰ ਮਦਨ ਸਿੰਘ ਕਉ ਬੁਲਾਇ ਕਰਕੇ ਪੂਛਾ। ਹੇ ਭੂਪਸੁਤ ਤੁਮਾਰੀ ਭਗਨੀ ਕੇ ਕਰਤਾ ਮੈਂ ਕੇਤੇਕੁ ਗੁਣ ਹੈਂ ਤਿਨ ਕੇ ਗੁਣੋਂ ਕਾ ਮੇਰੇ ਪ੍ਰਤੀ ਬਖਿਆਨ ਕਰੋ। ਹੇ ਹਰੀ ਲਾਲ ਐਸੇ ਸੁਨਕਰ ਮਦਨ ਹਰੀ ਨੇ ਕਹਾ। ਹੇ ਰਾਜਨ ਜੇਤੇ ਬਨਾਸਪਤਿ ਕੇ ਪੱਤ੍ਰ ਹੈਂ ਜੇਤੇ ਨਭ ਮੈਂ ਨਿਖਤ੍ਰ ਹੈਂ। ਤੇਤੇ ਗੁਣ ਹਰਿਭਗਤ ਮੈਂ ਹੈਂ। ਬਹੁੜ ਰਾਜਾ ਨੇ ਪੂਛਾ ਹੇ ਮਦਨ ਸਿੰਘ ਤਿਸ ਮੈਂ ਅਉਗਨ ਕੇਤੇ ਹੈਂ ਐਸੇ ਸੁਣ ਕਰ ਮਦਨ ਹਰੀ ਨੇ ਕਹਾ। ਹੇ ਰਾਜਨ ਜੈਸੇ ਅਮ੍ਰਿਤ ਮੈਂ ਰੋਗ ਨਹੀ। ਜੈਸੇ ਭੋਗੀ ਤੇ ਜੋਗ ਨਹੀ। ਜੈਸੇ ਗਿਆਨੀ ਕੇ ਚਿਤ ਮੈ ਖੋਭ ਨਹੀ। ਤੈਸੇ ਚੰਦ੍ਰਹਾਸ ਕੇ ਚਿਤ ਮੈਂ ਸੋਗ ਨਹੀ। ਹੇ ਰਾਜਨ ਸਰਬ ਗੁਣੋਂ ਕੀ ਖਾਣ ਹਰਿ ਭਗਤ ਹੈ। ਹੇ ਨਿਜਾਤਮਾਂ ਐਸੇ ਸੁਣ ਕਰ ਰਾਜਾ ਕੌਤੂਹਲ ਨੇ ਪਰਸੰਨ ਚਿਤ ਹੋਇਕਰ ਹਰੀ ਮਦਨ ਕੇ ਪ੍ਰਤੀ ਕਹਾ। ਹੇ ਰਾਜਪੁਤਰ ਅਬ ਤੂੰ ਦੇਰ ਮਤ ਕਰ ਇਹ ਜੋ ਮੇਰਾ ਰਥ ਹੈ ਪਉਨ ਤੇ ਅਧਕ ਬੇਗ ਵਾਲਾ ਇਸ ਪਰ ਤੂੰ ਅਰੂਢ ਹੋਇ ਕਰ ਛੇਤੀ ਜਾਇ। ਅਰ ਬਿਲੰਬ ਤੋਂ ਬਿਨਾਂ ਇਸੀ ਰਥ ਪਰ ਅਰੂਢ ਕਰ ਵਾਂਕੋ ਮੇਰੇ ਪਾਸ ਪਠੋ। ਹੇ ਮੇਰੇ ਮਨ ਐਸੇ ਰਾਜਾ ਤੇ ਸੁਣ ਕਰ ਮਦਨ ਹਰੀ ਨੇ ਕਹਾ। ਹੇ ਰਾਜਨ ਮੁਝ ਕਉ ਜਲ ਪਾਨ ਕਰਨਾ ਭੀ ਆਪਨੇ ਪੁਰ ਮੈਂ ਸਪਤ ਹੈ। ਜਿਤਨਾ ਚਿਰ ਜਾਇ ਕਰ ਚੰਦ੍ਰਹਾਸ ਕਉ ਆਪ ਕੇ ਪਾਸ ਨ ਪਠੋਂ। ਐਸੇ ਕਹ ਕਰ ਤਿਸ ਹੀ ਰਥ ਪਰ ਅਰੂਢ ਹੋਇ ਕਰ ਆਪਣੇ ਨਗਰ ਕੇ ਸਮੀਪ ਆਇ ਪਰਾਪਤ ਭਇਆ। ਆਗੇ ਕਿਆ ਦੇਖੇ ਜੋ ਇਤ ਤੇ ਹਰਿ ਭਗਤ ਟੂਟੇ ਭੱਨੇ ਰਥ ਪਰ ਚਢਾ ਹੂਆ ਚਲਾ ਆਵਤਾ ਹੈ। ਤਬ ਮਦਨਸਿੰਘ ਨੇ ਹਰਿ

ਭਗਤ ਜੀ ਕਉ ਨਮਸਕਾਰ ਕਰਕੇ ਪੂਛਾ ਕਿ ਐਸੇ ਬਿਦੀ-
ਰਣ ਰਥ ਪਰ ਚਢ ਕਰ ਆਪ ਇਸ ਨਿਸਾ ਮੈਂ ਕਹਾਂ ਚਲੇ ਹੋ
ਹੇ ਨਿਜਾਤਮਾਂ ਐਸੇ ਹਰਿ ਮਦਨ ਕੇ ਪੂਛੇ ਤੇ ਆਗੇ ਹਰਿ
ਭਗਤ ਨੇ ਕਹਾ। ਹੇ ਮਦਨ ਸਿੰਘ ਤੁਮਾਰੇ ਪਿਤਾ ਨੇ ਅੰਬਕਾ
ਕੇ ਪੂਜਨੇ ਅਰਥ ਮੁਝਕਉ ਪਠਾ ਹੈ ਤਹਾਂ ਮੈਂ ਚਲਿਆ ਹੋਂ।ਐਸੇ
ਸੁਣ ਕਰ ਮਦਨਹਰੀ ਨੇ ਕਹਾ। ਹੇ ਹਰੀਭਗਤ ਚੰਡਕਾ ਕੇ ਪੂਜਨੇ
ਅਰਥ ਮੈਂ ਜਾਤਾ ਹੌਂ ਇਹ ਰਥ ਤੁਮ ਮੁਝ ਕਉ ਦੇਵੋ ਅਰ
ਤੁਮ ਇਸ ਮੇਰੇ ਰਥ ਪਰ ਸਵਾਰ ਹੋਕਰ ਕੌਤੂਹਲਪੁਰ ਵਿਖੇ
ਜਾਵੋ। ਹੇ ਮੇਰੇ ਆਤਮਾ ਇਹ ਬਾਤ ਮਦਨ ਹਰੀ ਕੀ ਕਹੀ
ਹੂਈ ਹਰਿ ਭਗਤ ਨੇ ਨਾਂ ਹੀ ਕਰੀ ਅਰ ਕਹਾ ਕਿ ਮੁਝਕੋ ਰਾਜਾਨੇ
ਪਠਾ ਹੈ ਮੈਂ ਹੀ ਜਾਂਵੇਂਗਾ। ਤੁਮ ਆਪਣੇ ਗ੍ਰਹ ਮੈਂ ਚਲੇ ਜਾਵੋ।ਐਸੇ
ਹੀ ਪਰਸਪਰ ਏਕ ਮਹੂਰਤ ਝਗੜਾ ਕਰਤੇ ਤਿਨ ਕੋ ਬੀਤ
ਗਿਆ। ਓੜਕ ਮਦਨ ਹਰੀ ਸਪਤ ਦੇ ਕਰ ਵਾਂ ਕਉ ਸੁਰ ਕੀ
ਸਾਰਾ ਬਿਰਤਾਂਤ ਰਾਜਾ ਕੌਤੂਹਲ ਕਾ ਕਹਿਆ ਹੂਆ ਕਹ
ਸੁਣਾਇਆ। ਅਰ ਕਹਾ ਮੈਂ ਸਪਤ ਕਰਕੇ ਆਇਆ ਹੋਂ ਇਹ
ਰਥ ਭੀ ਰਾਜਾ ਕੌਤੂਹਲ ਕਾ ਹੈ। ਤਾਂਤੇ ਤੁਮ ਇਸੀ ਪਰ ਸਵਾਰ
ਹੋ ਕਰਕੇ ਛੇਤੀ ਜਾਵੋ। ਹੇ ਨਿਜਾਤਮਾ ਐਸੇ ਪਰਸਪਰ ਆਪਸ
ਮੈਂ ਨਮਸਕਾਰ ਕਰਕੇ ਹਰਖ ਯੁਕਤ ਹੋਇ ਕਰ ਹਰਿ ਭਗਤ
ਕੌਤੂਹਲ ਪੁਰ ਕੋ ਜਾਤਾ ਭਇਆ। ਸੋ ਸਰਬ ਰਾਜ ਕੇ ਸਮਾਜ ਪਰ
ਬਿਰਾਜਮਾਨ ਹੋਇਆ ਹੂਆ ਚੰਦ੍ਰਹਾਸ ਐਸੇ ਸੁਹਾਵਤਾ ਭਯਾ
ਜੈਸੇ ਉਡਗਨੋਂ ਮੈਂ ਚੰਦ੍ਰਮਾ ਸੋਭਾ ਦੇਤਾ ਹੈ। ਅਰ
ਇਧਰ ਮਦਨ ਸਿੰਘ ਸੋਕ ਰਹਤ ਟੂਟੇ ਰਥ ਪਰ ਅਰੂਢ ਹੋਇ
ਕਰ ਤਹਾਂ ਜਾਇ ਪ੍ਰਾਪਤ ਭਇਆ ਜਹਾਂ ਸੁਪਚੋਂ ਨੇ ਸਰੀਰ
ਛੁਪਾਏ ਹੂਏ ਥੇ। ਪਰ ਹੇ ਨਿਜਾਤਮਾ ਚਲਤੀ ਬੇਰ ਭੂਪ ਸੁਤਕੋ

ਐਸੇ ਐਸੇ ਅਪਸਗਨ ਹੋਤੇ ਭਏ। ਜੈਸੇ ਮੈਂ ਤੁਝਕੌ ਕਹਤਾ ਹੌਂ ਪ੍ਰਿਥਮੇਂ ਤੌ ਉੱਲੂ ਆਇਕਰ ਸੀਸ ਪਰ ਬੈਠਤਾ ਭਇਆ ਬਹੁਰੋ ਯੋਗਨੀ ਪਿਸਾਚ ਭੂਤਾਦੀ ਕਿਲਕਿਲ ਸਬਦ ਕਰ ਡਰਾਵਨੇ ਲਾਗੇ। ਔਰ ਗੀਦੜੀ ਸਨਮੁਖ ਹੋਇ ਕਰ ਸਬਦ ਕਰਨੇ ਲਾਗੀ ਬਹੁੜੋ ਕਾਲੀ ਕਪਾਲੀ ਹਾਥ ਮੈਂ ਲੇਕਰ ਤਾਲੀ ਦੇ ਦੇ ਕੇ ਸਨਮੁਖ ਹੋਇ ਕਰ ਲਾਗੀ ਫੇਰੀਆਂ ਦੇਣੇ। ਹੇ ਨਿਜਾਤਮਾ ਐਸੇ ਐਸੇ ਅਪਸਗਨ ਮਦਨ ਹਰੀ ਦੇਖ ਕਰ ਅਪਨੇ ਮਨ ਮੈਂ ਵੀਚਾਰ ਕਰਤਾ ਭਯਾ। ਕਿਆ ਕਿ ਪਿਤਾ ਕੇ ਪਾਪ ਅਬ ਮੇਰਾ ਨਾਸ ਕਰਾ ਚਾਹਤੇ ਹੈਂ। ਕਿਸ ਕਾਰਣ ਤੇ ਤਿਸਨੇ ਜੋ ਹਰਿ ਭਗਤ ਕੇ ਸਾਥ ਧੋਹ ਕੀਆ ਹੈ ਸੋ ਆਜ ਮੇਰੇ ਆਗੇ ਅਵਸ ਆਵੇਗਾ। ਐਸੇ ਮਨ ਮੈਂ ਭੈ ਕਉ ਪਾਇ ਕਰ ਰਾਂਮ ਰਾਮ ਕਰਤਾ ਚੰਡਕਾ ਕੇ ਧਾਮ ਜਾਇ ਪ੍ਰਾਪਤ ਭਇਆ। ਹੇ ਮੇਰੇ ਆਤਮਾ ਜਬ ਮੰਦਰ ਕੇ ਅੰਦਰ ਮਦਨ ਸਿੰਘ ਨੇ ਚਰਨ ਧਾਰਾ। ਤਬ ਹੀ ਤਿਸੀ ਕਾਲ ਚੰਡਾਲ ਵਾਂਕਾ ਖੰਡ ਖੰਡ ਕਰਤੇ ਭਏ। ਅਰ ਹਰਖ ਯੁਕਤ ਹੋਇ ਕਰ ਲਹੂ ਕੀ ਭੀਗੀ ਤਲਵਾਰ ਹਾਥ ਮੈਂ ਧਾਰ ਕਰ ਜਾਇ ਰਾਜਾ ਕੇ ਤਾਂਈਂ ਦਿਖਾਵਤੇ ਭਏ। ਤਬ ਰਾਜਾ ਤਿਨ ਕਉ ਬਹੁਤ ਧਨ ਦੇਤਾ ਭਯਾ ਅਰ ਆਪਨੇ ਮਨ ਮੈਂ ਪ੍ਰਸੰਨ ਹੋਇ ਕਰ ਐਸੇ ਨਿਸਚੇ ਕੀਆ ਕਿ ਆਜ ਮੇਰਾ ਸ਼ਤਰੂ ਮਾਰਿਆ ਗਿਆ। ਭਲੀ ਬਾਤ ਹੂਈ ॥ ੨ ॥

ਨਿਜਾਤਮਾਓਂ ਵਾਚ । ਹੇ ਆਤਮਦਰਸੀ ਜੀ ਯਾਂ ਬਾਤ ਪਰ ਮੁਝਕੌ ਅਤੀ ਸੰਦੇਹ ਹੂਆ ਹੈ। ਕਿਆ ਕਿ ਪਾਪ ਤਉ ਰਾਜਾ ਨੇ ਕਰਾ। ਅਰ ਮਾਰਿਆ ਵਾਂਕਾ ਪੁਤਰ ਗਿਆ। ਇਹ ਅਨੀਤ ਕੀ ਰੀਤ ਕੈਸੇ ਭਈ ॥ ੩ ॥

ਆਤਮ ਦਰਸੀਓ ਵਾਚ ॥ ਹੇ ਮੇਰੇ ਨਿਜਾਤਮਾਂ ਰਾਜਾ ਕਾ ਪਾਪ ਦੇਖ ਕਰ ਹਰੀ ਭਗਵਤ ਵਾਸਦੇਵ ਜੀ ਨੇ ਵਿਚਾਰਾ ਕਿ

ਜਬ ਮੈਂ ਇਸ ਪਾਪ ਕਾ ਬਦਲਾ ਰਾਜਾ ਕਉ ਦੇਵੋਂ ਤਬ ਰਾਜਾ ਦੁਖ ਕਾ ਅਨਭਵ ਕੈਸੇ ਕਰੇਗਾ। ਐਸੇ ਦਮੋਦਰ ਪ੍ਰਭੂ ਵਿਚਾਰ ਕਰ ਮਦਨ ਸਿੰਘ ਕਾ ਘਾਤ ਕਰਵਾਵਤੇ ਭਏ। ਕਿਸਤੇ ਜਿਸਤੇ ਰਾਜਾ ਕੌ ਅਧਕ ਦੁਖ ਪਰਾਪਤ ਹੋਵੈ ਫੇਰ ਐਸੇ ਭਗਤੋਂ ਸਾਥ ਵੈਰ ਨ ਕਰੇ। ਦੂਸਰਾ ਆਪਣੇ ਭਗਤ ਕਾ ਪ੍ਰਤਾਪ ਅਧਕ ਕਰਨੇ ਅਰਥ ਇਹ ਲੀਲਾ ਸ੍ਰੀ ਵਾਹਿਗੁਰੂ ਜੀ ਕਰਤੇ ਭਏ। ਹੇ ਮੇਰੇ ਆਤਮਾਂ ਇਧਰ ਤਉ ਐਸੇ ਬੀਤੀ। ਅਰ ਉਧਰ ਜੋ ਚੰਦ੍ਰਹਾਸ ਕੌਤੂਹਲੈ ਪੁਰ ਮੈਂ ਸੁਅੰਬਰ ਵਿਖੇ ਗਿਆ ਥਾ। ਤਬ ਤਿਸ ਕਉ ਗੁਣਾਂ ਕੀ ਰਾਸ ਜਾਣ ਕਰ ਕੌਤੂਹਲ ਰਾਜਾ ਕੀ ਕੰਨਿਆਂ ਫੂਲੋਂ ਕੀ ਮਾਲਾ ਚੰਦਰਹਾਸ ਕੇ ਗਲ ਵਿਖੇ ਡਾਰਤੀ ਭਈ। ਅਰ ਦੋਨੋਂ ਹਾਥ ਜੋੜ ਕਰ ਤਿਸਕੇ ਚਰਨੋਂ ਮੈਂ ਪੁਨਾ ਨਮਸਕਾਰ ਕਰੀ। ਬਹੁੜੋ ਰਾਜਾ ਪ੍ਰਸੰਨ ਚਿਤ ਹੋ ਕਰ ਕੰਨਜਾਂ ਤੇ ਅਧਿਕ ਸ੍ਰੇਸ਼ਟ ਵਰ ਜਾਣਕੇ ਫੇਰ ਬੇਦ ਬਿਧ ਯੁਕਤ ਬਿਵਾਹ ਕਰਕੇ ਅਨੇਕ ਪ੍ਰਕਾਰ ਕਾ ਦਾਜ ਵਾਂਕਉ ਦੇਤਾ ਭਯਾ। ਤਿਸਤੇ ਅਨੰਤਰ ਬਡੇ ਸਨਮਾਨ ਸਹਿਤ ਰਾਜਾ ਕੌਤੂਹਲ ਨੇ ਹਰਿ ਭਗਤ ਕੇ ਪ੍ਰਤੀ ਕਹਾ ਹੇ ਪੁਤਰ ਇਹ ਰਾਜ ਭਾਗ ਜੇਤਾ ਸਾਜ ਬਾਜ ਹੈ ਸੋ ਸਰਬ ਹੀ ਤੇਰਾ ਹੈ। ਤਾਂਤੇ ਤੂੰ ਇਸ ਕੌ ਸੰਭਾਰ ਅਰ ਸਰਬ ਕਾਲ ਸੁਖ ਪੂਰਬਕ ਤੂ ਮੇਰੇ ਹੀ ਪਾਸ ਰਹੋ ਹੇ ਨਿਜਾਤਮਾ ਐਸੇ ਸੁਣ ਕਰ ਕੌਤੂਹਲ ਪਿਤਾ ਕੇ ਵਾਕ ਕਉ ਬਹੁੜੋ ਚੰਦ੍ਰਹਾਸ ਨੇ ਹਾਥ ਜੋੜ ਕਰਕੇ ਕਹਾ ਹੇ ਸੁਆਮਨ ਏਕ ਬੇਰ ਮੈਂ ਆਪ ਕੀ ਆਗਿਆ ਪਾਇ ਕਰ ਮਦਨ ਸਿੰਘ ਕਉ ਮਿਲ ਆਵੋਂ ਬਹੁੜੋ ਮੈਂ ਆਪ ਕੇ ਚਰਨੌਂ ਮੈਂ ਆਇ ਨਿਵਾਸ ਕਰੋਂਗਾ। ਹੇ ਮੇਰੇ ਆਤਮਾ ਐਸੇ ਕਹ ਕਰ ਸਸੁਰੇ ਕੀ ਆਗਿਆ ਪਾਇਕੈ ਕੁਛਕ ਸੈਨ ਭੀ ਸਾਥ ਲੇਕਰ ਆਇ ਸਠ ਬੁਧੀ ਕੇ ਗ੍ਰਾਮ ਮੈਂ ਪ੍ਰਵੇਸ਼ ਕਰਤਾ ਭਯਾ

ਕਰਤਾ ਹੈ। ਬਹੁਤ ਤੇ ਬਹੁਤ ਧਨ ਪੂਜਾ ਕਾ ਦੇਸ਼ਾਂ ਦਸਾਂਤ੍ਰਾਂ ਤੇ ਆਵਤਾ ਹੈ। ਸੋ ਸਰਬ ਹੀ ਧਨ ਕਬੀਰ ਵੇਸਵਾਕੋ ਖਵਾਇ ਦੇਤਾ ਹੈ। ਔਰ ਤਣਨਾਂ ਵੁਣਨਾ ਜੋ ਗ੍ਰਹ ਕਾ ਕਾਮ ਹੈ ਸੋ ਸਬ ਹੀ ਤਿਆਗ ਬੈਠਾ ਹੈ। ਔਰ ਮਾਤਾ ਕਉ ਗ੍ਰਹ ਤੇ ਨਿਕਾਲ ਦੀਆ ਹੈ। ਇਸ ਕੋ ਖਾਨੇ ਪੀਨੇ ਅਰਥ ਭੀ ਕਛੂ ਨਹੀਂ ਦੇਤਾ। ਸੋ ਤਿਸਨੇ ਐਸਾ ਪਖੰਡ ਰਚ ਕਰ ਸੰਸਾਰ ਲੂਟਿਆ ਹੈ। ਜਿਸ ਲੂਟਕਾ ਪਾਰਾਵਾਰ ਨਹੀਂ ਪਾਇਆ ਜਾਤਾ।ਤਾਂਤੇ ਹਮਨੇ ਹਾਰਕਰ ਆਪਕੇ ਕਦਮੋਂ ਮੇਂ ਆਇ ਫਰਿਅ ਦ ਕਰੀ ਹੈ। ਅਬ ਆਪ ਮਿਹਰ ਕੀ ਨਜਰ ਕਰ ਉਸ ਕਉ ਬੁਲਾਇ ਕਰ ਪੂਛੀਐ। ਹੇ ਮੇਰੇ ਆਤਮਾ ਐਸੇ ਐਸੇ ਹਾਨੀ ਕੇ ਵਚਨ ਬਹੁਤ ਹੀ ਕਈ ਭਾਂਤ ਕੇ ਬ੍ਰਹਮਣੋਂ ਨੇ ਕਹੇ। ਤਉ ਬਾਦਸ਼ਾਹ ਕੋਪ ਕਰ ਅਹਿਦੀ ਕਉ ਭੇਜਕੇ ਕਬੀਰ ਜੀ ਕੋ ਪਕਰ ਕਰ ਮੰਗਵਾਵਤਾ ਭਇਆ। ਸੋ ਜੈਸੇ ਕਬੀਰ ਜੀ ਆਏ ਤੈਸੇ ਹੀ ਡੰਡਵਤ ਆਇ ਖੜੇ ਹੋਇ ਰਹੇ। ਬਾਦਸ਼ਾਹ ਕਉ ਸਲਾਮ ਦੁਆਇ ਕਛੂ ਭੀ ਨਾ ਕਰੀ। ਹੇ ਨਿਜਾਤਮਾਂ ਇਸੀ ਤੇ ਕਬੀਰ ਜੀ ਨੇ ਬਾਦਸ਼ਾਹ ਕੋ ਸਲਾਮ ਨਾਂ ਕਰੀ। ਕੈਸੇ ਕਰੈ। ਜਿਸਮੈਂ ਸ੍ਰੀ ਗੁਰੂ ਜੀ ਕਹਾ ਹੈ "ਜਿਸਕਾ ਕਹਿਆ ਦਰਗਹਦਲੈ। ਉਹ ਕਿਸਕੋ ਨਦਰ ਲਿਆਵੈ ਤਲੈ"। ਐਸੇ ਦੇਖ ਕਰ ਕਬੀਰ ਜੀ ਕਉ ਖੜੇ ਹੂਏ ਸਲਾਮ ਦੁਆਇ ਤੋਂ ਬਿਨਾਂ ਬਹੁਤ ਬਿਮੁਖ ਜਨ ਔਰ ਭਾਂਤ ਬਾਤ ਬਨਾਇ ਕਰ ਬਾਦਸ਼ਾਹ ਕੋ ਕਹਤੇ ਭਏ। ਹੇ ਬਾਦਸ਼ਾਹ ਸਲਾਮਤ ਆਪ ਇਸ ਕੀ ਮਿਜਾਜ਼ ਕਉ ਦੇਖੀਏ। ਆਪ ਕਉ ਇਸਨੇ ਆ ਕਰ ਸਲਾਮ ਦੁਆਇ ਭੀ ਨਹੀ ਕਰੀ। ਐਸੇ ਮਗਰੂਰੀ ਕਰ ਭਰਾ ਹੂਆ ਇਹ ਔਰ ਕਿਸੀ ਕਉ ਕਬ ਜਾਨਤਾ ਹੈ। ਐਸੇ ਸੁਣ ਕਰ ਬਾਦਸ਼ਾਹ ਨੇ ਕਬੀਰ ਜੀ ਕੀ ਤਰਫ ਨਜ਼ਰ ਫੇਰ ਕਰ ਕਹਾ ਹੇ ਕਬੀਰ ਤੈਨੇ ਮੁਝਕੋ ਸਲਾਮ ਕਿਉਂ

ਨਹੀ ਕਰੀ। ਤਬ ਕਬੀਰ ਜੀ ਨੇ ਕਹਾ ਹੇ ਬਾਦਸ਼ਾਹ ਮੇਰਾ ਤੇ ਸੀਸ ਏਕ ਰਾਜਾ ਰਾਮਚੰਦ ਜੀ ਕੇ ਚਰਨੋਂ ਮੈਂ ਨਿਮਤਾ ਹੈ ਦੂਸਰੇ ਕੇ ਆਗੇ ਨਿਮਤਾ ਨਹੀ। ਹੇ ਹਰੀ ਲਾਲ ਐਸੇ ਸੁਣ ਕਰ ਬਾਦਸ਼ਾਹ ਨੇ ਬਡੇ ਗੁਸੇ ਕੇ ਸਾਥ ਕਬੀਰ ਜੀ ਕੇ ਚਰਨੋਂ ਮੈਂ ਜੰਜੀਰ ਡਾਰਕਰ ਗੰਗਾ ਜੀ ਕੇ ਪ੍ਰਵਾਹਿ ਮੈਂ ਫੈਂਕ ਦੀਆ। ਤਬ ਕਬੀਰ ਜੀ ਗੰਗਾ ਜਲ ਕੇ ਊਪਰ ਐਸੇ ਪੜੇ ਫਿਰਹਿੰ ਜੈਸੇ ਮੁਰਗਾਈ ਜਲ ਕੇ ਊਪਰ ਫਿਰਤੀ ਹੈ। ਜਬ ਗੰਗਾ ਕੇ ਜਲ ਮੈਂ ਕਬੀਰ ਜੀ ਨਾਂ ਡੂਬੇ ਕਵਲ ਫੂਲ ਵਤ ਊਪਰ ਕੇ ਊਪਰ ਹੀ ਰਹੇ। ਔਰ ਗੰਗਾ ਜੀ ਨੇ ਆਪਣੀ ਲਹਿਰ ਕੇ ਪ੍ਰਹਾਰ ਕਰ ਜੰਜੀਰ ਭੀ ਤਿਨਕੇ ਤੋੜ ਡਾਰੇ। ਤਬ ਬ੍ਰਾਹਮਣੋਂ ਔਰ ਕਾਜੀਆਂ ਨੇ ਏਕ ਮਤਾ ਕਰਕੇ ਬਾਦਸ਼ਾਹ ਕੋ ਕਹਾ। ਹੇ ਬਾਦਸ਼ਾਹ ਜੀ ਇਸ ਕੋ ਜਾਦੂ ਜੰਤਰ ਮੰਤਰ ਬਹੁਤ ਆਵਤੇ ਹੈਂ ਇਸ ਕਰਕੇ ਇਹ ਡੂਬਤਾ ਨਹੀਂ। ਇਹ ਨਟੂਏ ਕੀ ਨਿਆਈਂ ਛਲ ਵਲ ਬਹੁਤਾ ਜਾਣਤਾ ਹੈ। ਤਾਂਤੇ ਇਸ ਕਉ ਅਗਨ ਮੈਂ ਡਾਰ ਦੇਵੋ ਜਿਸ ਕਰ ਇਹ ਭਸਮ ਹੋਇ ਜਾਵੈ। ਹੇ ਮੇਰੇ ਆਤਮਾ ਐਸੇ ਸੁਣ ਕਰ ਬਾਦਸ਼ਾਹ ਨੇ ਤੁਰਤ ਹੀ ਬਡੀ ਭਾਰੀ ਅਗਨੀ ਜਗਵਾਇ ਕਰ ਤਿਸਕੇ ਭੀਤਰ ਬਾਂਧਕੇ ਕਬੀਰ ਜੀ ਕਉ ਡਾਰ ਦੀਆ। ਤਬ ਸਰਬ ਹੀ ਅਗਨੀ ਜਲ ਕਰ ਸ਼ਾਂਤ ਹੋਇ ਗਈ। ਅਰ ਕਬੀਰ ਜੀ ਕਾ ਏਕ ਰੋਮ ਭੀ ਭੰਗ ਨਾ ਹੂਆ। ਔਰ ਐਸਾ ਸਰੀਰ ਸੁੰਦਰ ਹੋਇ ਕਰ ਕਬੀਰ ਜੀ ਕਾ ਅਗਨੀ ਤੇ ਨਿਕਸਾ ਜੈਸੇ ਸੁਅਰਨ ਅਗਨ ਤੇ ਪ੍ਰਕਾਸ਼ਮਾਨ ਹੋਇ ਕਰ ਨਿਕਸਤਾ ਹੈ। ਐਸਾ ਕਉਤਕ ਦੇਖ ਕਰ ਅਚਰਜ ਕਾ ਬਹੁਤ ਬ੍ਰਾਹਮਣ ਅਰ ਕਾਜ਼ੀ ਖਿਸਾਇ ਕਰ ਬਾਦਸ਼ਾਹ ਕਉ ਕਹਨੇ ਲਾਗੇ। ਹੇ ਬਾਦਸ਼ਾਹ ਜੀ ਇਹ ਬੜਾ ਛਲੀਆ ਹੈ ਇਸਨੇ ਮੰਤਰ ਸ਼ਕਤ ਕਰ ਅਗਨ ਕੀ

ਦਾਹਿ ਸ਼ਕਤ ਬਾਂਧ ਦਈ ਹੈ। ਤਾਂਤੇ ਅਬ ਇਸ ਕਉ ਹਸਤੀ ਕੇ ਪੈਰ ਕੇ ਨੀਚੇ ਦਿਵਾਇ ਕਰ ਪਿਸਵਾਇ ਡਾਰੋ। ਤਬ ਇਹ ਸੂਧਾ ਹੋਇ ਜਾਵੇਗਾ। ਹੇ ਨਿਜਾਤਮਾਂ ਐਸੇ ਸੁਣ ਕਰ ਬਾਦ-ਸ਼ਾਹ ਨੇ ਤੁਰਤ ਹੀ ਖ਼ੂਨੀ ਹਸਤੀ ਕਉ ਮੰਗਵਾਇਆ ਅਰ ਹਾਥ ਪਾਂਵ ਬਾਂਧ ਕਰ ਕਬੀਰ ਜੀ ਕੋ ਹਸਤੀ ਕੇ ਆਗੇ ਡਾਰ ਦੀਆ। ਸੋ ਹਸਤੀ ਭੀ ਕੈਸਾ ਥਾ। ਜਹਾਂ ਮਨੁਖ ਕੀ ਗੰਧ ਭੀ ਤਿਸਕੋ ਆਵਤੀ ਸੀ ਤਹਾਂ ਸੰਗਲ ਤੋੜ ਕਰ ਵਹਾਂ ਜਾਇਕੇ ਉਸ ਕੋ ਖੰਡ ਖੰਡ ਕਰ ਡਾਰਤਾ ਥਾ ਸੋ ਜਬ ਤਿਸਨੇ ਕਬੀਰ ਜੀ ਕਉ ਆਪਣੇ ਆਗੇ ਪੜਾ ਹੂਆ ਦੇਖਿਆ। ਤਬ ਵਾਰੰਵਾਰ ਕਬੀਰ ਜੀ ਕੇ ਸਰੀਰ ਕਉ ਸੂੰਡ ਸੇ ਉਠਾਇ ਕਰ ਸੀਸ ਪਰ ਚਢਾਇ ਲੀਆ। ਬਹੁੜ ਸੀਸ ਤੇ ਉਤਾਰ ਕਰ ਬੜੇ ਅਦਬ ਕੇ ਸਾਥ ਲਾਗਾ ਪੁਨਾ ਪੁਨਾ ਨਮਸਕਾਰ ਕਰਨੇ। ਤਿਸਤੇ ਅਨੰਤਰ ਭਗਤ ਕਉ ਛਾਡਕੈ ਦਸ ਕਦਮ ਪਾਛ ਕਉ ਭਾਗ ਗਿਆ। ਹੇ ਮੇਰੇ ਆਤਮਾ ਜਬ ਐਸੇ ਬ੍ਰਾਹਮਣੋਂ ਔਰ ਕਾਜੀਓਂ ਨੇ ਬਾਦਸ਼ਾਹ ਕੇ ਸਮੇਤ ਦੇਖਿਆ ਤਬ ਕ੍ਰੋਪ ਹੋਇ ਕਰ ਮਹਾ-ਵਤ ਕੇ ਪ੍ਰਤੀ ਕਹਤੇ ਭੁਏ। ਹੇ ਮਹਾਵਤ ਯਦੀ ਤੂੰ ਇਸ ਕੋ ਹਾਥੀ ਤੇ ਨ ਤੁੜਵਾਵੈਂਗਾ ਤਦੀ ਤੁਝ ਕਉ ਹਮ ਇਸੀ ਹਾਥੀ ਕੇ ਪੈਰ ਕੇ ਨੀਚੇ ਦੇਕਰ ਤੁਮਾਰਾ ਨਾਸ ਕਰ ਦੇਵੇਂਗੇ। ਐਸੇ ਸੁਣ ਕਰ ਬਹੁੜ ਮਹਾਵਤ ਭੈ ਕਉ ਪ੍ਰਾਪਤ ਹੋਇਕੇ ਪੁਨਾ ਹਸਤੀ ਕਉ ਪੇਲ ਕੇ ਕਬੀਰ ਜੀ ਕੇ ਸਨਮੁਖ ਲਿਆਵਤਾ ਭਯਾ। ਸੋ ਜਬ ਹਸਤੀ ਕਉ ਮਹਾਵਤ ਸਨਮੁਖ ਲਿਆਵੈ ਤਬ ਹਸਤੀ ਕਉ ਕੇਸਰੀ ਸਿੰਘ ਕੇ ਸਮਾਨ ਕਬੀਰ ਜੀ ਨਦਰ ਪੜੈਂ। ਬਹੁੜ ਭੈ ਕਉ ਪਾਇ ਕਰ ਚਿੰਘਾਰ ਮਾਰ ਕਰ ਪਿਛਲੇ ਪੈਰੀਂ ਦੂਰ ਤੇ ਦੂਰ ਹਟ ਜਾਵੈ। ਔਰ ਜਾਇ ਕਰ ਦੂਰ ਤੇ ਵਾਰੰਵਾਰ

ਕਬੀਰ ਜੀ ਕਉ ਨਮਸਕਾਰ ਕਰੇ । ਹੇ ਨਿਜਾਤਮਾ ਜਬ ਐਸੀ ਪਰੀਖਿਆ ਤੀਨ ਬਾਰ ਭਗਤ ਕੀ ਦੇਖੀ। ਤਬ ਬਾਦਸ਼ਾਹ ਬਡੇ ਭਾਰੀ ਭੈ ਕਉ ਪਰਾਪਤ ਹੋਇ ਕਰ ਦੋਨੋ ਹਾਥ ਜੋੜ ਕੈ ਕਬੀਰ ਜੀ ਕੇ ਚਰਨੋਂ ਮੈਂ ਗਿਰ ਪੜਾ । ਬਹੁੜ ਸੀਸ ਉਠਾਇ ਕਰ ਐਸੇ ਕਹਿਆ । ਹੇ ਭਗਵਤ ਜੀ ਮੈਨੇ ਦੁਸ਼ਟ ਪੁਰਖੋਂ ਕੇ ਸੀਖੇ ਸਿਖਾਏ ਆਪ ਕੀ ਬਿਅਦਬੀ ਕਰੀ ਹੈ। ਤਾਂਤੇ ਇਹ ਭੂਲ ਆਪਣਾ ਦਾਸ ਜਾਨ ਕਰ ਮੁਝ ਕਉ ਬਖਸ਼ੀਏ । ਮੈਂ ਅਨਾਥ ਆਪ ਕੀ ਸਰਨ ਮੈਂ ਪੜਾ ਹੌਂ। ਜੈਸੇ ਜਾਣੋ ਤੈਸੇ ਹੀ ਮੁਝ ਕਉ ਆਪ ਬਖਸ਼ੋ। ਔਰ ਕੁਝ ਭੇਟਾ ਭੀ ਮੁਝ ਤੇ ਲੀਜੀਏ । ਹੇ ਕਬੀਰ ਜੀ ਮੋਤੀ ਮਾਣਕ ਸੁਅਰਨ ਪ੍ਰਿਥਵੀ ਰਤਨ ਹੀਰਾ ਜੋ ਆਗਜਾ ਕਰੋ ਸੋ ਮੈਂ ਆਪਕੀ ਭੇਟਾ ਕਰੋਂ । ਜਿਸ ਕਰ ਮੇਰਾ ਭੀ ਭਲਾ ਹੋਵੈ । ਹੇ ਹਰੀ ਲਾਲ ਐਸੀ ਬਾਣੀ ਬਾਦਸ਼ਾਹ ਕੀ ਸੁਨ ਕਰ ਕਬੀਰ ਜੀ ਨੇ ਕਹਾ। ਹੇ ਬਾਦਸ਼ਾਹ ਏਹ ਜੇਤੇ ਪਦਾਰਥ ਹੈਂ। ਸੋ ਸਰਬ ਦੁਖੋਂ ਕੇ ਦੇਨੇ ਹਾਰੇ ਹੈਂ ਔਰ ਨਾਸ ਰੂਪ ਹੈਂ। ਤਾਂਤੇ ਮੁਝ ਕਉ ਇਨ ਪਦਾਰਥੋਂ ਕੀ ਚਾਹਿ ਕੁਛ ਨਹੀਂ । ਹੇ ਨਰਾ-ਧਪ ਹਮ ਕਉ ਤਉ ਏਕ ਰਾਮ ਕੇ ਨਾਮ ਕੀ ਚਾਹਿ ਹੈ। ਔਰ ਜੇ ਕਰ ਤੁਮ ਕਉ ਜਗਤ ਕੇ ਸੁਖੋਂ ਕੀ ਬਾਂਛਾ ਹੈ। ਤੁਬ ਐਸੇ ਫੇਰ ਕਿਸੀ ਸਾਧ ਸੇ ਨਾਹਿ ਕਰੀਓ। ਜੈਸੀ ਮੇਰੇ ਸਾਥ ਕਰੀ ਹੈ। ਐਸੇ ਬਾਦਸ਼ਾਹ ਕਉ ਸਿੱਖਿਆ ਦੇਕਰ ਸਰਬ ਰਾਜਾ ਪਰਜਾ ਕਾਜੀ ਬ੍ਰਾਹਮਣ ਜੀਤ ਕਰ ਆਪਣੇ ਗ੍ਰਹ ਮੈਂ ਆਇ ਪ੍ਰਾਪਤ ਭਏ॥੬੬॥

ਆਗੇ ਅਸ਼ਟਮੀ ਸਾਖੀ ਕਬੀਰ ਜੀ ਕੀ ਚਲੀ

ਨਿਜਾਤਮਾਓ ਵਾਚ॥ ਹੇ ਆਤਮ ਦਰਸੀ ਜੀ ਜਬ ਤੇ ਕਬੀਰ ਜੀ ਸਰਬ ਕਉ ਜੈ ਕਰ ਆਪਨੇ ਗ੍ਰਹ ਮੈਂ ਆਇ ਪ੍ਰਾਪਤ ਭਏ

ਤਬ ਤੇ ਬ੍ਰਹਮਣੋਂ ਨੇ ਧੀਰਜ ਗ੍ਰਹਣ ਕਰੀ ਅਥਵਾ ਨਾ ਕਰੀ ਸੋ ਆਗੇ ਜੈਸੇ ਪ੍ਰਸੰਗ ਹੂਆ ਹੈ ਤੈਸੋ ਕਿਰਪਾਕਰ ਮੇਰੇਕਉਕਹੋ॥੧॥

ਆਤਮ ਦਰਸੀਓ ਵਾਚ॥ ਹੇ ਨਿਜਾਤਮਾ ਸੁਣਿ ਸਾਖੀ ਮਨ ਜਪਿ ਪਿਆਰ॥ ੧ ॥ ਸੁਣ ਤੂੰ ਮੇਰੇ ਤੇ ਸਾਖੀ ਆਗੇ ਤਿਨ ਕੀ ਜਿਨ੍ਹਾਂ ਪੁਰਸ਼ਾਂ ਨੇ ਮਨ ਚਿਤ ਲਾਇ ਕਰ ਪ੍ਰੇਮ ਧਾਰ ਕੈ ਨਾਮ ਜਪਿਆ ਹੈ ਤਿਨ ਕੀ। ਹੇ ਮੇਰੇ ਆਤਮਾ ਜਿਸ ਕਾਲ ਕਬੀਰ ਜੀ ਰਾਜਾ ਕੋ ਜੈ ਕਰ ਆਪਣੇ ਆਸ਼੍ਰਮ ਮੈਂ ਆਏ।ਤਬ ਇਹ ਬਾਤ ਸਾਰੇ ਦੇਸ ਮੈਂ ਫੈਲ ਗਈ। ਕਿਆ ਕਿ ਬਾਦਸ਼ਾਹ ਨੇ ਕਬੀਰ ਜੀ ਕਉ ਬ੍ਰਾਹਮਣਾਂ ਕੇ ਸਿੱਖੇ ਸਿਖਾਏ ਲਾਗ ਕਰ ਗੰਗਾ ਮੈਂ ਬੋੜਾ ਬਹੁੜ ਅਗਨੀ ਮੈਂ ਡਾਲਾ।ਫੇਰ ਹਾਥੀ ਕੇ ਪੈਰ ਤਲੇ ਦੀਆ ਪਰ ਕਬੀਰ ਜੀ ਕਾ ਰੋਮ ਭੰਗ ਨਹੀਂ ਹੂਆ ।ਐਸੇ ਸੁਣ ਕਰ ਸਰਬ ਲੋਕ ਹੁੰਮ ਹੁਮਾਇਕੇ ਦੇਸ ਦਿਸਾਂਤ੍ਰਾਂ ਤੇ ਨਾਰ ਨਰ ਅਨੇਕ ਹੀ ਚਾਰੋਂ ਵਰਨ ਕੇ ਕਬੀਰ ਜੀ ਕੇ ਦਰਸ਼ਨ ਕੋ ਆਵਤੇ ਭਏ। ਔਰ ਅਨੇਕ ਪ੍ਰਕਾਰ ਕੀ ਪੂਜਾ ਅਰ ਭੇਟਾ ਲਿਆਇ ਲਿਆਇ ਕਰ ਭਗਤ ਜੀ ਕੇ ਆਗੇ ਰਾਖਕੇ ਹਾਥ ਜੋੜ ਕਰ ਮਸਤਕ ਨਿਵਾਵਤੇ ਭਏ । ਔਰ ਸਦਕੇ ਕੁਰਬਾਨ ਬਲਿਹਾਰ ਵਾਰਨੇ ਅਨੇਕ ਵਾਰ ਹੋਤੇ ਭਏ । ਅਰ ਅਨੇਕ ਹੀ ਵਾਂਕੇ ਸਿਖ ਹੋਇ ਗਏ। ਹੇ ਮੇਰੇ ਮਨ ਤਬ ਕਬੀਰ ਜੀ ਲਾਗੇ ਪ੍ਰਭੂਜੀਕੀ ਪ੍ਰੇਮਾ ਭਗਤ ਕਰਨੇ। ਸੋ ਤਿਸ ਪ੍ਰੇਮਾ ਭਗਤ ਕੇ ਪ੍ਰਤਾਪ ਕਰ ਅਨੇਕ ਜਨ ਚਾਰੋਂ ਦਿਸ਼ਾ ਕੇ ਲਾਗੇ ਤਿਨ ਕਾ ਮਾਨ ਸਨਮਾਨ ਕਰਨੇ। ਜਬ ਤਿਨਕਾ ਕੀਰਤੀ ਯੱਸ ਦੇਸੋਂ ਬਦੇਸੋਂ ਮੈਂ ਪਸਰ ਗਿਆ ਅਰ ਕਾਂਸੀ ਵਾਸੀ ਭੀ ਬਹੁਤ ਯਨ ਲਾਗੀ ਤਿਨੋਂ ਪਰ ਸਰਧਾ ਕਰਨੇ। ਤਬ ਅਗਿਆਨੀ ਬ੍ਰਾਹਮਣ ਜੋ ਕੁਟਲ ਸੁਭਾਵ ਵਾਲੇ ਸੰਤੋਂ ਭਗਤੋਂ ਕੇ ਦੋਖੀ ਥੇ। ਸੋ ਤਿਨਕਾ ਮਾਨ ਸਨਮਾਨ ਪੂਜਾ

ਪ੍ਰਤਿਸ਼ਟਾ ਸਤਿਕਾਰ ਹੋਤਾ ਦੇਖ ਕਰ ਜਲ ਉਠੇ॥ ਹੇ ਨਿਜਾਤਮਾ ਤਬ ਸਰਬ ਦੁਸ਼ਟਯਨ ਇਕਤ੍ਰ ਹੋਕਰ ਏਕ ਮੰਤ੍ਰ ਕਰਤੇ ਭਏ। ਕਿਆ ਕਿ ਆਪਸ ਮੈਂ ਮਿਲਕਰ ਐਸੇ ਕਹਣੇ ਲਗੇ। ਹੇ ਭਾਈ ਜਨਹੁ ਕਿਸੀਪ੍ਰਕਾਰ ਇਸਕੀਪ੍ਰਭਤਾ ਕਾ ਅਭਾਵ ਹੋਵੇ ਸੋ ਉਪਾਇ ਕਰੋ। ਐਸੇ ਮਿਲਕਰ ਸਭਨੋਂ ਨੇ ਏਹ ਮਸਲਤ ਕਰੀ। ਕ੍ਰਿਆਕਿ ਚਾਰੋਂ ਧਾਮੋਂ ਮੈਂ ਪਤ੍ਰਕਾ ਖਟ ਦਰਸਨ ਕੀ ਓਰ ਲਿਖੋ ਕਿ ਕਬੀਰ ਜੀ ਕੇ ਭੰਡਾਰਾ ਹੈ। ਸਰਬ ਊਚ ਨੀਚ ਖਟ ਦਰਸਨ ਤੇ ਲੇਕਰ ਭੀਲ ਸਾਹਸੀ ਪ੍ਰਯੰਤ ਚਲੇ ਆਵੇ। ਸਰਬ ਕਉ ਮਨ ਵਾਂਛਤ ਭੋਜਨ ਅਸਨ ਬਸਨ ਦੱਖਨਾਂ ਸਨਮਾਂਨ ਸਹਤ ਮਿਲੇਗਾ ਹੇ ਭਾਈ ਯਨੋਂ ਜਬ ਵਹੁ ਚਾਰੋਂ ਦਿਸਾ ਕੇਲੋਗ ਆਇਕਰ ਅਨੇਕ ਹੀ ਪ੍ਰਾਪਤ ਹੋਵੇਂਗੇ। ਤਬ ਇਤਨਿਓਂ ਕੋ ਇਹ ਭੋਜਨ ਕਹਾ ਤੇ ਦੇਵੇਗਾ।ਜਬ ਵਹੁ ਉਨ ਸਭ ਭੇਖੋਂ ਕਉ ਅੰਨ ਕੀ ਨ ਪ੍ਰਾਪਤਿ ਭਈ। ਤਬ ਵੁਹ ਵਾਕੀ ਨਿੰਦ ਕਰੈਂਗੇ। ਜਬ ਇਸਕੀ ਨਿੰਦਾ ਸੰਸਾਰ ਮੈਂ ਚਲੈਗੀ ਤਬ ਆਪੇ ਹੀ ਤਿਸਕੀ ਯੱਸ ਕੀਰਤੀ ਨਸ਼ਟ ਹੋਇ ਜਾਵੈਗੀ। ਜਬ ਇਸਕੀ ਯੱਸ ਕਿਰਤੀ ਕਾ ਨਸ਼ਟ ਹੂਆ ਤਬ ਪੀਛੇ ਹਮ ਭੀ ਸਰਬ ਮੈਂ ਪ੍ਰਧਾਨ ਹੋਵੈਂਗੇ। ਹੇ ਹਰੀ ਲਾਲ ਐਸੇ ਬੀਚਾਰ ਕਰ ਦੁਸ਼ਟ ਯਨ ਈਰਖਾ ਕਰਕੇ ਕਬੀਰ ਜੀ ਕੀ ਪ੍ਰਭਤਾ ਕੇ ਉਡਾਵਣੇ ਨਮਿਤ ਦੇਸੋਂ ਦੇਸ਼ਾਂਤਰੋਂ ਮੈਂ ਪਤ੍ਰਕਾ ਲਿਖਤੇ ਭਏ। ਕਿਆ ਕਿ ਅਮਕੇ ਮਾਸ ਮੈਂ ਅਮਕੀ ਥਿਤ ਅਮਕੇ ਵਾਰ ਮੈਂ ਕਬੀਰ ਜੀ ਕੇ ਮਹੋਛਾ ਹੈ। ਸਰਬ ਯਨ ਪੱਤ੍ਰਕਾ ਦੇਖਤੇ ਹੀ ਚਲੇ ਆਵੇਂ।ਹੇ ਨਿਜਾਤਮਾਂ! ਜ੍ਬ ਦੇਸ ਦੇਸਾਂਤ੍ਰੋਂ ਮੈਂ ਪਤ੍ਰਕਾ ਦੁਸਟ ਯਨੋਂ ਨੇ ਲਿਖ ਕਰ ਅਨੇਕ ਹੀ ਪਠ ਦਈ। ਤਬ ਦੂਰ ਦੂਰ ਤੇ ਉਮਾਹਿ ਕਰ ਵਰਨ ਆਸਰਮ ਅਨੇਕ ਹੀ ਸੰਤ ਮਹੰਤ ਸ਼ਿਵਪੁਰ ਮੈਂ ਆਇ ਪ੍ਰਾਪਤ ਭਏ। ਪਰ ਕੈਸੇ ਆਏ। ਭੇਰੀ ਸ਼ੁਤ੍ਰੀ ਧਉਸੇ

ਨਗਾਰੇ ਤੁਰੀ ਨਰਸਿੰਘੇ ਸਿੱਖੋਂ ਕੇ ਸਬਦ ਕਰਤੇ ਬਡੀ ਧੂਮ ਧਾਮ ਸਾਥ ਲਾਖੋਂ ਹੀ ਆਏ। ਹੇ ਮੇਰੇ ਆਤਮਾ! ਜਉਨ ਸੇ ਸ੍ਰੇਸਟ ਪੁਰਖ ਗਿਆਨਵਾਨ ਬੁਧੀਵਾਨ ਮਹਾਤਮਾਂ ਸੇ ਸੋ ਇਸ ਬਾਤ ਕੌ ਸੁਣ ਕਰ ਅਤੇ ਦੇਖ ਕਰ ਬਡੇ ਅਸਚਰਜ ਕਉ ਪ੍ਰਾਪਤ ਭਏ। ਔਰ ਲਾਗੇ ਤਿਨ੍ਹਾਂ ਦੁਸਟ ਪੁਰਖਾਂ ਕਉ ਨਿਵਾਰਣ ਕਰਨੇ। ਪਰ ਵਹੁ ਦੁਸ਼ਟ ਪੁਰਸ਼ ਤਿਨ ਕੇ ਕਹੇ ਕਉ ਰੱਦ ਕਰਕੇ ਆਪਨੇ ਕੁਟਲ ਸੁਭਾਵ ਕਾ ਤਿਆਗ ਨਾ ਕਰਤੇ ਭਏ। ਹੇ ਮੇਰੇ ਮਨ! ਜਬ ਚਾਰੋਂ ਦਿਸ਼ਾਂ ਕਾਸ਼ੀ ਕੇ ਆਸਨ ਆਇ ਮਹਾਤਮੋਂ ਕੇ ਲਾਗੇ। ਤਬ ਕਿਸੀ ਪੁਰਸ਼ ਨੇ ਆਇ ਕਬੀਰ ਜੀ ਕਉ ਸਾਰੀ ਖਬਰ ਦਈ। ਜਬ ਕਬੀਰ ਜੀ ਨੇ ਇਹ ਵਾਰਤਾ ਮਹੋਛੇ ਕੀ ਅਚਨਚੇਤ ਸ੍ਰਵਣ ਕਰੀ। ਤਬ ਤਿਸੀ ਕਾਲ ਗ੍ਰਹ ਕੌ ਤਿਆਗਕੈ ਬਾਹਿਰ ਕਿਸੀ ਉਪਬਨ ਮੈਂ ਜਾਇਕਰ ਪਾਉਂ ਪਸਾਰਕੈ ਬੇਚਿੰਤ ਹੋਇ ਕਰ ਪਸਰ ਰਹਤੇ ਭਏ। ਅਰ ਨਗਰ ਕੇ ਵਾਸੀ ਆਪਸ ਮੈਂ ਮਿਲਕਰ ਭਲੇ ਭਲੇ ਪੁਰਖ ਐਸੇ ਭਾਖਣੇ ਲਾਗੇ। ਹੇ ਭਾਈ ਜਨਹੁ! ਯਾ ਕਾਲ ਮੈਂ ਅੰਤਰਯਾਮੀ ਪਰਮਾਤਮਾ ਕਬੀਰ ਜੀ ਕੀ ਲਾਜ਼ਾ ਰਾਖੇ।ਐਸੇ ਹੀ ਸਰਬ ਯਨ ਸ੍ਰੇਸ਼ਟ ਚਿਤਵਤੇ ਪੜੇ ਸੇ। ਤਬ ਅੰਤਰਯਾਮੀ ਪ੍ਰਮਾਤਮਾਂ ਦੁਸ਼ਟਾਂ ਕੀ ਹਾਸੀ ਕੌ ਲਖ ਕਰਕੇ ਭਗਤ ਕੀ ਸਹਾਇਤਾ ਅਰਥ ਏਕ ਸੇਠ ਕਾ ਸਰੂਪ ਧਾਰਤੇ ਭਏ। ਔਰ ਅਨੇਕ ਹੀ ਗਾਡੇ ਸਮਿਗਰੀ ਕੇ ਲਾਦ ਕਰ ਲਿਆਇ ਕਬੀਰ ਜੀ ਕੇ ਦੁਆਰ ਪਰ ਡਾਰੇ। ਔਰ ਏਕ ਕਬੀਰ ਜੀ ਕਾ ਸਰੂਪ ਧਾਰਕੇ ਵਾਂਕੇ ਗ੍ਰਹ ਤੇ ਨਿਕਸਤੇ ਭਏ। ਪੁਨਾਂ ਸਰਬ ਬ੍ਰਾਹਮਣੋਂ ਕੇ ਪ੍ਰਤੀ ਕਹਣੇ ਲਾਗੇ ਆਓ ਭਾਈ ਹਮਾਰੇ ਮਿਤਰ ਸੇਠ ਜੀ ਆਏ ਹੈਂ। ਤਿਨਕੇ ਲੇਨੇ ਅਰਥ ਚਲੋ ਸਰਬ ਹੀ ਹਮਾਰੇ ਸਾਥ ਤਿਨਕਉ ਸਨਮਾਨ ਸਾਥ ਆਪਣੇ ਗ੍ਰਹ ਮੈਂ ਲੇ ਆਵੀਏ। ਹੇ ਨਿਜਾਤਮਾ! ਜਉਨਸੇ ਤਉ

ਉਤਮ ਪੁਰਖ ਥੇ ਸੋ ਤੋ ਤਿਨਕੇ ਸਾਥ ਹੋਤੇ ਭਏ। ਔਰ ਜੋ ਦੁਸ਼ਟ ਪੁਰਖ ਥੇ ਸੋ ਖੁਨਸਾਇਕੇ ਪਾਸ਼ਾ ਫੇਰ ਕਰ ਬੇਮੁਖ ਹੋਇ ਹੂਏ ਸੰਤਾਂ ਗੁਰਾਂ ਤੇ ਚਲਤੇ ਰਹੇ। ਤਬ ਕਬੀਰ ਜੀ ਕਾ ਰੂਪ ਧਾਰੇ ਭਗਵਾਨ ਇਧਰ ਤੋ ਸੇਠ ਜੀ ਕਉ ਲੈਨੇ ਗਏ। ਅਰ ਉਧਰ ਸੇਠ ਕਾ ਰੂਪ ਧਾਰੇ ਦੀਨਬੰਧੂ ਵਾਸਦੇਵ ਜੀ ਸਹੰਸਰ ਹੀ ਦੇਵਤਾ ਸਾਥ ਲੀਏ ਹੂਏ ਪਰਸਪਰ ਭੁਜਾ ਪਸਾਰਕੇ ਅੰਕਮਾਲ ਭਰ ਕਰ ਅਤੀ ਸਨੇਹ ਕੇ ਸਾਥ ਏਕ ਦੂਸਰੇ ਸਾਥ ਮਿਲਤੇ ਭਏ। ਹੇ ਨਿਜਾਤਮਾ ਅਨੇਕ ਭਾਂਤ ਕੇ ਪਦਾਰਥ ਅਨੇਕ ਤਰਹ ਕੇ ਬਸਤਰ ਅਨੇਕ ਹੀ ਉਸਟ ਅਨੇਕ ਹੀ ਬੇਸਰ ਅਨੇਕ ਹੀ ਗਾਡੇ ਅਨੇਕ ਤਰੋਂ ਕੀਆਂ ਵਸਤੂ ਖੰਡ ਘ੍ਰਿਤ ਗੁੜ ਤੰਦਲ ਲੂਣ ਮਿਰਚ ਹਲਦੀ ਤੇ ਲੈ ਕਰ ਕੇਸਰ ਚੰਦਨ ਲੌਂਗ ਜੈਫਲ ਪੂਗੀਂਤ ਦੀਨਬੰਧੂ ਨੇ ਸਰਬ ਪ੍ਰਕਾਰ ਕਰ ਕਬੀਰ ਜੀ ਕੇ ਦੁਆਰ ਪਰ ਢੇਰੋਂ ਕੇ ਢੇਰ ਲਗਾਇ ਦੀਏ। ਔਰ ਅਨੇਕ ਹੀ ਭਾਰ ਕਾਸਟ ਕੇ ਸਾਧੋਂ ਕੀਆਂ ਧੂਨੀਆਂ ਨਮਿਤ ਜਮਾਂ ਕਰ ਦੀਏ। ਅਰ ਅਨੇਕ ਪ੍ਰਕਾਰ ਕੇ ਚੰਦੋਏ ਅਨੇਕ ਹੀ ਕਨਾਤਾਂ ਅਨੇਕ ਹੀ ਤੰਬੂ ਮਖਮਲ ਬਨਾਤ ਲਾਲ ਹਰਤ ਪੀਅਰੀ ਕੇ ਜਹਾਂ ਕਹਾਂ ਤਾਣ ਦੀਏ। ਅਰ ਅਨੇਕ ਹੀ ਬਾਸਨ ਲੋਹੇ, ਦੇਗੇ ਵਲਟੋਹੇ ਦੇਗਬਰ ਪਰਾਤਾਂ ਆਦੀ ਜਹਾਂ ਤਹਾਂ ਗਾਡ ਦੀਏ। ਲਾਗੀ ਨਾਨਾ ਪ੍ਰਕਾਰ ਕੀ ਮਠਿਆਈ ਪਕਣੇ। ਔ ਦੋਇ ਦੋਇ ਪੁਰਖ ਏਕ ਸਾਧ ਕੀ ਸੇਵਾ ਮੈਂ ਦੀਨਬੰਧੂ ਵਾਸਦੇਵ ਜੀ ਨੇ ਲਗਾ ਦੀਏ। ਹੇ ਮੇਰੇ ਆਤਮਾਂ ਆਪ ਅੰਤਰਯਾਮੀ ਪ੍ਰਮਾਤਮਾ ਚੀਰਾ ਬਾਂਧੇ ਹੂਏ ਔਰ ਦੋਇ ਕਲਗੀ ਜਿਗਾ ਧਾਰਨ ਕਰੀ ਹੂਈ ਕਾਨੋਂ ਮੈਂ ਕੁੰਡਲ ਰਤਨੋਂ ਕਰ ਖਚਤ ਔਰ ਕੰਠ ਮੈਂ ਅਨੇਕ ਪ੍ਰਕਾਰ ਕੀ ਮਾਲਾ ਮੁਕਤਾ ਰਤਨੋਂ ਕੀ ਧਾਰਨ ਕਰੀ ਹੂਈ ਕੰਠ ਮੈਂ ਯਗਜੋਪਵੀਤ ਸੁਅਰਨ ਕਾ ਧਾਰੇ ਹਾਥੋਂ ਮੈਂ ਕੰਕਨ

ਮੁਦ੍ਰਕਾ ਧਾਰੇ। ਤ੍ਰਿਵਲੀ ਜਿਨਕੇ ਉਦਰ ਮੈਂ ਪੜੀ ਹੂਈ ਪੀਤੰਬਰ ਕੀ ਧੋਤੀ ਕਉ ਪਹਿਰੇ ਊਪਰ ਤਿਸਕੇ ਤੜਾਗੀ ਮਹਾਂ ਸੋਭਨੀਕ ਔਰ ਚਰਨੋਂ ਮੈਂ ਨੂਪਰ ਚੰਦਨ ਕੀ ਖੜਾਂਵਾਂ ਪਰ ਸਵਾਰ ਐਸੀ ਸਿਆਮ ਮੂਰਤ ਕਵਲ ਕੀ ਪੰਖੜੀ ਸਮਾਨ ਜਿਨਕੇ ਨੇਤਰ ਮੰਦ ਮੰਦ ਮੁਸਕਾਵਤੇ ਮਨੋਹਰ ਕਬੀਰ ਜੀ ਕਾ ਹਾਥ ਆਪਣੇ ਹਾਥ ਮੈਂ ਫੜਾ ਹੂਆ ਏਕ ਏਕ ਸੰਤ ਮਹੰਤ ਕੇ ਪਾਸ ਜਾ ਕਰ ਆਪ੍ਰ ਭਾਉ ਸਹਤ ਸੇਵਾ ਟੈਹਲ ਪੂਛਤੇ ਭਏ । ਅਰ ਐਸੀ ਮਾਇਆ ਪਸਾਰੀ ਜਿਸਤੇ ਸਰਬ ਯਨੋਂ ਕੇ ਹਿਰਦੇ ਪਰਫੁਲਤ ਹੋਕਰ ਪ੍ਰਸੰਨਤਾ ਕਉ ਪ੍ਰਾਪਤ ਭਏ । ਔਰ ਸਰਬ ਪਦਾਰਥੋਂ ਕਰ ਸਰਬ ਖਟ ਦਰਸ਼ਨ ਕੋ ਊਚ ਨੀਚ ਤੇ ਲੈਕਰ ਤ੍ਰਿਪਤ ਕਰਤੇ ਭਏ । ਹੇ ਮੇਰੇ ਮਨ ਜੋ ਜੋ ਪੁਰਖ ਇਸਤ੍ਰੀ ਸਾਧ ਸੰਤ ਨੀਚ ਵਾਸਦੇਵ ਜੀ ਕੇ ਸਰੂਪ ਕੋ ਦੇਖੇ ਸੋ ਸੋ ਵਾਰਨੇ ਬਲਿਹਾਰਨੇ ਹੋਤਾ ਜਾਵੈ। ਐਸੇ ਪਰਮ ਪਾਵਨ ਪਰਮ ਧਾਮ ਸਰਬ ਤੇ ਪਰੇ ਸਾਤ ਦਿਨ ਮੇਲਾ ਮਹੋਛੇ ਕਾ ਰਾਖਤ ਭਏ । ਔਰ ਕਿਸੀ ਕੇ ਚਿਤ ਕਾ ਅਰਮਾਨ ਕਿਸੀ ਪਦਾਰਥ ਕਰ ਕਿਸੀ ਪਰਕਾਰ ਰਹਣੇ ਨ ਦੀਆ। ਸਰਬ ਵਸਤੂ ਕਰ ਸਰਬ ਕੋ ਸਰਬ ਕਾਲ ਮੈਂ ਸਰਬ ਪ੍ਰਕਾਰ ਪ੍ਰਸੰਨ ਕੀਆ। ਹੇ ਨਿਜਾਤਮਾ ਜੋ ਜੋ ਪੁਰਖ ਏਕ ਸੇਰ ਵਸਤ ਮਾਂਗੇ ਤਿਸ ਕਉ ਪਾਂਚ ਸੇਰ ਦੇਵੈਂ । ਸਰਬ ਪ੍ਰਕਾਰ ਤਿਸਕੋ ਤ੍ਰਿਪਤ ਕਰੈਂ । ਜਬ ਆਠਵੇਂ ਦਿਨ ਸੰਤਾਂ ਕੋ ਬਿਦਿਆ ਕਰਨੇ ਲਾਗੇ। ਤਬ ਦੋ ਦੋ ਮੋਦਕ ਪਾਂਚ ਸੇਰ ਪਕੇ ਕਾ ਏਕ ਏਕ ਅਰ ਦੋਇ ਦੋਇ ਅਸ਼ਰਫੀ ਸਰਬ ਕੋ ਪ੍ਰਤੀ ਦੇਤੇ ਭਏ । ਹੇ ਹਰੀ ਲਾਲ ਔਰ ਜੋ ਮਹੰਤ ਥੇ ਬਡੇ ਬਡੇ ਜਮਾਤੋਂ ਕੇ ਮਾਲਕ ਤਿਨ ਕਉ ਮਨ ਬਾਂਛਤ ਵਸਤ ਦੇਕਰ ਤ੍ਰਿਪਤ ਕਰਤੇ ਭਏ। ਔਰ ਜੋ ਜੋ ਕੁਛ ਔਰ ਕਿਸੀ ਨੈ ਆਇ ਕਰਕੇ ਮਾਂਗਾ ਤਿਸ

ਕਉ ਤਿਸੀ ਵਸਤੂ ਕਰ ਤ੍ਰਿਪਤ ਕੀਆ।ਔਰ ਐਸਾ ਜਸ ਆਇਕਰ ਕਬੀਰ ਜੀਕਾ ਕਾਸ਼ੀ ਮੈਂ ਹੂਆ ਕਿਆ ਕਿ ਜੋ ਊਚ ਨੀਚ ਰਾਜਾ ਪਰਜਾ ਨਾਰ ਨਰ ਥੇ ਸੋ ਸਰਬ ਹੀ ਇਹ ਸਬਦ ਪੜ੍ਹੇ ਭਾਖੇਂ ਧੰਨ ਕਬੀਰ ਧੰਨ ਸੇਠ ਐਸਾ ਹੀ ਧੁਨ ਚਾਰੋਂ ਦਿਸ਼ਾ ਮੈਂ ਪੜੀ ਹੋਵੈ। ਹੇ ਨਿਜਾਤਮਾਂ ਜਬ ਐਸਾ ਯਸ ਕਬੀਰ ਜੀਕਾ ਦੁਸ਼ਟ ਪੁਰਸ਼ੋਂ ਨੇ ਸ੍ਰਵਣ ਕੀਆ। ਤਬ ਆਪਸ ਮੈਂ ਮਿਲ ਕਰ ਕਹਨੇਲਾਗੇ।ਹੇ ਭਾਈ ਇਹ ਸੇਠ ਕਹਾਂ ਤੇ ਅਚਾਨਕ ਆਇ ਪ੍ਰਾਪਤ ਹੂਆ ਹੈ ਜਿਸ ਨੇ ਆਗੇ ਤੇ ਦਸ ਗੁਣਾਂ ਅਧਕ ਯਸ ਕੀਰਤੀ ਆਇ ਕਰ ਕਬੀਰ ਜੀ ਕੀ ਕਰ ਦਈ। ਤਾਂਤੇ ਅਬ ਹਮ ਇਨ ਕਉ ਇਸ ਪ੍ਰਕਾਰ ਲੱਜਾਮਾਨ ਕਰੇਂ। ਹੇ ਨਿਜਾਤਮਾ ਐਸੇ ਵਿਚਾਰ ਕਰ ਦੁਸ਼ਟ ਸੁਭਾਵ ਵਾਲੇ ਜੋ ਬਿਪਰ ਹੈਸਨ ਸੋ ਸਾਧੂ ਕਾ ਰੂਪ ਧਾਰਕੇ ਆਇ ਦੀਨਬੰਧੂ ਰੂਪੀ ਸੇਠ ਕੇ ਆਗੇ ਤਿਨੋਂ ਨੇ ਯਾਚਨਾ ਕਰੀ।ਹੇ ਸੇਠ ਜੀ ਅਉਰ ਤਉ ਹਮ ਕਉ ਸਰਬ ਵਸਤੂ ਕੀ ਪ੍ਰਾਪਤ ਭਈ ਹੈ ਕਿਸੀ ਵਸਤ ਕੀ ਊਨਤਾ ਨਹੀ ਰਹੀ। ਪਰ ਏਕ ਧੂਣੀ ਹਮਾਰੀ ਪ੍ਰਕਾਸ਼ਤ ਨਹੀ। ਤਾਂਤੇ ਹਮ ਪਚਾਸ ਸਾਧੂ ਹੈਂ। ਏਕ ਏਕ ਸਾਧੂ ਕੀ ਧੂਣੀ ਵਾਸਤੇ ਹਮ ਕਉ ਹਜ਼ਾਰ ਹਜ਼ਾਰ ਮਣਾਂ ਪੱਕਾ ਲੌਂਗ ਚਾਹੀਏ। ਇਸਤੇ ਹਮਾਰੀ ਧੂਣੀ ਪ੍ਰਕਾਸ਼ਤ ਹੋਤੀ ਹੈ। ਜਬ ਹਮਾਰੀ ਧੂਣੀ ਕਉ ਤੁਮ ਪ੍ਰਕਾਸ਼ ਕਰੋਗੇ ਤਬ ਹਮ ਦੇਸਾਂ ਦਿਸਾਂਤਰਾਂ ਮੇਂ ਤੁਮਾਰਾ ਯਸ ਕਰੇਂਗੇ । ਔਰ ਤੁਮ ਕਉ ਅਸੀਰਬਾਦ ਦੇਵੇਂਗੇ। ਹੇ ਮੇਰੇ ਮਨ ਜਬ ਉਨ ਭੇਖੀ ਬ੍ਰਾਹਮਣੋਂ ਨੇ ਐਸੇ ਕਹਾ। ਤਬ ਗਰਬ ਗੰਜਨ ਜੀ ਨੇ ਦਾਸੋਂ ਕਉ ਆਗਿਆ ਕਰੀ ਹੇ ਯਨੋਂ ਅਬ ਇਨ ਸਾਧੋਂ ਕਉ ਮੁਖ ਮਾਂਗੀ ਤੇ ਦਸ ਗੁਣਾਂ ਅਧਿਕ ਲੌਂਗ ਦੇਵੋ। ਹੇ ਹਰੀ ਲਾਲ ਜਬ ਵਹੁ ਭੇਖੀ ਯਨ ਦਸ ਗੁਣਾਂ ਅਧਕ ਵਸਤ ਕਉ ਪ੍ਰਾਪਤ ਭਏ । ਤਬ ਸਿਰ

ਨਿਵਾਇ ਕਰ ਸ਼ਰਮਿੰਦੇ ਸੇ ਹੋਇ ਹੂਏ ਲੱਜਾ ਕੇ ਮਾਰੇ ਚਲਤੇ ਰਹੈਂ ਅਰ ਆਪਣੇ ਮਨ ਮੈਂ ਬਹੁਤ ਹੀ ਖੁਨਸਾਏ । ਲਾਗੇ ਪਸ-ਚਾਤਾਪ ਕਰਨੇ। ਹੇ ਨਿਜਾਤਮਾ ਇਸ ਕਉਤਕ ਕਉ ਦੇਖ ਕਰ ਉਤਮ ਧਨ ਜੋ ਬ੍ਰਾਹਮਣ ਔਰ ਗਿਆਨਵਾਨ ਥੇ ਸੋ ਸਰਬ ਹੀ ਪ੍ਰਸੰਨਤਾ ਕੋ ਪ੍ਰਾਪਤ ਭਏ। ਲਾਗੇ ਕਬੀਰ ਜੀ ਕੀ ਉਸਤਤ ਕਰਨੇ। ਜਬ ਚਾਰੋਂ ਦਿਸਾ ਕਉ ਆਪਣੇ ਸੰਕਲਪੋਂ ਅਨੁਸਾਰ ਸੰਤ ਮਹੰਤ ਚਲੇ। ਤਬ ਜਾਤੇ ਹੂਏ ਰਸਤੇ ਮੈਂ ਧੰਨ ਕਬੀਰ ਜੀ ਧੰਨ ਸੇਠ ਐਸੇ ਹੀ ਉਚਾਰਣ ਕਰਤੇ ਚਲੇ ਜਾਵੈਂ। ਜਬ ਤਿਸ ਉਪਬਨ ਕੇ ਸਮੀਪ ਸਾਧੂ ਆਏ ਜਹਾਂ ਕਬੀਰ ਜੀ ਪਸਰੇ ਹੂਏ ਥੇ. ਤਬ ਤਿਨ ਕਉ ਦੇਖ ਕਰ ਬ੍ਰਿਛ ਕੇ ਨੀਚੇ ਪਸਰੇ ਹੂਏ ਤਿਨਕੇ ਪ੍ਰਤੀ ਵੁਹ ਸਾਧੂ ਕਹਨੇ ਲਾਗੇ। ਹੇ ਭਾਈ ਪੁਰਖਾ ਈਹਾਂ ਭੂਖ ਤ੍ਰਿਖਾ ਕਰਕੇ ਤੂੰ ਬਿਆਕੁਲ ਹੋਇ ਕਰ ਪਸਰ ਰਹਿਆ ਹੈਂ। ਜਾਇ ਕਬੀਰ ਜੀ ਕੇ ਦੁਆਰੇ ਊਹਾਂ ਬਡਾ ਭਾਰੀ ਮਹੋਛਾ ਹੋਇ ਰਿਹਾ ਹੈ। ਏਕ ਏਕ ਪੁਰਸ਼ ਕੋ ਦੋਇ ਦੋਇ ਲਡੂ ਪਾਂਚ ਪਾਂਚ ਸੇਰ ਪਕੇ ਕੇ ਅਤੇ ਦੋਇ ਦੋਇ ਅਸ਼ਰਫੀ ਹਰ ਇਕ ਪੁਰਸ਼ ਕਉ ਊਚ ਨੀਚ ਤਾਈਂ ਕਬੀਰ ਜੀ ਨੇ ਦਈ ਹੈ। ਹੇ ਮੇਰੇ ਆਤਮਾ ਐਸੇ ਸੁਣ ਕਰ ਕਬੀਰ ਜੀ ਅਸਚਰਜ ਹੋਇ ਕਰ ਬਡੇ ਹਰਖ ਕੋ ਪਰਾਪਤ ਭਏ। ਇਤੇ ਮੈਂ ਵਾਸਦੇਵ ਭਗਵਾਨ ਸੇਠ ਕਾ ਰੂਪ ਧਾਰੇ ਹੂਏ ਆਇ ਕਰ ਭੁਜਾ ਪਸਾਰ ਕੈ ਅੰਕਮਾਲ ਭਰ ਕਰ ਤਿਨਕੇ ਕੰਠ ਸਾਥ ਮਿਲਤੇ ਭਏ। ਤਿਸਤੇ ਅਨੰਤਰ ਚਿਦ੍ਰੂਪ ਪ੍ਰਮਾਤਮਾ ਅੰਤਰ ਧਿਆਨ ਹੋਇ ਗਏ। ਅਰ ਕਬੀਰ ਜੀ ਕਾ ਜਸ ਉਦੇ ਅਸਤ ਪ੍ਰਯੰਤ ਸਾਰੇ ਸੰਸਾਰ ਮੈਂ ਫੈਲ ਜਾਤਾ ਭਇਆ। ਤਾਂਤੇ ਹੇ ਨਿਜਾਤਮਾਂ ਦੇਖ ਬਿਸ਼ੰਭਰ ਕਾ ਪ੍ਰਤਾਪ ਜੋ ਜੋ ਨਾਰ ਨਰ ਸਰਣ ਯੋਗ ਕੀ ਸਰਣ ਕਉ ਪ੍ਰਾਪਤ ਹੋਤਾ ਹੈ ਤਾਂਕਾ ਯਸ ਕੀਰਤੀ

ਪਰਤਾਪ ਸਾਰੇ ਫੈਲ ਜਾਤਾ ਹੈ ਅਰ ਸਰਣ ਹੀ ਸੁਖ ਤੀਨੋਂ ਲੋਕੋਂ ਕੇ ਤਿਸ ਹੀ ਕਉ ਆਇ ਪ੍ਰਾਪਤ ਹੋਤੇ ਹੈਂ। ਤਾਂਤੇ ਤੂੰ ਭੀ ਹੇ ਹਰੀਲਾਲ ਐਸੇ ਜਗਤ ਤਾਪ ਹਰਤਾ ਕੀ ਸਰਣ ਕਉ ਪ੍ਰਾਪਤ ਹੋ ਜਿਸ ਕਰ ਸਮਸਤਿ ਅਰਿਸ਼ਟ ਤੇਰੇ ਭੀ ਨਾਸ ਕਉ ਪ੍ਰਾਪਤ ਹੋਵੇਂ ਅਰ ਸਰਬ ਸੁਖ ਕਾ ਤੂੰ ਭੀ ਅਧਿਕਾਰੀ ਹੋਵੇਂ। ਐਸੀਆਂ ਐਸੀਆਂ ਕਥਾ ਅਨੇਕ ਹੀ ਕਬੀਰ ਜੀ ਕੀਆਂ ਹੈਂ। ਜਿਨ੍ਹੋਂ ਕੀਆਂ ਸਾਖੀਓਂ ਮੇਂ ਚੁਣ ਕਰ ਅਸਟ ਸਾਖੀ ਸੰਖੇਪ ਤੇ ਕ੍ਰਮ ਕਰ ਤੁਝ ਕੋ ਮੈਨੇ ਕਹੀ ਹੈ। ਹੇ ਮੇਰੇ ਮਨ ਜਬ ਤੂੰ ਭੀ ਸ੍ਰੀ ਗੁਰੂ ਅਰਜਨ ਦੇਵਜੀ ਕਾ ਕਹਿਆ ਮਾਨ ਕਰ ਪ੍ਰੇਮ ਭਗਤ ਮਨ ਚਿਤ ਲਾਇ ਕਰਕੇ ਦੁਖ ਹਰਤਾ ਕੀ ਕਰੈਂਗਾ ਤਬ ਤੇਰੀ ਰਖਿਆ ਭੀ ਮਹਾਪਰਾਕ੍ਰਮੀ ਤ੍ਰਈ ਲੋਕ ਪਾਲ ਇਸੀ ਭਾਂਤ ਕਰੈਗਾਂ। ਯਾ ਮੈਂ ਸੰਦੇਹ ਕਛ ਨਹੀਂ ॥੨॥੮॥੬੭॥੮੧॥

ਇਤਿ ਸ੍ਰੀ ਗੁਰ ਭਗਤਮਾਲ ਗੁੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਕਬੀਰ ਜੀਕੀ ਅਸ਼ਟਮੀ ਸਾਖੀ ਵਰਨਨੰ ਨਾਮ ਅਠਤਾਲੀਸਵੋਂ ਉਪਾਖਿਆਨ ॥੪੮॥



## ਅਥ ਉਨੰਜਵਾਂ ਅਧਜਾਯ ਲਿਖਜਤੇ

### ਆਗੇ ਸਾਖੀ ਨਾਮਦੇਵ ਜੀ ਕੀ ਚਲੀ

ੴ ਸਤਿਗੁਰਪ੍ਰਸਾਦਿ ॥

ਨਿਜਾਤਮਾਓਂ ਵਾਂਚ ॥ ਹੇ ਆਤਮ ਦਰਸੀ ਜੀ! ਨਾਮਦੇਵ ਹਰਿ ਜੀਉ ਬਸਹਿ ਸੰਗ॥੨॥ ਐਸੇ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਕਹਿਆ ਹੈ। ਸੋ ਨਾਮਦੇਵ ਜੀ ਕੇ ਸੰਗ ਸਰਬ ਕਾਲ ਹਰਿ ਜੀ

ਕੈਸੇ ਬਸੇ ਹੈਂ। ਜਿਸ ਪ੍ਰਕਾਰ ਸਰਬ ਕਾਲ ਤਿਸਕੇ ਅੰਗ ਸੰਗ ਰਹੇ ਹੈਂ। ਸੋ ਤਿਸ ਕੀ ਸਾਖੀ ਭੀ ਆਪ ਅਨੁਗ੍ਰਹ ਕਰ ਮੁਝ ਕਉ ਅਧਿਕਾਰੀ ਜਾਨ ਕਰ ਮੇਰੇ ਪ੍ਰਤੀ ਕਹੋ ॥ ੧ ॥

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਜਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਬੀਰ ਜੀ ਕੀ ਸਾਖੀ ਆਪਣੇ ਆਤਮਾ ਪ੍ਰਤੀ ਕਹੀ। ਤਬ ਤਿਸਤੇ ਅਨੰਤਰ ਬਹੁੜ ਆਪਣੇ ਨਿਜਾਤਮਾ ਪ੍ਰਤੀ ਕਹਤੇ ਭਏ। 'ਸੁਣ ਸਾਖੀ ਮਨ ਜਪਿ ਪਿਆਰ ॥ ੧ ॥' ਹੇ ਮੇਰੇ ਆਤਮਾ ਅਬ ਤੂੰ ਨਾਮ ਦੇਵ ਜੀ ਕੀ ਸਾਖੀ ਭੀ ਮੇਰੇ ਤੇ ਸੁਣ ਜਿਸ ਪ੍ਰਕਾਰ ਨਾਂਮਦੇਵਜੀਕੇ ਕਾਰਜ ਸਰਬਕੇਗਿਆਤਾਨੇ ਸਵਾਰੇ ਹੈਂ। ਜਬ ਤੂੰ ਭੀ ਨਾਮ ਦੇਵ ਵਤ ਪ੍ਰੇਮ ਕਰਕੇ ਹਰੇ ਗੋਬਿੰਦ ਨਾਮ ਕਉ ਵਾਰੰਵਾਰ ਉਚਾਰਨ ਕਰੈਂਗਾ। ਤਬ ਤੇਰੇ ਭੀ ਸਰਬ ਕਾਰਜ ਸਵਾਰਕੇ ਸਦਾ ਹੀ ਤੇਰੇ ਭੀ ਅੰਗ ਸੰਗ ਹਰੀ ਭਗਵਾਨ ਰਹੈਗਾ। ਤਾਂਤੇ ਅਬ ਤੂੰ ਸਮਾਧਾਨ ਹੋਇ ਕਰ ਨਾਮਦੇਵ ਜੀ ਕੀ ਸਾਖੀ ਮੇਰੇ ਤੇ ਸੁਣ। ਹੇ ਨਿਜਾਤਮਾ ਏਕ ਬਾਮਦੇਵ ਨਾਮ ਕਰਕੇ ਛੀਪਾ ਹੋਤਾ ਭਇਆ। ਪਰ ਕੈਸਾ ਹੂਆ ਕੇਵਲ ਪਤਿਤ ਪਾਵਨ ਕਾ ਦਾਸ ਔਰ ਪਰੇਮਾ ਭਗਤ ਕਾ ਸਰੂਪ। ਸੰਤੋਂ ਕਾ ਪਰਮ ਸੇਵਕ ਸਦਾ ਹੀ ਵਿਸਵਾਸ਼ ਜਿਸਕਾ ਦੀਨਬੰਧੂ ਜੀ ਕੇ ਚਰਨਾਰਵਿੰਦ ਮੈਂ। ਹੇ ਮੇਰੇ ਆਤਮਾ ਤਿਸ ਐਸੇ ਬਾਮਦੇਵ ਜੀ ਕੇ ਗ੍ਰਹ ਏਕ ਕੰਨਿਆਂ ਥੀ। ਸੋ ਜਬ ਸਾਤ ਬਰਸ ਕੀ ਹੂਈ। ਤਬ ਬਾਮਦੇਵ ਜੀ ਤਿਸਕਾ ਬਿਵਾਹਿ ਕਰਤੇ ਭਏ। ਜਬ ਥੋੜਾ ਹੀ ਕਾਲ ਬਿਵਾਹ ਕੀਏ ਬਿਤੀਤ ਹੂਆ। ਤਬ ਦੈਵ ਨੇਤ ਸੇ ਤਿਸ ਕਾ ਭਰਤਾ ਮ੍ਰਿਤੂ ਕਉ ਪ੍ਰਾਪਤ ਭਇਆ। ਹੇ ਨਿਜਾਤਮਾ ਜਬ ਕੰਨਿਆਂ ਬਾਰਾਂ ਬਰਸ ਕੀ ਹੂਈ ਤਬ ਪਿਤਾ ਤਿਸਕੇ ਪ੍ਰਤੀ ਉਪਦੇਸ਼ ਕਰਤਾ ਭਇਆ। ਕਿਆ ਕਿ ਹੇ ਪੁਤ੍ਰੀ ਹਰੀ ਕੀ ਭਗਤ ਕਰੋ

ਮਨ ਬਾਣੀ ਕਰਮਾਂ ਕਰਕੈ ਪ੍ਰੀਤੀ ਯੁਕਤ ਹੋਇ ਕਰ। ਜਬ ਤੁਮ ਪ੍ਰਭੂ ਜੂਕੀ ਸੇਵਾ ਕਰੋਗੇ। ਤਬ ਸਰਬ ਤੇਰੇ ਮਨੋਰਥ ਵਾਸਦੇਵ ਜੀ ਪੂਰਨ ਕਰੈਂਗੇ। ਹੇ ਨਿਜਾਤਮਾਂ ਐਸੇ ਸੁਣ ਕਰ ਪਿਤਾ ਕੇ ਵਾਕ ਕਉ ਲਾਗੀ ਸੇਵਾ ਕਰਨੇ ਕ੍ਰਿਸ਼ਨ ਚੰਦ੍ਰ ਭਗਵਾਨ ਕੀ। ਐਸੇ ਹੀ ਸੇਵਾ ਪੂਜਾ ਕਰਤੇ ਜਬ ਕੋਊ ਕਾਲ ਬਿਤੀਤ ਹੂਆ। ਤਬ ਦੀਨ ਬੰਧੂ ਜੀ ਪ੍ਰਸੰਨ ਹੋਇ ਕਰ ਪ੍ਰਗਟ ਹੋਤੇ ਭਏ। ਪਰ ਇਸ ਪ੍ਰਕਾਰ ਕੈਸੇ ਪਰਗਟ ਹੋਤੇ ਭਏ। ਜੋ ਸੰਖ ਚਕਰ ਗਦਾ ਪਦਮ ਧਾਰੇ। ਜਿਨਕੇ ਸੀਸ ਪਰ ਮਹਾਂ ਸੁੰਦਰ ਮੁਕਟ ਕਾਨੋਂ ਮੈਂ ਮਕਰਾਕ੍ਰਿਤ ਕੁੰਡਲ ਜਗਮਗਾਤ ਕਰਤੇ ਸਿਆਮ ਸਰੂਪ ਕਮਲ ਪੰਖੜੀ ਸਮਾਨ ਮਹਾਂ ਸੁੰਦਰ ਨੇਤਰ ਖਿੜੇ ਹੂਏ। ਕਉਸਤਭਮਣੀ ਕਉ ਕੰਠ ਮੈਂ ਧਾਰੇ ਬਨ ਮਾਲਾ ਆਦਿ ਬਿਸ਼ੇਸ਼ ਭੂਸ਼ਨ ਕਉ ਪਹਰੇ ਹਾਥੋਂ ਮੈਂ ਮਹਾਂ ਸੁੰਦਰ ਰਤਨ ਖਚਤ ਕੰਕਣ ਬਿਰਾਜਮਾਨ ਬਾਜੂਬੰਦ ਪਹਿਰੇ ਪੀਤੰਬਰ ਧਾਰੀ ਕੋਟ ਕਾਮਦੇਵ ਜਿਨਕੀ ਆਭਾ ਤੇ ਨਿਵਾਰਣ ਕਰੀਏ। ਐਸੇ ਮਹਾਂ ਸੁੰਦਰ ਸਰੂਪ ਅਦਭੁਤ ਭਗਵਾਨ ਜੂ ਕਾ ਮਨ ਕੇ ਹਿਰਨੇ ਵਾਲਾ ਜਬ ਵਾਸਦੇਵ ਜੀ ਕੀ ਕੰਨਿਆ ਨੇ ਦੇਖਿਆ। ਤਬ ਦੇਖਤੇ ਹੀ ਤਿਸ ਕਉ ਕਾਮ ਭਾਵਨਾ ਉਦੇ ਹੋਤੀ ਭਈ। ਤਉ ਅੰਤਰ ਯਾਮੀ ਪ੍ਰਮਾਤਮਾ ਤਿਸਕੇ ਚਿਤ ਕੀ ਲਖ ਕਰ ਵਾਂ ਕੀ ਕਾਮਨਾ ਪੂਰਨ ਕਰਕੈ ਅੰਤਰ ਧਿਆਨ ਹੋਤੇ ਭਏ। ਜਬ ਅੰਗੀ ਕ੍ਰਿਤ ਤਿਸਕਾ ਪ੍ਰਭੂ ਨੇ ਕੀਆ। ਤਬ ਹੀ ਤੇ ਤਿਸਕੋ ਗਰਭ ਹੋਤਾ ਭਯਾ। ਜਬ ਦੁਸ਼ਟਪੁਰਸ਼ੋਂ ਨੇ ਤਿਸ ਕੰਨਿਆਂ ਕਉ ਗਰਭਵੰਤੀ ਦੇਖਿਆ ਤਬ ਲਾਗੇ ਚਬਾਖਾਂ ਮਾਰ ਕਰ ਵਾਂਕੀ ਨਿੰਦਾਂ ਕਰਨੇ। ਬਹੁੜ ਤਿਸਕੇ ਪਿਤਾ ਕੇ ਪ੍ਰਤੀ ਕਹਤੇ ਭਏ। ਹੇ ਵਾਮਦੇਵ ਤੇਰੀ ਕੰਨਿਆਂ ਦੁਰਾਚਾਰਨ ਹੈ ਅਬ ਤੂੰ ਵਾਂਕਉ ਮਾਰ ਦੇਹ। ਤਿਸ ਕਾ ਰਖਨਾ

ਗ੍ਰਹ ਮੈਂ ਤੁਝੇ ਭਲਾ ਨਹੀ। ਹੇ ਨਿਜਾਤਮਾ ਐਸੇ ਸੁਣ ਕਰ ਦੁਸ਼ਟਾਂ ਕੇ ਵਾਕ ਕੋ ਊਹਾਂ ਤੇ ਵਾਮਦੇਵ ਜੀ ਨੇ ਤਥਾਸਤੂ ਕਰੀ ਅਰ ਘਰ ਆਕੇ ਪੁਨਾ ਕੰਨਿਆਂ ਕਉ ਇਕਾਂਤ ਬੈਠਾ ਕਰ ਤਿਸਤੇ ਪੂਛਤਾ ਭਇਆ। ਹੇ ਪੁਤਰੀ ਇਹ ਕਾਰਨ ਕੈਸੇ ਹੂਆ ਹੈ ਜਿਉਂ ਕੀ ਤ੍ਰਿਉਂ ਵਾਰਤਾ ਮੇਰੇ ਪਾਸ ਯਥਾਰਥ ਕਹੋ। ਹੇ ਮੇਰੇ ਆਤਮਾ ਐਸੀ ਬਾਣੀ ਪਿਤਾ ਕੀ ਸੁਣ ਕਰ ਜਿਉਂ ਕੀ ਤ੍ਰਿਉਂ ਵਾਰਤਾ ਭਗਵਾਨ ਕੇ ਮਿਲਾਪ ਕੀ ਸਾਰੀ ਪਿਤਾ ਪੈ ਪ੍ਰਗਟ ਕਰੀ। ਤਉ ਵਾਮਦੇਵ ਨੇ ਕੰਨਿਆ ਕੇ ਪਾਸ ਤੇ ਰਘਬੀਰ ਕੇ ਮਿਲਾਪ ਕੀ ਵਾਰਤਾ ਸ੍ਰਵਣ ਕਰੀ। ਤਬ ਚਿਤ ਕੀ ਗਿਲਾਨ ਕਉ ਤਿਆਗ ਕਰ ਪਰਮ ਹਰਖ ਕਉ ਪਰਾਪਤ ਭਇਆ। ਹੇ ਮੇਰੇ ਆਤਮਾ ਜਬ ਦੁਸ਼ਟੋਂ ਨੇ ਦੇਖਿਆ ਕਿ ਵਾਮਦੇਵ ਨੇ ਕੰਨਿਆਂ ਕਉ ਤਉ ਕਛੁ ਨ ਕਹਾ। ਤਉ ਆਪਸ ਮੇਂ ਮਿਲਕਰ ਦੁਸ਼ਟ ਯਨ ਕਹਨੇ ਲਾਗੇ ਯਹ ਵਾਮਦੇਵ ਵਡਾ ਨਿਲਜ ਹੈ। ਇਸ ਕਉ ਇਹ ਬਾਤ ਭਾਵਤ ਹੈ। ਤਾਂਤੇ ਅਬ ਇਸ ਕਉ ਡੰਡ ਨਾ ਹੂਆ ਤਬ ਤਿਸਕੀ ਰੀਸ ਕਰ ਔਰ ਭੀ ਇਸਤਰੀ ਵਿਭਚਾਰ ਕਰਮ ਵਿਖੈ ਲਾਗ ਪੜੈਂਗੀ ਤਾਂਤੇ ਰਾਜਾ ਪਾਸ ਚਲ ਕਰ ਵਾਂਕਉ ਡੰਡ ਦੇਵਾਵੀਏ। ਹੇ ਨਿਜਾ-ਤਮਾ ਐਸੇ ਮਸਲਤ ਕਰ ਦੁਸ਼ਟ ਯਨ ਆਪਸ ਮੈਂ ਪੁਨਾਂ ਰਾਜਾ ਕੇ ਪਾਸ ਜਾਇ ਕਰ ਪੁਕਾਰ ਕਰਤੇ ਭਏ। ਤਉ ਰਾਜਾ ਨੇ ਕਹਾ ਅਬ ਤਉ ਸਾਂਝ ਕਾ ਸਮਾਂ ਹੂਆ ਹੈ ਸਵੇਰ ਕੇ ਹੋਤੇ ਹੀ ਵਾਂਕਉ ਬੁਲਾਇ ਕਰ ਦੰਡ ਦੇਵੈਂਗੇ। ਜਬ ਦੁਸ਼ਟੋਂ ਨੇ ਐਸੇ ਭੂਪਤ ਕੀ ਰਸਨਾ ਤੇ ਸ੍ਰਵਣ ਕੀਆ। ਤਉ ਪਰਸੰਨ ਹੋਇ ਕਰ ਚਬਾਖਾਂ ਮਾਰਤੇ ਆਪਣੇ ਗ੍ਰਹ ਮੈਂ ਆਇ ਪਰਾਪਤ ਭਏ। ਹੇ ਮੇਰੇ ਆਤਮਾਂ ਜਬ ਰਾਤਰ ਪੜੀ ਤਬ ਜਿਸ ਮੰਦਰ ਮੈਂ ਮਹੀਪਤ ਸੋਇਆ ਪੜਾ ਥਾ। ਸੋ ਤਿਸੀ ਮੰਦਰ ਮੈਂ ਏਕ ਬਿਕਰਾਲ ਸਰੂਪ

ਮਹਾਂ ਭਿਆਂਨਕ ਰਾਜਾ ਦੇਖਤਾ ਭਯਾ। ਔਰ ਤਿਸੀ ਭਿਆਂਨਕ ਪੁਰਖ ਨੇ ਰਾਜਾ ਕੀ ਖਾਟ ਕਉ ਚੁਕ ਕਰ ਬਹੁੜ ਨੀਚੇ ਗਿਰਾਇ ਕੈ ਭਲੀ ਪਰਕਾਰ ਕਰ ਤਿਸ ਕਉ ਸਾਸਨਾ ਦਈ। ਅਰ ਕਹਾ ਹੇ ਰਾਜਨ ਜੇਕਰ ਤੂੰ ਕੁਛ ਭੀ ਕਬੋਲ ਬਾਮਦੇਵ ਕਉ ਬੁਲਾਇ ਕਰ ਕਹੇਂਗਾ। ਤਬ ਹਮ ਤੇਰਾ ਨਾਸ਼ ਕਰ ਦੇਵੈਂਗੇ। ਐਸੇ ਸੁਣ ਕਰ ਰਾਜਾ ਨੇ ਹਾਥ ਜੋੜ ਕਰਕੇ ਕਹਾ। ਹੇ ਮਹਾਰਾਜ! ਮੈਂ ਭੋਰ ਹੋਤੇ ਹੀ ਭਗਤ ਕਾ ਪੂਜਨ ਕਰੋਂਗਾ। ਮੇਰੀ ਕੀ ਮਜਾਲ ਹੈ ਜੋ ਮੈਂ ਕੁਛ ਵਾਮਦੇਵਜੀ ਕਉ ਕਹੋਂ। ਹੇ ਨਿਜਾਤਮਾ ਐਸੇ ਸੁਣ ਕਰ ਵਹੁ ਪੁਰਖ ਬੋਲਿਆ। ਹੇ ਰਾਜਨ ਮੇਰੇ ਭਗਤ ਮਾਨ ਪ੍ਰਤਿਸ਼ਟਾ ਕੀ ਚਾਹਿ ਨਹੀਂ ਕਰਤੇ। ਪਰ ਫੇਰ ਤੁਮਨੇ ਐਸਾ ਕਾਮ ਮੇਰੇ ਸੰਤੋਂ ਕੇ ਸਤਾਵਨੇ ਕਾ ਨਹੀਂ ਕਰਨਾ। ਐਸੇ ਕਹ ਕਰ ਦੇਵਾਧਿ ਦੇਵ ਅੰਤਰ ਧਿਆਨ ਹੋਇ ਗਏ। ਹੇ ਨਿਜਾਤਮਾ ਜਬ ਉਧਰ ਪ੍ਰਭਾਤ ਕਾਲਕਾ ਸਮਾਂ ਆਇ ਹੂਆ। ਤਬ ਦੁਸ਼ਟ ਧਨ ਮਿਲਕਰ ਬਹੁੜ ਰਾਜਾਕੇ ਪਾਸ ਗਏ। ਜਬ ਦੁਸ਼ਟ ਸੁਭਾਵ ਵਾਲਿਆਂ ਕਉ ਪੁਨਾ ਰਾਜਾ ਨੇ ਚੁਗਲੀ ਕਰਤਾ ਦੇਖਿਆ। ਤਬ ਤਿਨ ਕਉ ਧੱਕੇ ਦਿਵਾਇ ਕਰ ਦੁਰਦਿਸ਼ਾ ਸੇ ਆਪਣੀ ਸਭਾ ਤੇ ਬਾਹਰ ਕਰਦੀਆ ਔਰ ਪੁਨਾ ਤਿਨ ਕਉ ਪੁਕਾਰ ਕਰਕੇ ਕਹਾ। ਹੇ ਧਨੋਂ ਜੇਕਰ ਫੇਰ ਤੁਮ ਮੇਰੇ ਪੈ ਫਰਿਆਦ ਵਾਮਦੇਵ ਜੀ ਕੀ ਕੋਊ ਭੀ ਆਇਕੈ ਕਰੋਗੇ ਤਬ ਮੈਂ ਤੁਮਕਉ ਭਾਰੀ ਸਜਾਇ ਦੇਵੋਂਗਾ ਜਿਸਤੇ ਰਾਜਾ ਨੇ ਤਿਨ ਕਉ ਐਸੇ ਕਹਾ। ਜੋ ਰਾਤ੍ਰ ਵਾਲਾ ਭੈ ਰਾਜਾ ਕੇ ਹਿਰਦੇ ਮੈਂ ਜਿਉਂ ਕਾ ਤਿਉਂ ਸਿੰਮ੍ਰਿਤ ਰਹਾ ਥਾ। ਜਿਸਤੇ ਤਿਨਕਉ ਡਾਂਟ ਕਰ ਆਪਣੀ ਦ੍ਰਿਸ਼ਟੀ ਤੇ ਦੂਰ ਕਰ ਦੀਆ। ਹੇ ਹਠੀ ਲਾਲ ਦੇਖ ਸ੍ਰੀ ਗੁਰੂ ਅਰਜਨ ਦੇਵ ਜੀਨੇ ਕੈਸੇ ਵਚਨ ਕੀਆ ਹੈ " ਜਿਥੈ ਜੀਆ ਹੋਸੀ ਸਾਰ। ਨਕੀ ਵਢੀ ਲਾਇ ਤੁਬਾਰ।'

ਹੇ ਮੇਰੇ ਮਨ ਜਬ ਧਰਮ ਰਾਜਾ ਕੇ ਰੋਬਰੂ ਇਨਾ ਜੀਵੋਂ ਕੇ ਸ਼ੁਭ ਅਸ਼ੁਭ ਕਰਮੋਂ ਕੀ ਸੰਭਾਲ ਹੋਵੇਗੀ ਤਬ ਧਰਮਰਾਇ ਆਪਣੇ ਦੂਤਾਂ ਕੋ ਐਸੇ ਕਹੇਗਾ ਹੇ ਕੰਕਰੋ ਇਹ ਜੋ ਚੁਗਲ ਕਰਨੇ ਹਾਰੇ ਪੁਰਖ ਹੈਂ ਇਨਕਾ ਮੂੰਹ ਕਾਲਾ ਕਰਕੇ ਅਤੇ ਨੱਕ ਇਨ ਕਾ ਵੱਢ ਕਰ ਭਾਰੀ ਨਰਕ ਮੈਂ ਇਨਕੋ ਪਾਇ ਦੇਵੋ। ਤਾਂਤੇ ਹੇ ਮੇਰੇ ਆਤਮਾ ਤਿਸ ਨਰਕਾਂ ਕੇ ਦੁਖ ਕੀ ਭਾਰੀ ਖੁਵਾਰੀ ਕੋ ਪਾਇਕੇ ਬੜੇ ਕਸ਼ਟ ਕੋ ਪ੍ਰਾਪਤ ਹੋਵੇਂਗੀ। ਤਾਂਤੇ ਤੂੰ ਮੇਰਾ ਕਹਿਆ ਮਾਨ ਕਰ ਚੁਗਲੀ ਕਰਨੇ ਕਾ ਤਿਆਗ ਕਰ ॥ ੨ ॥੧॥ ੬੬ ॥ ਇਤੀ ਪ੍ਰਥਮ ਸਾਖੀ ॥ ੮੨ ॥

ਆਗੇ ਸਾਖੀ ਦੂਸਰੀ ਨਾਮ ਦੇਵ ਜੀ ਕੀ ਚਲੀ

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਅਬ ਆਗੇ ਸਾਖੀ ਅਉਰ ਮੇਰੇ ਤੇ ਸੁਣ। ਪਰ ਕੈਸੇ ਸੁਣ ਸਮਾਧਾਨ ਮਨ ਕਉ ਕਰਕੇ ਪ੍ਰੇਮ ਪ੍ਰੀਤ ਲਾਇ ਕਰਕੇ ਸੁਣ। ਜਬ ਕੇਤਾਕ ਕਾਲ ਐਸੇ ਹੀ ਬਿਤੀਤ ਹੂਆ ਤਬ ਤਿਨਕੇ ਗ੍ਰਹ ਪੁਤ੍ਰ ਹੋਤਾ ਭਇਆ ਅਰ ਵਾਮਦੇਵ ਜੀਨੇ ਤਿਸਕਾ ਨਾਮ ਨਾਮਦੇਵ ਰਖਿਆ। ਜਬ ਬਾਲਕ ਪਾਂਚ ਬਰਖ ਕਾ ਆਇ ਹੂਆ। ਤਬ ਨਾਨੇ ਕਉ ਪੂਜਾ ਅਰਚਾ ਠਾਕਰੋਂ ਕੀ ਕਰਤਾ ਦੇਖਕਰ ਕਹਨੇ ਲਾਗਾ। ਹੇ ਨਾਨਾ ਜੀ ਮੁਝਕਉ ਭੀ ਪੂਜਾ ਕਰਨੇ ਕੀ ਵਿਧੀ ਕਹੋ।ਤਬ ਵਾਮਦੇਵ ਆਜ ਕਾਲ ਕਰਤਾ ਬਹੁਤੇ ਦਿਨ ਬਤੀਤ ਕਰਤਾ ਭਇਆ। ਔਰ ਨਾਮ ਦੇਵ ਜੀ ਕਉ ਪ੍ਰੇਮ ਕਾ ਰੰਗ ਘੜੀ ਪਲ ਦਿਨ ਮਾਸ ਮੇ ਅਧਕ ਤੇ ਅਧਕ ਹੋਤਾ ਜਾਵੇ। ਏਕ ਦਿਨ ਐਸਾ ਆਇ ਕਰ ਪ੍ਰਾਪਤ ਹੂਆ। ਕਿ ਕਿਸੇ ਕਾਰਜ ਕਉ ਬਾਮਦੇਵ ਬਾਹਰ ਕੋ ਚਲਾ ਤਬ ਨਾਮੇ ਕੇ ਪ੍ਰਤੀ ਭਲੀ ਭਾਂਤ ਸਮਝਾਇ ਕਰਕੇ ਕਹਾ ਹੇ ਪੁਤ੍ਰ ਠਾਕਰਾਂ ਕਉ ਦੂਧ ਪੀਆ-

ਈਓ । ਐਸੇ ਕਹ ਕਰਕੇ ਚਲਤਾ ਰਿਹਾ। ਹੇ ਨਿਜਾਤਮਾ ਤਿਸਕੇ ਪੀਛੇ ਨਾਮਦੇਵ ਜਾਇ ਕਰ ਦੋਇ ਸੇਰ ਪੱਕਾ ਦੂਧ ਲੈ ਆਇਆ ਅਰ ਭਲੀ ਭਾਂਤ ਕੜਾਹੀ ਮੈਂ ਪਾਇਕਰ ਬਿਦਾਮ ਛੁਹਾਰਾ ਵਾਂ ਮੈ ਮਿਲਾਇਕੇ ਔਰ ਮੀਠੀ ਮੀਠੀ ਆਂਚ ਦੇਕਰ ਧੀਰੇ ਧੀਰੇ ਸੇ ਪ੍ਰੇਮ ਕਰਕੇ ਪਕਾਇਆ। ਜਬ ਅਰਧ ਭਾਗ ਆਇ ਕਰਕੇ ਦੂਧ ਰਹਾ ਤਬ ਮਿਸਰੀ ਡਾਰ ਕਰ ਕਟੋਰੇ ਮੈਂ ਪਾਇਕਰ ਠਾਕਰ ਜੂ ਕੇ ਆਗੇ ਲਿਆਇ ਰਾਖਿਆ। ਪੁਨਾ ਹਾਥ ਜੋੜ ਕਰਕੇ ਬੇਨਤੀ ਕਰੀ । ਹੇ ਜਾਦੋਪਤਿ ਹੇ ਗੋਬਿੰਦ ਰਾਇ ਹੇ ਜਗਦੀਸ਼ ਆਪ ਕਿਰਪਾ ਕਰ ਦੂਧ ਕਉ ਪਾਨ ਕਰੀਏ । ਹੇ ਮੇਰੇ ਆਤਮਾਂ ਐਸੀ ਪਰੀਤ ਦੇਖ ਕਰਕੇ ਬਾਲਕ ਕੀ ਭਗਵਾਨ ਪ੍ਰਗਟ ਹੋਕਰ ਦੂਧ ਕਉ ਪਾਨ ਕਰਤੇ ਭਏ। ਅਰ ਮ੍ਰਿਦ ਮ੍ਰਿਦ ਹਾਸ ਕੋਟ ਦਾਮਨੀ ਕੇ ਸਮਾਨ ਜਿਨਕਾ ਪ੍ਰਸ਼ਨ ਸੋ ਮੀਠੀ ਮੀਠੀ ਬਾਤੇਂ ਨਾਮਦੇਵ ਸਾਥ ਕਰਕੇ ਅੰਤਰ ਧਿਆਨ ਹੋਇ ਗਏ । ਹੇ ਨਿਜਾਤਮਾਂ ਤਬ ਦੋਇ ਦਿਨ ਤਉ ਨਾਮੇ ਜੀ ਨੇ ਐਸੇ ਹੀ ਕੀਆ। ਜਬ ਤੀਸਰਾ ਦਿਨ ਆਇ ਪਰਾਪਤ ਹੂਆ ਤਬ ਫੇਰ ਉਸੀ ਤਰਾਂ ਦੂਧ ਕਉ ਪਕਾਇ ਕਰ ਛੰਨੇ ਮੈਂ ਪਾਇਕਰ ਪੁਨਾ ਨਾਮਦੇਵ ਜੀ ਨੇ ਠਾਕਰ ਜੂਕੇ ਆਗੇ ਰਾਖਿਆ । ਔਰ ਊਪਰ ਤੇ ਢਾਕਨਾ ਪਰੇਮ ਕਰਕੇ ਭੂਲ ਗਿਆ। ਕਿਸਤੇ ਪਰੇਮ ਕੀ ਮਸਤੀ ਕਰ ਦੇਹ ਤੇ ਬਿਦੇਹ ਹੋਇ ਗਿਆ । ਤਬ ਠਾਕਰ ਦੂਧ ਕਉ ਪਾਨ ਨ ਕਰਤੇ ਭਏ । ਜਬ ਠਾਕਰੋਂ ਨੇ ਦੂਧ ਪਾਨ ਨ ਕੀਆ ਤਬ ਐਸੇ ਦੇਖ ਕਰ ਜੇਤਾ ਹੁਲਾਸ ਬਾਲਕ ਕੇ ਚਿਤ ਮੈਂ ਥਾ ਸੋ ਸਰਬ ਹੀ ਦੂਰ ਹੋਇ ਜਾਤਾ ਭਇਆ। ਹੇ ਮੇਰੇ ਆਤਮਾਂ ਤਬ ਦੋਨੋਂ ਹਾਥ ਜੋੜ ਕਰ ਗਲ ਮੈਂ ਪੱਲਾ ਪਾਇ ਕੈ ਦੀਨਬੰਧੂ ਜੀਕੇ ਚਰਨਾਂ ਮੈਂ ਨਾਮਦੇਵ ਨੇ ਪ੍ਰਾਰਥਨਾ ਕਰੀ । ਅਰ ਕਹਾ ਹੇ ਭਗਵਨ ਮੇਰੇ ਤੇ ਕਉਨ

ਸਾ ਅਪਰਾਧ ਹੂਆ ਹੈ ਯਾਂਤੇ ਆਪ ਦੂਧ ਕਉ ਪਾਨ ਨਹੀਂ ਕਰਤੇ ਜਬ ਭੋਰ ਹੂਏ ਮੇਰਾ ਨਾਨਾ ਆਵੈਗਾ। ਤਬ ਵਹੁ ਮੁਝ ਕਉ ਪੂਛੈਗਾ। ਤਾਂਤੇ ਮੈਂ ਤਿਸਕਉ ਕਉਨਸਾ ਉਤਰ ਦੇਵਾਂਗਾ। ਹੇ ਦੀਨਾਂਨਾਥ ਜਬ ਮੁਝ ਕਉ ਉਤਰ ਕੋਈ ਨਹੀ ਫੁਰੈਗਾ। ਤਬ ਰਿਸ ਕਰਕੇ ਨਾਨਾ ਮੁਝ ਕਉ ਡਾਂਟੇਗਾ,ਔਰ ਕਹੇਗਾ ਤੈਨੇ ਭਾਰੀ ਅਪ-ਰਾਧ ਕਰਾ ਹੈ ਜੋ ਠਾਕਰਾਂ ਕਉ ਭੂਖਾ ਰਾਖਾ ਹੈ। ਤਾਂਤੇ ਹੇ ਸੰਤਨ ਕੀ ਪਤਿ ਆਪ ਕਿਰਪਾ ਕਰਕੇ ਦੂਧ ਪਾਨ ਕਰੀਏ।ਹੇ ਨਿਜਾਤਮਾਂ ਜਬ ਐਸੇ ਬਹੁਤ ਬੇਰ ਨਾਮੇ ਨੇ ਕੀਰਨੇ ਕਰੇ। ਤਉ ਭੀ ਠਾਕਰ ਜੀ ਦੂਧ ਪਾਨ ਨ ਕਰਤੇ ਭਏ। ਓੜਕ ਜਬ, ਭਲੀ ਪਰਕਾਰ ਨਾਮੇ ਨੇ ਦੇਖਿਆ ਕਿ ਠਾਕਰ ਦੂਧ ਕਉ ਪਾਨ ਨਹੀ ਕਰਤੇ। ਤਬ ਛੁਰੀ ਕਾਢ ਕਰ ਆਪਣੇ ਗਲ ਕੇ ਊਪਰ ਰਾਖ ਦਈ। ਔਰ ਕਹਾ ਨਾਨੇ ਕੀ ਤਾੜਨਾ ਤੇ ਅਬ ਹੀ ਮੇਰਾ ਮਰਨਾ ਭਲਾ ਹੈ। ਹੇ ਹਰੀ ਲਾਲ ਜਬ ਭਗਵਾਨ ਨੇ ਨਾਮੇ ਕਉ ਮਰਤਾ ਦੇਖਿਆ। ਤਬ ਝਟਤ ਹੀ ਪ੍ਰਗਟ ਹੋਇ ਕਰ ਤਿਸਕਾ ਹਾਥ ਪਕੜਕੇ ਨਾਮੇ ਕਉ ਉਠਾਇ ਖੜਾ ਕੀਆ। ਔਰ ਨਾਮੇ ਕੇ ਦੇਖਤੇ ਦੇਖਤੇ ਦੂਧ ਕਉ ਪਾਨ ਕਰਨੇ ਲਾਗੇ। ਜਬ ਨਾਮਦੇਵ ਜੀ ਨੇ ਠਾਕਰਾਂ ਕਉ ਦੂਧ ਪਾਨ ਕਰਤਾ ਦੇਖਿਆ ਤਬ ਨਾਮਦੇਵ ਬੋਲਾ ਹੇ ਪਰਮ ਪਾਵਨ ਹੇ ਪੁਰਖੋਤਮ ਕ੍ਰਿਛਕ ਸੀਤ ਪਰਸਾਦਿ ਆਪਣੇ ਦਾਸ ਕਉ ਭੀ ਦੀਜੀਏ। ਤਬ ਸਾਮਾਨਯ ਸਾ ਪਰਸਾਦਿ ਭਗਵਾਨ ਨਾਮੇ ਕਉ ਦੇਤੇ ਭਏ। ਜਬ ਨਾਮਦੇਵ ਜੀ ਨੇ ਸੀਤ ਪਰਸਾਦਿ ਵਾਸਦੇਵ ਜੀ ਕਾ ਪਾਇਆ। ਤਬ ਆਗੇ ਤੇ ਦਸਗੁਣਾਂ ਅਧਕ ਪਰੇਮ ਨਾਮੇ ਕੇ ਹਿਰਦੇ ਬਿਖੇ ਉਪਜਤਾ ਭਇਆ ਅਰ ਵਾਸਦੇਵ ਜੀ ਨਾਮੇ ਕਉ ਪਰਸੰਨ ਕਰਕੇ ਆਪ ਅੰਤਰ ਧਿਆਨ ਹੋਇ ਗਏ। ਹੇ ਨਿਜਾਤਮਾਂ ਜਬ ਕੇਤੇ ਕਾਲ ਪੀਛੇ ਬਾਮਦੇਵ

ਬਾਹਿਰ ਤੇ ਆਇਆ । ਤਬ ਨਾਮੇ ਤੇ ਠਾਕਰੋਂ ਕੀ ਪੂਜਾ ਦਾ ਪਰਚਾ ਪੂਛਿਆ। ਤਉ ਜਿਉਂ ਕਾ ਤਿਉਂ ਪ੍ਰਸੰਗ ਠਾਕਰੋਂ ਕੈ ਦੂਧ ਕੇ ਪਿਵਾਵਨੇ ਕਾ ਨਾਮੇ ਨੇ ਨਾਨੇ ਆਗੇ ਪ੍ਰਗਟ ਕਰ ਕਹਾ। ਜਬ ਨਾਮੇ ਕੀ ਰਸਨਾ ਤੇ ਠਾਕਰੋਂ ਕਾ ਦੂਧ ਪੀਨਾ ਵਾਮਦੇਵ ਨੇ ਸ੍ਰਵਣ ਕੀਆ । ਤਬ ਵਾਮਦੇਵ ਕੇ ਨੇਤਰੋਂ ਤੇ ਜਲ ਪਰੇਮ ਕਰਕੇ ਨਦੀ ਕੇ ਪਰਵਾਹ ਕੇ ਨਿਆਈਂ ਹੋਇ ਚਲਤਾ ਭਇਆ । ਤਬ ਸੁਤਾ ਕੇ ਪੁਤਰ ਕੋ ਵਾਮਦੇਵ ਨੇ ਕਹਾ। ਹੇ ਪੁਤਰ ਏਕਲੇਹੀ ਭਵਨ ਮੈਂ ਤੈਨੇ ਠਾਕਰਾਂ ਕਉ ਦੂਧ ਪਾਨ ਕਰਵਾਇਆ ਯਾਂਮੈ ਸਾਖੀ ਕਉਨ। ਹੇ ਪੁਤਰ ਜਬ ਤੂੰ ਮੇਰੇ ਸਨਮੁਖ ਠਾਕਰਾਂ ਕਉ ਦੂਧ ਪਾਨ ਕਰਵਾਵੈਂ ਤਬ ਮੇਰਾ ਹਿਰਦਾ ਭੀ ਪਤੀਜੇ। ਹੇ ਨਿਜਾਤਮਾਂ ਐਸੇ ਸੁਣ ਕਰ ਨਾਮਦੇਵ ਤੁਰਤ ਹੀ ਜਾਇ ਕਟ ਦੂਧ ਲਿਆਇਕੇ ਮਿਸਰੀ ਪਾਇ ਕਰ ਕਟੋਰਾ ਭਰਾ । ਔਰ ਹਾਥ ਜੋੜ ਕਰ ਪਰੇਮ ਕੇ ਸਾਥ ਠਾਕਰ ਜੂਕੇ ਆਗੇ ਰਖਿਆਪੁਨਾ ਗਲ ਮੈਂ ਪਲੂ ਪਾਇ ਕਰ ਪਰਾਰਥਨਾ ਕ੍ਰੀ। ਹੇ ਦੀਨ ਬੰਧਵ ਹੇ ਅਨਾਥੋਂ ਕੇ ਨਾਥ ਹੇਸਰਬ ਸ਼ਕਤ ਸਾਮਰਥ ਹੇ ਭਗਤੋਂ ਕੇ ਸਹਾਈ ਆਪ ਕਿਰਪਾ ਕਰ ਦੂਧ ਕਉ ਪਾਨ ਕਰੀਏ । ਐਸੀ ਐਸੀ ਪਰਾਰਥਨਾ ਬਹੁਤ ਹੀ ਬੇਰ ਨਾਮੇ ਜੀ ਨੇ ਠਾਕਰ ਜੂ ਕੇ ਆਗੇ ਕਰੀ। ਪਰ ਠਾਕਰ ਜੀ ਦੂਧ ਕਉ ਪਾਨ ਨ ਕਰਤੇ ਭਏਹੇ ਮੇਰੇ ਆਤਮਾ ਜਬ ਠਾਕਰ ਜੀ ਨੇ ਦੂਧ ਪਾਨ ਨ ਕੀਆ । ਤਬ ਨਾਮੇ ਨੇ ਬਹੁੜ ਹਾਥ ਜੋੜ ਕਰਕੇ ਕਹਾ। ਹੇ ਪਰਾਣ ਪੁਰਖੋਤਮ ਅਬ ਤੂੰ ਦੂਧ ਪਾਨ ਕਾਹੇ ਕਉ ਨਹੀ ਕਰਤਾ। ਪੀਛੇ ਜੋ ਪਾਨ ਕਰਤਾ ਰਿਹਾ ਹੈਂ ਤਾਂਤੇ ਅਬ ਭੀ ਕਰ। ਜਬ ਤੂੰ ਅਬ ਕੇ ਦੂਧ ਪਾਨ ਨਹੀਂ ਕਰੇਗਾ। ਤਬ ਨਾਨਾ ਮੇਰਾ ਨਹੀ ਪਤੀਜੇਗਾ । ਔਰ ਮੈਂ ਭੀ ਤਬ ਲਗ ਅੰਨ ਜਲ ਕਉ ਪਾਨ ਨਹੀਂ ਕਰੋਂਗਾ

ਹੇ ਨਿਜਾਤਮਾ ਐਸੇ ਪ੍ਰਾਰਥਨਾ ਕਰਤੇ ਕਰਤੇ ਹਰੀ ਭਗਵਾਨ ਕੇ ਚਰਨੋਂ ਮੈਂ ਸਾਰਾ ਦਿਨ ਬਤੀਤ ਹੋਇ ਗਇਆ । ਜਬ ਸਾਯੰਕਾਲ ਕਾ ਸਮਾਂ ਹੂਆ ਤਬ ਭਗਵਾਨ ਹਾਰਕੈ ਪ੍ਰਗਟ ਹੋਇ ਕਰ ਦੂਧ ਕਉ ਪਾਨ ਕਰਤੇ ਭਏ । ਅਰ ਵਾਮਦੇਵ ਭੀ ਦਰ-ਸ਼ਨ ਪਾਇਕਰ ਪੂਰਨ ਬ੍ਰਹਮ ਕਾ ਅਤੀ ਹਰਖ ਕਉ ਪ੍ਰਾਪਤ ਭਯਾ ਤਾਂਤੇ ਐਸੇ ਹੀ ਜਾਣ। ਨਾਮਦੇਵ ਹਰਿ ਜੀਉ ਬਸਹਿ ਸੰਗਿ ॥ ੨॥ ਹਰਿ ਜੀਉ ਸਦਾ ਹੀ ਨਾਮਦੇਵ ਜੂਕੇ ਸੰਗ ਹੀ ਰਹੇਹੈਂ। ਕਿਸੀ ਕਾਲ ਭੀ ਹਰਿ ਜੀ ਤੇ ਭਿੰਨ ਆਪ ਕਉ ਨਾਮਦੇਵ ਜੀ ਨੇ ਨਹੀਂ ਜਾਣਾ। ਜਹਾਂ ਜਹਾਂ ਨਾਮਦੇਵ ਜੀ ਨੇ ਪ੍ਰਭੂ ਕਉ ਚਿਤਵਿਆ ਹੈ ਤਹਾਂ ਤਹਾਂਹਰਿ ਜੀਨੇ ਪ੍ਰਸੰਨ ਹੋਇ ਕਰ ਤਾਂਕਉ ਦਤਸ਼ਨ ਦੀਆ ਹੈ । ਹੇ ਹਰੀ ਲਾਲ ਜਬਤੂੰ ਭੀ ਵੈਸਾ ਹੀ ਪਰੇਮ ਸ੍ਰੀਪਤ ਕੇ ਚਰਨੋਂ ਮੈਂ ਕਰੇਂਗਾ ਤਬ ਤੁਝਕਉ ਭੀ ਪ੍ਰਸੰਨ ਹੋਇਕਰ ਸਰਬ ਵਿਆਪਕ ਆਪਨਾਂ ਦਰਸ਼ਨ ਦੇਵੇਗਾ। ਯਾ ਮੈਂ ਸੰਦੇਹ ਕਛੁ ਨਹੀਂ ॥੧। ੨ ॥੬੯॥੮੩॥

ਇਤਿ ਸ੍ਰੀ ਗੁਰ ਭਗਤਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਦੂਸਤੀ ਸਾਖੀ ਨਾਮਦੇਵ ਜੀਕੀ ਵਰਨਨੰ ਨਾਮ ਉਨੰਜਵੋਂ ਉਪਾਖਿਆਨ ॥੪੯॥



## ਅਬ ਪਚਾਸਵਾਂ ਅਧਯਾਯ ਲਿਖ੍ਯਤੇ

### ਆਗੇ ਸਾਖੀ ਤੀਸਰੀ ਨਾਮਦੇਵ ਜੀ ਕੀ ਚਲੀ

ਆਤਮ ਦਰਸੀਓ ਵਾਚ ॥ ਸੁਣਿ ਸਾਖੀ ਮਨ ਜਪਿ ਪਿਆਰ॥ ੧ ॥ ਹੇ ਮੇਰੇ ਨਿਜਾਤਮਾ ਅਬ ਔਰ ਸਾਖੀ ਮੇਰੇ ਤੇ ਸੁਣ ਨਾਮ ਜਪਣੇ ਹਾਰਿਓਂ ਕੀ। ਜਿਨਾਂ ਪੁਰਖਾਂ ਨੇ ਪਿਆਰ ਕਰਕੇ ਨਾਮ

ਜਪਿਆ ਹੈ। ਤਿਨਕੇ ਸੰਕਲਪੋਂ ਕੀ ਸਰਬ ਕਾਲ ਸਿਧੀ ਭਈ ਹੈ। ਕੈਸੇ ਜੈਸੇ ਏਕ ਕਾਲ ਨਾਮਦੇਵ ਜੀ ਦੁਆਰਕਾ ਕੇ ਦਰਸ਼ਨ ਕਉ ਚਲੇ। ਜਬ ਮਹਾਂ ਜੰਗਲ ਮੈਂ ਗਏ। ਤਬ ਚਿਤ ਮੈਂ ਐਸੀ ਫੁਰੀ ਜੇਕਰ ਅਬ ਘੋੜੀ ਹੋਤੀ ਤਉ ਸਵਾਰ ਹੋਇ ਕਰਕੇ ਚਲਤੇ। ਕਿਸਤੇ ਜੋ ਜੰਗਲ ਕੇ ਕਾਂਟਿਓਂ ਕਰ ਪੈਰ ਛਿਨ ਛਿਨ ਹੋਇ ਗਏ ਹੈਂ। ਹੇ ਮੇਰੇ ਆਤਮਾ ਐਸੀ ਬਾਤ ਨਾਮੇ ਕੇ ਚਿਤ ਕੀ ਲਖ ਕਰ ਤਿਸੀ ਖਿਨ ਵਾਸਦੇਵ ਮੁਗਲ ਕਾ ਰੂਪ ਧਾਰੇ ਘੋੜੀ ਪਰ ਅਰੂਢ ਹੋਏ ਹੂਏ ਬਨ ਤੇ ਨਿਕਸਤੇ ਭਏ। ਜਬ ਨਾਮਦੇਵ ਨੇ ਵਾਂ ਮੁਗਲ ਕਉ ਜੰਗਲ ਤੇ ਨਿਕਸਤਾ ਦੇਖਾ। ਤਬ ਬਹੁਤ ਚਿਤ ਮੈਂ ਫੁਰੀ ਇਹ ਮੁਗਲ ਕਹੂੰ ਹਮ ਕਉ ਵਿਗਾਰ ਫੜ ਕਰ ਬੋਝ ਨ ਚੁਕਾਇ ਦੇਵੈ। ਇਤਨੇ ਮੈਂ ਵਹੁ ਮੁਗਲ ਕਾ ਰੂਪ ਧਾਰੇ ਵਾਸਦੇਵ ਜੀ ਸਮੀਪ ਆਇ ਗਏ। ਤਬ ਆਵਤੇ ਹੀ ਘੋੜੀ ਪਰਸੂਤ ਹੋਇ ਪੜੀ। ਤਬ ਵਾਸਦੇਵ ਜੀ ਨਾਮੇ ਕਉ ਡਾਂਟ ਕਰ ਤੇ ਦੋ ਤੀਨ ਕਮਚੀਆਂ ਮਾਰ ਕਰ ਊਚੇ ਸਬਦ ਕਰ ਵਾਂਕਉ ਕਹਾ। ਅਰੇ ਪਾਂਧੀ ਅਬ ਇਸ ਵਛੇਰੀ ਕਉ ਕਾਂਧੇ ਪਰ ਉਠਾਵੋ ਅਤੇ ਹਮਾਰੀ ਤੁਰੰਗਨੀ ਕੇ ਆਗੇ ਛੇਤੀ ਛੇਤੀ ਸੇ ਹੋਇ ਕਰਕੇ ਚਲੋ। ਹੇ ਹਰੀ ਲਾਲ ਜਬ ਐਸੇ ਭਗਵਤ ਵਾਸਦੇਵ ਜੀ ਨੇ ਕਹਾ ਤਬ ਨਾਮਦੇਵ ਮੁਗਲ ਕਾ ਸਰੂਪ ਦੇਖ ਕਰ ਹਸ ਪੜੇ। ਹਸ ਕਰਕੇ ਤਿਸਤੇ ਪੂਛਾ ਹੇ ਤੁਰੰਗਨੀ ਕੇ ਸਵਾਰ ਤੁਮਾਰਾ ਘਰ ਕਹਾਂ ਹੈ। ਤੁਮ ਰਹਤੇ ਕਹਾਂ ਹੋ। ਐਸੇ ਸੁਨ ਕਰ ਪ੍ਰਭੂ ਬਨਵਾਰੀ ਨੇ ਕਹਾ ਹੇ ਬਟਾਊ ਹਮ ਦੁਆਰਕਾ ਮੈਂ ਰਹਿਤੇ ਹੈਂ। ਜਬ ਵਾਂ ਮੁਗਲ ਨੇ ਦੁਆਰਕਾ ਕਾ ਨਾਮ ਲੀਆ। ਤਬ ਨਾਮਦੇਵ ਰਘੁਬਰ ਰੂਪ ਤਾਕਉ ਪਹਿਚਾਨ ਕਰਕੇ ਕਹਾ। ਹਲੇ ਯਾਰਾ ਹਲੇ ਯਾਰਾ ਖੁਸ-ਖਬਰੀ॥ ੧॥ ਐਸੇ ਕਹਿ ਕਰ ਘੋੜੀ ਕੇ ਆਗੇ ਆਗੇ ਵਛੇਰੀ

ਕਉ ਕਾਂਧਿਆਂ ਪਰ ਉਠਾਇ ਕਰ ਚਲੇ ਜਾਵੇਂ। ਅਰ ਮੁੜ ਮੁੜ ਕੇ ਪੀਛੇ ਕਉ ਦੇਖ ਕਰਕੈ ਹਸੈਂ। ਜਬ ਦੀਨਾਬੰਧੂ ਨੇ ਨਾਮੇ ਕਉ ਹਸਤਾ ਦੇਖਿਆ। ਤਬ ਦੂਰ ਸੇ ਲਲਕਾਰ ਕਰਕੇ ਕਹਾ। ਅਰੇ ਕਿਆ ਮੁੜ ਮੁੜ ਦੇਖਤਾ ਹੈਂ ਪੀਛੇ ਸੇ। ਮੈਂ ਮੁਗਲ ਹਉਂ ਮੇਰੇ ਭੈ ਤੇ ਨਹੀਂ ਡਰਤਾ? ਐਸੇ ਸੁਣ ਕਰ ਭਗਵਾਨ ਜੀ ਕੇ ਵਾਕ ਕਉ ਨਾਮਦੇਵ ਜੀ ਨੇ ਕਹਾ। ਹੇ ਵਿਭੂ ਰੂਪ! ਦੁਆਰਕਾ ਨਗਰੀ ਮੇ ਕਾਹੇ ਕੇ ਮਗੋਲ। ਤੂੰ ਮੁਗਲ ਨਹੀਂ ਹੈਂ। ਮੈਨੇ ਭਲੀ ਪ੍ਰਕਾਰ ਨਿਸਚੇ ਕਰਾ ਹੈ। ਤੂੰ ਤੋ ਸਰਬ ਸ੍ਰਿਸ਼ਟੀ ਕਾ ਨਾਇਕ ਹੈਂ। ਅਰ ਸਾਵਰੇ ਵਰਨ ਵਾਲਾ ਵਾਸਦੇਵ ਹੈਂ। ਬਹੁੜੋ ਤੂੰ ਮੀਰ ਮੁਕੰਦ ਹੈਂ। ਔਰ ਮੇਰੇ ਹਿਰਦੇ ਕਾ ਆਸਰਾ ਹੈਂ। ਸਰਬ ਜਾਗਾ ਪੂਰਨ ਹੈਂ। ਤੁਝਤੇ ਖਾਲੀ ਜਾਗਾ ਕੋਈ ਨਹੀਂ। ਮੈਨੇ ਭਲੀ ਪਰਕਾਰ ਤੁਝ ਕਉ ਪਹਿਚਾਨਿਆਂ ਹੈ। ਹੇ ਮੇਰੇ ਆਤਮਾ ਜਬ ਐਸੇ ਅਤੀ ਹਰਖਤ ਹੋਇ ਕਰ ਨਾਮੇ ਜੀ ਨੇ ਕਹਾ। ਤਬ ਤਤਕਾਲ ਹੀ ਚਤੁਰਭੁਜ ਰੂਪ ਹੋਇ ਕਰ ਨਾਮੇ ਕਉ ਦਰਸ਼ਨ ਦੀਆ। ਅਰ ਦੋਨੋਂ ਭੁਜਾਂ ਪਸਾਰਕੇ ਨਾਮੇ ਕਉ ਕੰਠ ਸਾਥ ਲਾਇ ਲੀਆ ਅਰ ਨਾਮੇ ਕੇ ਕੰਠ ਸਾਥ ਲਾਗੀ ਹੂਏ ਹੀ ਅੰਤਰ ਧਿਆਨ ਹੋਇ ਗਏ। ਯਾਹੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਹਿਆ ਹੈ ਨਾਮਦੇਉ ਹਰਿ ਜੀ ਬਸਹਿ ਸੰਗਿ। ਤਾਂਤੇ 'ਨਾਮੇ ਨਾਰਾਇਣ ਨਾਹੀ ਭੇਦ'। ਇਸੀ ਤੇ ਹਰੀ ਲਾਲ ਨਾਮੇ ਨਾਰਾਇਣ ਕੇ ਚਰਨੋਂ ਮੈਂ ਨਮਸਕਾਰ ਕਰਤਾ ਹੈ ॥ ੧॥੩॥੭੦॥

ਇਤੀ ਤ੍ਰਿਤੀ ਸਾਖੀ ॥੮੪॥

ਆਗੇ ਚਤੁਰਥ ਸਾਖੀ ਨਾਮਦੇਵ ਜੀਕੀ ਚਲੀ

ਆਤਮ ਦਰਸ਼ੀਓ ਵਾਚ ॥ ਹੇ ਮੇਰੇ ਆਤਮਾ ਅਬ ਹੋਰ ਸਾਖੀ ਮੇਰੇ ਤੇ ਸੁਣ। ਏਕ ਦਿਨ ਨਾਮਦੇਵ ਜੀ ਨੇ ਸੰਤੋਂ ਕੇ ਹਿਤ ਭੋਜਨ

ਕੀਆ। ਅਰ ਆਪ ਭਗਵਤ ਕੇ ਪ੍ਰੇਮ ਮੈਂ ਮਗਨ ਹੋਇ ਹੂਏ ਗੁਨਾ-
ਨਵਾਦ ਗਾਵਤੇ ਹਰੀ ਭਗਵਾਨ ਕੇ ਬਜਾਰ ਮੈਂ ਪੰਜਵਾਂ ਲੈਣੇ
ਕਉ ਗਏ । ਇਸਤੇ ਪੀਛੇ ਸੁਆਨ ਕਾ ਰੂਪ ਧਾਰੇ ਪ੍ਰਭੂ ਮੁਖ
ਮੈਂ ਜੇਤਾ ਅੰਨ ਆਯਾ ਤੇਤਾ ਹੀ ਲੇ ਕਰਕੇ ਭਾਗੇ। ਤਬ ਆਗੇ
ਤੇ ਨਾਮਦੇਵ ਜੀ ਮਿਲੇ। ਅਰ ਤਿਸ ਸੁਆਨ ਕਉ ਅੰਨ ਲੇ
ਜਾਤਾ ਦੇਖ ਕਰ ਕਹਨੇ ਲਾਗੇ।ਹੇ ਸੁਆਮੀ ਜੀ ਰੂਖਾ ਨਾਂ ਖਾਈਓ
ਅਪਨਾ ਬਾਟਾ ਲੇ ਕਰਕੇ ਜਾਈਓ। ਕਾਹੇ ਤੇ ਜੋ ਪੰਗਤ ਮੈਂ ਭੇਦ
ਪੜਤਾ ਹੈ। ਐਸੇ ਕਹਤੇ ਕਹਤੇ ਸੁਆਨ ਕੇ ਮਗਰ ਦੌੜੇ । ਹੇ
ਨਿਜਾਤਮਾ ਆਗੇ ਆਗੇ ਸੁਆਨ ਔਰ ਪੀਛੇ ਤਿਸਕੇ ਨਾਮਦੇਵ
ਜੀ ਚਲੇ ਜਾਵੇਂ। ਜਬ ਤੀਨ ਕੋਸ ਤਕ ਚਲੇ ਗਏ। ਤਬ ਭਗਵਤ
ਪਰਮਾਤਮਾ ਤਿਸਕਾ ਦ੍ਰਿੜ ਪ੍ਰੇਮ ਦੇਖ ਕਰ ਚਤਰ ਭੁਜ ਰੂਪ ਧਾਰ
ਕਰ ਹਸ ਪੜੇ। ਅਰ ਦਰਸਨ ਦੇਕਰ ਅੰਤਰ ਧਿਆਨ ਹੋਇ
ਗਏ ॥ ੧ ॥ ੪ ॥ ੭੧ ॥ ਇਤੀ ਚਤੁਰਥ ਸਾਖੀ ॥੮੫॥

ਆਗੇ ਸਾਖੀ ਪੰਚਮੀ ਨਾਮਦੇਵ ਜੀ ਕੀ ਚਲੀ

ਆਤਮ ਦਰਸੀਓ ਵਾਚ ॥ਹੇ ਨਿਜਾਤਮਾ ਇਸਤੇ ਅਨੰਤਰ
ਏਕ ਦਿਨ ਨਾਮਦੇਵ ਜੀ ਪਰੇਮ ਕਰ ਮਗਨ ਹੋਇ ਹੂਏ ਪੂਰਨ
ਬ੍ਰਹਮ ਪ੍ਰਭੂ ਜੀ ਕੇ ਗੁਨਾਨੁਵਾਦ ਗਾਇਨ ਕਰ ਰਹੇ ਸੇ। ਆਉ
ਕਲੰਦਰ ਕੇਸਵਾ। ਤਬ ਤੁਰਤ ਹੀ ਭਗਵਾਨ ਕਲੰਦਰ ਕਾ ਰੂਪ
ਧਾਰ ਕਰ ਪ੍ਰਗਟ ਹੋਤੇ ਭਏ। ਪਰ ਕੈਸੇ ਪ੍ਰਗਟ ਹੂਏ। ਅਰ
ਬਡੀ ਖੁਸ਼ੀ ਕੋ ਚਿਤ ਮੈਂ ਧਾਰੇ । ਚਰਮ ਕੇ ਬਸਤਰ ਪਹਿਨੇ
ਹੂਏ ਨਾਮੇ ਕੇ ਸਮੀਪ ਆਇ ਖੜੇ। ਆਗੇ ਨਾਮਦੇਵ ਜੀ ਪ੍ਰੇਮ
ਮੈਂ ਮਗਨ ਹੋਇ ਹੂਏ ਦੇਹ ਤੇ ਬਦੇਹ ਕੈਂਸੀਆਂ ਹਾਥ ਮੈਂ ਲੀਏ
ਹਰੀ ਕੇ ਗੁਨਾਨੁਵਾਦ ਗਾਇਨ ਕਰ ਰਹੇ ਸੇ। ਏਤੇ ਮੈਂ ਭਗਵਾਨ
ਨਾਮੇ ਕੇ ਹਾਥ ਤੇ ਤਾਲ ਛੀਨ ਲੇਤੇ ਭਏ। ਅਰ ਬੜਾ ਭਾਰੀ

ਤਿਨ ਕੇ ਤੈਸੇ ਹੋਤੇ ਭਏ। ਹੇ ਨਿਜਾਤਮਾ ਜਬ ਬਲ ਸੈ ਤਾਲ ਛੀਨ ਲੀਏ । ਤਬ ਨਾਮ ਦੇਵ ਨੇਤ੍ਰ ਖੋਲ ਕਰ ਕਲੰਦਰ ਰੂਪ ਧਾਰੇ ਭਗਵਾਨ ਕਉ ਪਹਿਚਾਨਕੇ ਤਿਨਕੇ ਚਰਨੋਂ ਮੈਂ ਨਮਸਕਾਰ ਕਰੀ । ਤਾਹੀ ਛਿਨ ਮੈਂ ਚਤ੍ਰਭੁਜ ਰੂਪ ਆਪਣਾ ਦਿਖਾਇ ਕਰ ਨਾਮ ਦੇਵ ਜੀ ਕਉ ਅੰਤਰਯਾਮੀ ਅੰਤਰ ਧਿਆਨ ਹੋ ਗਏ ॥ ੧ ॥ ੫ ॥ ੧੨ ॥ ਇਤੀ ਪੰਚਮ ਸਾਖੀ ॥ ੯੬ ॥

ਆਗੇ ਛੇਵੀਂ ਸਾਖੀ ਨਾਮਦੇਵ ਜੀ ਕੀ ਚਲੀ

ਆਤਮ ਦਰਸੀਓਂ ਵਾਚ ॥ ਹੇ ਨਿਜਾਤਮਾ ਹੋਰ ਸਾਖੀ ਨਾਮਦੇਵ ਜੀ ਕੀ ਮੇਰੇ ਤੇ ਸੁਣ। ਏਕ ਦਿਨ ਕਿਸੀ ਪੁਰਸ਼ ਨੇ ਨਾਮਦੇਵ ਕੇ ਆਗੇ ਦੂਧ ਕਾ ਛੰਨਾ ਲਿਆਇ ਰਾਖਿਆ। ਤਬ ਨਾਮ ਦੇਵ ਦੂਧ ਕਉ ਲੈਕਰ ਠਾਕਰੋਂ ਕੇ ਮੰਦਰ ਮੈਂ ਚਲੇ ਗਏ। ਆਗੇ ਪਾਂਡਿਓਂ ਕੀ ਮੰਦਰ ਮੈਂ ਬਡੀ ਭਾਰੀ ਭੀਰ ਹੋਇ ਰਹੀ ਸੀ। ਕਿਸਤੇ ਜੋ ਠਾਕਰ ਜੂ ਕੀ ਆਰਤੀ ਕਰ ਰਹੇ ਸੇ ਤਬ ਨਾਮੇ ਕੌ ਮੰਦਰ ਮੈਂ ਬੈਠਾ ਦੇਖ ਕਰ ਬ੍ਰਹਮਣ ਕੈਹਨੇ ਲਾਗੇ ਅਰੇ ਸੂਦਰ ਈਹਾਂ ਤੂੰ ਕਿਓਂ ਆਇਆ ਹੈਂ। ਤਬ ਨਾਮਦੇਵ ਜੀ ਨੇ ਕਹਾ ਹੇ ਬ੍ਰਹਮਣੋਂ ! ਮੈਂ ਠਾਕਰ ਜੀ ਕਉ ਦੂਧ ਪਿਵਾਵਣੇ ਆਇਆ ਹੌਂ ਹੇ ਮੇਰੇ ਆਤਮਾ ਐਸੇ ਸੁਣ ਕਰ ਪਾਂਡਿਓਂ ਨੇ ਕਹਾ ਈਹਾਂ ਛੀਪੇ ਕਾ ਅਧਿਕਾਰ ਨਹੀਂ। ਜਾਉ ਈਹਾਂ ਤੇ ਚਲੇ ਜਾਓ। ਬਹੁੜ ਨਾਮੇ ਜੀ ਨੇ ਕਹਾ। ਹੇ ਬ੍ਰਾਹਮਣੋਂ ਮੁਝ ਕੌ ਅਤਿਸੈ ਕਰ ਭਗਤ ਕੀ ਸੇਵਾ ਮੈਂ ਸਨੇਹ ਹੈ। ਜਬ ਪੁਨਾ ਅਹੰਕਾਰੀਓਂ ਨੇ ਕਹਾ ਤੇਰੇ ਗ੍ਰਹ ਮੈਂ ਪਥਰ ਬਹੁਤ ਹੈਂ ਜਾਉ ਤਿਨ ਕਉ ਜਾਇ ਕਰ ਦੂਧ ਪੀਵਾਵੋ ਹੇ ਨਿਜਾਤਮਾਂ ਊਹਾਂ ਮੰਦਰ ਮੈਂ ਜੋ ਗਿਆਨਵਾਨ ਬ੍ਰਹਮਣ ਥੇ ਭਲੇ ਭਲੇ ਸ੍ਰਿਸ਼ਟ ਸੋ ਤਿਨੋਂ ਕੁਟਲ ਸੁਭਾਵ ਵਾਲਿਓਂ ਬ੍ਰਾਹਮਣੋਂ ਕਉ ਕਹਣੇ ਲਾਗੇ। ਹੇ ਦਿਜੋਤਮੋਂ ਪ੍ਰਭੂ ਬਨਵਾਰੀ ਜੀ ਕਉ

ਪਰੇਮ ਪ੍ਰੈ ਹੈ ਕਿਛੁ ਜਾਤ ਪਾਤ ਕਿਸੀ ਕੀ ਪ੍ਰੈ ਨਹੀ। ਤਾਂਤੇ ਤਿਸਕੋ ਮਤ ਰੋਕੋ ਅੰਤਰ ਜਾਨੇ ਦੇਹੋ। ਹੇ ਹਰੀ ਲਾਲ ਜਬ ਐਸੇ ਅਹੰ-ਕਾਰੀਓਂ ਬ੍ਰਾਹਮਣੋਂ ਨੇ ਸ੍ਰਵਣ ਕਰਾ। ਤਬ ਕੋਪ ਕਰਕੇ ਭੁਜਾ ਫੜ ਕਰ ਨਾਮੇਕਉ ਧਕੇ ਦੇਕੇ ਮੰਦਰ ਤੇ ਬਾਹਿਰ ਨਿਕਾਸ ਦੀਆ। ਹੇ ਮੇਰੇ ਆਤਮਾ ਪਿਆਰਾ ਹੈ ਨਾਮਾ ਛੀਪਾ ਜਿਸਕੋ ਤਿਸ ਐਸੇ ਸਰਬਾਤਮ ਪੁਰਖ ਕੇ ਰਿਦੇ ਮੈਂ ਭਾਰੀ ਖੋਭਹੋਤਾ ਭਯਾ ਅਰ ਨਾਮਾ ਜੀ ਖੋਭ ਤੇ ਰਹਤ ਭਗਵਤ ਕੇ ਗੁਨਾਨੁਵਾਦ ਗਾਵਤੇ ਦਿਵਾਲੇਕੇ ਪੀਛੇ ਜਾਇ ਖੜੇ ਹੂਏ ਅਰ ਲਾਗੇ ਊਹਾਂ ਬੈਠ ਕਰ ਦੀਨਬੰਧੂ ਕੇ ਚਰਨਾਂ ਮੈਂ ਪ੍ਰਾਰਥਨਾਂ ਕਰਨੇ। ਹੇਮੇਰੇ ਪ੍ਰਭੂ ਹੀਨ ਜਾਤ ਮੇਰੇ ਕਉ ਕਾਹੇ ਕੋ ਦਈ।ਜੇਕਰ ਆਪਣੇ ਚਰਨੋਂ ਕੀ ਪ੍ਰੀਤੀ ਮੁਝੇ ਦੀਨੀ ਸੀ ਤਬ ਊਚ ਗ੍ਰਹ ਵਿਖੇ ਮੁਝੇ ਜਨਮ ਦੇਤੇ। ਕਾਹੇ ਤੇ ਇਹ ਪਖੰਡੀ ਲੋਕ ਤੇਰੀ ਨਿੰਦਾ ਕਰਤੇ ਹੈਂ ਅਰ ਤੁਝੇ ਪਾਥਰ ਕਹਿਆ ਕਰਤੇ ਹੈਂ। ਇਹ ਭਾਰੀ ਦੋਖ ਮੇਰੇ ਚਿਤ ਵਿਖੇ ਹੋਇ ਰਹਿਆ ਹੈ। ਹੇ ਮੇਰੇ ਨਿਜਾਤਮਾਂ ਜਬ ਐਸੇ ਨਾਮਦੇਵ ਜੀ ਨੇ ਕਹਾ। ਤਬ ਸੰਤੋਂ ਕੀ ਅਵਗਿਆ ਜੋ ਦੀਨ ਦੁਖਭੰਜਨ ਨੈਕ ਨਹੀ ਸਹਾਰ ਸਕਤੇ ਸੋ ਮਨਵਿਖੇ ਐਸਾ ਰੋਖ ਕਰਤੇ ਭਏ। ਜੈਸੇ ਅਗਸਤ ਜੀਨੇ ਰੋਖ ਕਰ ਸਮੁੰਦਰ ਸੁਕਾਇ ਦੀਆ ਥਾ। ਤੈਸੇ ਹੀ ਠਾਕਰ ਜੀਨੇ ਰੋਖ ਕਰ ਮੰਦਰ ਕਉ ਫੇਰ ਦੀਆ। ਫੇਰ ਨਾਮਾ ਜੀ ਕੇ ਸਨਮੁਖ ਹੈਕਰ ਦੂਧ ਕੋ ਅਚਵ ਕਰ ਕਹਤੇ ਭਏ। ਹੇ ਨਾਮਾਂ ਤੁਝ ਕਉ ਭੇਖੀ ਦਿਜੋਂ ਨੇ ਕਸ਼ਟ ਦੀਆ ਹੈ। ਤਾਂਤੇ ਜੋ ਤੂੰ ਕਹੇਂ ਸੋਈ ਮੈਂ ਕਰਤਾ ਹੋਂ। ਐਸੇ ਸੁਣ ਕਰ ਨਾਮਾ ਜੀ ਨੇ ਕਹਾ ਹੇ ਜਾਦਵ ਪਤਿ ਮੇਰੀ ਇਛਾ ਆਪ ਕੋ ਦੂਧ ਪੀਵਾਵਣੇ ਕੀ ਸੀ। ਸੋ ਤਊ ਆਪ ਨੇ ਮੰਦਰ ਫੇਰ ਕਰ ਪਾਨ ਕਰ ਹੀ ਲੀਆ ਹੈ। ਤਾਂਤੇ ਦਿਜ ਜੋ ਭਿਖਾਰੀ ਹੈਂ ਸੋ ਇਸ ਪ੍ਰੇਮਕੀਬਾੜ ਕਊ ਕਬ ਜਾਨਤੇ ਹੈਂ।

ਹੇ ਮਾਧਵ ਜੀ ਤੇਰੀ ਮਾਇਆ ਮਹਾਂ ਪਰਬਲ ਹੈ । ਜਿਸਨੇ ਤੀਨੋਂ ਲੋਕੋਂ ਕੇ ਜੀਵ ਸਹਿਤ ਲੋਕ ਪਾਲੋਂ ਕੇ ਵਸ ਕਰ ਲੀਏ ਹੈਂ। ਹੇ ਮੇਰੇ ਆਤਮਾ ਦੇਖ ਸੰਤੋਂ ਕਾ ਸੁਭਾਵ ਪੁਨਾਂ ਬਰਾਹਮਣੋਂ ਕਉ ਹਰੀ ਭਗਵਾਨ ਤੇ ਬਖਸ਼ਾਵਤੇ ਭਏ । ਅਰ ਆਪ ਤ੍ਰਿਭਵਣ ਪਤੀ ਕੇ ਚਰਨੋਂ ਮੈਂ ਦੋਨੋਂ ਹਾਥ ਜੋੜ ਕਰ ਸੀਸ ਨਿਵਾ ਕੈ ਨਮਸਕਾਰ ਕਰੀ। ਤਬ ਤਿਸੀ ਖਿਨ ਮੈਂ ਸਾਰਿਗਪਾਨ ਅੰਤਰ ਧਿਆਨ ਹੋਤੇ ਭਏ। ਤਾਂਤੇ ਦੇਖ ਹੇ ਨਿਜਾਤਮਾ ਭਗਤੋਂ ਸੰਤੋਂ ਕਾ ਸੁਭਾਵ ਅਵਗਨਵਾਨੋਂ ਪਰ ਭੀ ਗੁਣ ਕਰਤੇ ਹੈਂ । ਐਸੇ ਕੌਤਕ ਦੇਖ ਕਰ ਜੇਤੇ ਬ੍ਰਾਹਮਣ ਥੇ ਸੋ ਸਰਬ ਨਾਮਦੇਵ ਜੀ ਕੇ ਚਰਨੋਂ ਮੈਂ ਗਿਰ ਪੜੇ । ਔਰ ਆਪਨੀ ਭੂਲ ਕਉ ਨਾਮਦੇਵ ਜੀ ਤੇ ਬਖਸ਼ਾਵਤੇ ਭਏ । ਤਬ ਨਾਮਾ ਜੀ ਸਰਬ ਕਉ ਧੀਰਜ ਦੇ ਕਰ ਆਪ ਭਗਵਤ ਕੇ ਗੁਨਾਨੁਵਾਦ ਗਾਵਤੇ ਪਰੇਮ ਮੈਂ ਮਗਨ ਹੋਇ ਹੂਏ ਤਹਾਂ ਤੇ ਸਿਧ ਕਰਤੇ ਭਏ ॥ ੧॥ ੬ ॥ ੭੩ ॥ ਇਤੀ ਖਸ਼ਟਮ ਸਾਖੀ॥ ੮੧ ॥

## ਆਗੈ ਸਾਖੀ ਸਪਤਮੀ ਨਾਮਦੇਵ ਜੀ ਕੀ ਚਲੀ

ਆਤਮ ਦਰਸੀਓ ਵ੍ਹਾਚ॥ ਸੁਨਿ ਸਾਖੀ ਮਨ ਜਪਿ ਪਿਆਰ॥ ੧॥ ਹੇ ਮੇਰੇ ਨਿਜਾਤਮਾ ਹੋਰ ਸਾਖੀ ਸੁਣ । ਨਾਮਦੇਵ ਜੀ ਆਠੋਂ ਪਹਿਰ ਪ੍ਰੇਮ ਕਰਕੇ ਨਾਮ ਜਪਤੇ ਰਹਤੇ ਸੇ ਕਿਸੀਕਾਲ ਭੀ ਮਨ ਕੋ ਨਾਮ ਜਪਣੇ ਤੇ ਖਾਲੀ ਰਹਣੇ ਨਹੀ ਦੇਤੇ ਸੇ। ਤਬ ਹੀ ਤਿਨਕੇ ਕਾਰਜ ਅੰਤਰਯਾਮੀ ਸਰਬ ਹੀ ਸਵਾਰਤਾ ਥਾ। ਜਬ ਤੂੰ ਭੀ ਤਿਸ ਪਰਮਾਤਮਾਂ ਕੇ ਨਾਮ ਕਉ ਵੈਸੇ ਹੀ ਪਿਆਰ ਕਰਕੇ ਜਪਹਿੰਗਾ । ਤਬ ਤੁਮਾਰੇ ਭੀ ਵੈਸੇ ਹੀ ਸਰਬ ਕਾਰਜ ਜਗਤਬੰਧੂ ਸਵਾਰੇਗਾ। ਹੇ ਮੇਰੇ ਆਤਮਾ ਅਬ ਤੂੰ ਅਸਚਰਜ

ਸਾਖੀ ਮੇਰੇ ਤੇ ਨਾਮਦੇਵ ਜੀ ਕੀ ਸੁਣਿ। ਏਕ ਦਿਨ ਸੰਧਿਆ ਕੇ ਸਮੈਂ ਅਚਾਨਕ ਹੀ ਨਾਮੇ ਜੀ ਕੀ ਕੁਟੀਆ ਕਉ ਅਗਨੀ ਲਾਗ ਪੜੀ। ਤਬ ਛਿਨ ਮੈਂ ਹੀ ਸਰਬ ਬਿਭੂਤੀ ਨਸ਼ਟ ਹੋਇ ਗਈ। ਔਰ ਜੋ ਕੁਛ ਜੁਆਲਾ ਤੇ ਬਾਕੀ ਸੇਸ ਬਚਾ ਦੇਵਨੇਤ ਕਰ ਤਿਸ ਕਉ ਆਪ ਨਾਮਦੇਵ ਤਿਸੀ ਕਾਲ ਮੈਂ ਅਗਨੀ ਕਉ ਹਰੀ ਰੂਪ ਜਾਣ ਕਰ ਕਹਤੇ ਭਏ। ਹੇ ਕਮਲ ਲੋਚਨ ਇਹ ਵਸਤ ਕਾਹੇ ਕਉ ਛਾਡ ਚਲੇ ਹੋ ਇਸ ਕਉ ਭੀ ਆਪ ਅਨੁਗ੍ਰਹ ਕਰ ਅੰਗੀ ਕਾਰ ਕਰੋ। ਐਸੇ ਕਹ ਕਰ ਹੇ ਮੇਰੇ ਆਤਮਾ ਜੇਤੀ ਸਮਿਗਰੀ ਬਾਕੀ ਸੇਸ ਰਹੀ ਥੀ। ਤਿਸ ਕਉ ਭੀ ਉਠਾਇ ਕਰ ਭਗਤ ਨੇ ਅਗਨ ਮੈਂ ਡਾਰ ਦੀਆ। ਜਬ ਸਰਬੰਸ ਹੀ ਜਲ ਗਿਆ ਤਬ ਨਿਰਸੰਕਲਪਤਾ ਕਾ ਅਨੰਦ ਜਾਣ ਕਰ ਭਗਵੰਤ ਕਾ ਉਪਕਾਰ ਸਮਝਤੇ ਭਏ। ਹੇ ਨਿਜਾਤਮਾ ਐਸੀ ਧੀਰਜ ਭਗਤ ਕੀ ਦੇਖ ਕਰ ਪ੍ਰਭੂ ਗਿਰਧਾਰੀ ਜੀ ਹਸਤੇ ਭਏ। ਅਰ ਪੁਨਾ ਪੁਨਾ ਪੁਲਕਤ ਹੋਤੇ ਭਏ। ਤਿਸਤੇ ਅਨੰਤਰ ਵਾਮਦੇਵ ਜੀ ਨੇ ਨਾਮੇ ਕਉ ਕਹਾ। ਹੇ ਪੁਤਰ ਸਾਰਾ ਭਵਨ ਜਲ ਗਿਆ ਹੈ। ਛਾਨ ਬਿਨਾਂ ਅਤੀ ਕਸ਼ਟ ਹੋਤਾ ਹੈ। ਤਾਂਤੇ ਬਾਂਸ ਤ੍ਰਿਣਾਦੀ ਜਾਇਕਰ ਕਹੂੰ ਤੇ ਲੇ ਆਓ। ਅਰ ਇਹ ਦਾਮ ਮੇਰੇ ਤੇ ਤੁਮ ਲੇ ਜਾਵੋ। ਐਸੇ ਕਹ ਕਰ ਵਾਮਦੇਵ ਜੀ ਨੇ ਨਾਮੇ ਕਉ ਕਿਛਕ ਦਾਮ ਦੀਏ। ਤਬ ਦਾਮ ਲੇਕਰ ਨਾਮਾ ਜੀ ਨਗਰ ਤੇ ਬਾਹਰ ਨਿਕਸੇ ਤਬ ਆਗੇ ਤੇ ਸੰਤੋਂ ਕੀ ਜਮਾਤ ਮਿਲੀ। ਹੇ ਹਰੀਲਾਲ ਤਬ ਵਹੁ ਸੰਤ ਭਗਤ ਤੇ ਪੂਛਤ ਭਏ ਹੇ ਭਾਈ ਭਗਤਾ ਹਮ ਕਉ ਕੋਈ ਐਸਾ ਸੇਠ ਬਤਾਇ ਜੋ ਹਮ ਕਉ ਭੋਜਨ ਦੇਵੈ। ਤਬ ਨਾਮੇ ਜੀ ਨੇ ਕਹਿਆ ਹੇ ਸੰਤੋ ਮੈਂ ਏਕ ਸੇਠ ਕਾ ਚਾਕਰ ਹੌਂ। ਸੋ ਤਿਸ ਸੇਠ ਨੇ ਹਮ ਕਉ ਯਹਿ ਸੇਵਾ ਸਉਂਪੀ ਹੈ। ਅਰਥੇਹ ਜੋ ਛਾਨ ਕੇ ਹਿਤ ਯਹ

ਮੋਕਉ ਦਾਮ ਦੀਏ ਹੈਂ । ਸੋ ਜੇਕਰ ਇਨ ਤੇ ਤੁਮਾਰੇ ਛਾਦਨ ਭੋਜਨ ਹੋਵੈ ਤਬ ਤੁਮ ਮੇਰੇ ਤੇ ਲੈ ਲਵੋ । ਐਸੇ ਕਹਕਰ ਸਾਧੋਂ ਕਉ ਸਾਥ ਲੇਕਰ ਵਹੁ ਦਾਮ ਨਾਮੇ ਜਾਇ ਬਾਣੀਏਂ ਕੇ ਹਾਥ ਮੈਂ ਦੀਏ । ਅਰ ਕਹਾ ਇਸ ਦਾਮ ਕਾ ਸੀਧਾ ਜੇਤਾ ਆਵੈ ਤੇਤਾ ਇਨ ਸਾਧੋਂ ਕਉ ਦੇ ਦੇਵਹੁ । ਐਸੇ ਜਬ ਨਾਮੇ ਨੇ ਕਹਾ । ਤਬ ਬਾਣੀਏਂ ਨੇ ਸੀਧਾ ਜੋਖ ਕਰ ਸੰਤੋਂ ਕੇ ਪਲੇ ਪਾਇ ਦੀਆ।ਤਬ ਸੰਤ ਸੀਧਾ ਲੈ ਕਰਕੇ ਕਹਨੇ ਲਾਗੇ ਹੇ ਭਾਈ ਪੁਰਖਾ ਈਸਰ ਕੀ ਮਾਇਆ ਸਦਾ ਤੁਮਾਰੇ ਸੋਠ ਪਰ ਰਹੇ । ਜਿਸਕੇ ਹਿਤ ਤੈਨੇ ਹਮ ਕਉ ਭੋਜਨ ਦੀਆ ਹੈ। ਹੇ ਨਿਜਾਤਮਾ ਐਸੇ ਕਹ ਕਰ ਵਹੁ ਸੰਤ ਚਲਦੇ ਰਹੇ। ਪਾਛੇ ਨਾਮਦੇਵ ਜੀ ਛੰਨ ਕਉ ਸਿਮ੍ਰਿਤ ਕਰਕੇ ਅਤੀ ਹਿਰਦੇ ਮੈਂ ਸੁਕਚ ਕਰ ਊਹਾਂ ਕੇ ਊਹਾਂ ਹੀ ਲੰਬੇ ਪੜ ਰਹੇ। ਜਬ ਨਾਮਾਂ ਜੀ ਸਾਂਝ ਤਕ ਗ੍ਰਹ ਮੈਂ ਨ ਆਏ। ਤਬ ਬਾਮਦੇਵ ਨੇ ਕੰਨਿਆਂ ਕੇ ਪ੍ਰਤੀ ਕਹਾ ਹੇ ਪੁਤਰੀ ਅਬ ਤਕ ਨਾਮਾਂ ਜੀ ਨਹੀ ਆਏ ਕਿਆ ਜਾਨੀਐ ਕਉਨਸਾ ਕਾਰਨ ਹੂਆ ਏਕ ਤੋ ਸੀਤ ਕਾ ਸਮਾ ਹੈ।ਦੂਸਰਾ ਤਸਕਰ ਕਾ ਭੀ ਭਾਰੀ ਭੈ ਹੈ।ਐਸੇਹੀਚਿਤਵਦੇ ਚਿਤਵਤੇ ਰਾਤ ਕਉ ਬਤੀਤ ਕੀਆ। ਅਰ ਉਧਰ ਨਾਮਾ ਜੀ ਆਪਣੇ ਚਿਤ ਮੈਂ ਭਾਰੀ ਭੈ ਕਉ ਪ੍ਰਾਪਤ ਹੂਏ। ਕਿਆ ਕਿ ਮਾਤਾ ਮੁਝ ਕਉ ਗਾਰੀ ਦੇਵੇਗੀ । ਹੇ ਨਿਜਾਤਮਾ ਐਸੇ ਦੋਨੋਂ ਦਿਸਾ ਸੋਚ ਹੋਤੀ ਦੇਖ ਕਰ ਭਗਵਤ ਵਾਸਦੇਵ ਜੀ ਕੇ ਚਿਤ ਮੈਂ ਭੀ ਸੋਚ ਆਈ। ਅਰਮੇਹ ਜੋ ਬਰਖਾ ਬਹੁਤ ਪੜ ਰਹੀ ਹੈ ਜਹਾਂ ਤਹਾਂ ਜਲ ਹੀ ਪਸਰ ਰਿਹਾ ਹੈ। ਐਸੇ ਆਪਣੇ ਚਿਤਮੈਂ ਭਗਤ ਰਛਕ ਜਾਣ ਕਰ ਅਰ ਗੱਡਾ ਲਾਦ ਕੇ ਸਰਬ ਸਮਿਗ੍ਰੀ ਕਾ ਆਇ ਵਾਮ-ਦੇਵ ਜੀ ਪ੍ਰਤੀ ਕਹਾ । ਹੇ ਵਾਮਦੇਵ ਇਹ ਸਮਿਗ੍ਰੀ ਮੁਝ ਕਉ ਦੇਕਰ ਨਾਮੇ ਜੀ ਨੇ ਭੇਜਿਆ ਹੈ ਛਾਨ ਕੇ ਛਾਵਣੇ ਹਿਤ ਔਰ

ਆਪ ਬਾਗ ਮੈਂ ਸੁਖ ਪੂਰਬਕ ਸੈਨ ਕਰ ਰਿਹਾ ਹੈ। ਹੇ ਮੇਰੇ ਆਤਮਾ ਐਸੇ ਕਹਕਰ ਪਾਰਬ੍ਰਹਮ ਪਰਮੇਸਰ ਭਗਤ ਕੀ ਛਾਨ ਕੋ ਪ੍ਰੀਤ ਸਹਤ ਆਪ ਦੀਨਾ ਨਾਥ ਬਾਂਧਤੇ ਭਏ। ਔਰ ਇਸ ਕਉਤਕ ਕਉ ਬਿਓਮ ਮੈਂ ਦੇਵਤਾ ਦੇਖ ਦੇਖਕੇ ਕਵਲ ਨੈਨ ਕੇ ਮੁਖ ਕੀ ਉਪਮਾ ਸਦਕੇ ਬਲਿਹਾਰ ਕੁਰਬਾਨ ਕੁਰਬਾਣ ਹੋਤੇ ਭਏ। ਤਬ ਸੁਰੋਂ ਕੋ ਭੀ ਲਖ ਕਰ ਭਗਵਾਨ ਨੈਨ ਨਿਵਾਇ ਕਰ ਕੁਛ ਮੁਸਕ੍ਰਾਇ ਕਰ ਹਿਰਦੇ ਮੈਂ ਪ੍ਰਸੰਨ ਹੋਤੇ ਭਏ। ਹੇ ਹਰੀ ਲਾਲ ਤਿਸ ਸਮੇਂ ਕੀ ਸੋਭਾ ਪਰਮ ਬ੍ਰਹਮ ਪਰਮਾਤਮਾਂ ਕੇ ਮੁਖ ਕੀ ਮੈਂ ਕਿਆ ਕਰਕੇ ਵਰਨਨ ਕਰੋਂ ਮੇਰੇਤੇ ਕਹੀ ਨਹੀ ਜਾਤੀ। ਐਸੀ ਛਾਨ ਭਗਵਤ ਪਰਮ ਤਮਾਂ ਨੇ ਬਾਧੀ ਜਿਸ ਕੀ ਕ੍ਰਾਂਤੀ ਕਉ ਦੇਖ ਦੇਖ ਕਰ ਸਰਬ ਲੋਕ ਮਾਂਨੋਂ ਠੱਗੇ ਗਏ। ਯਹ ਨਿਸਚੇ ਕਰੈਂ ਕਿਆ ਕਿ ਇੰਦ੍ਰ ਕੇ ਸਦਨ ਕੀ ਸੋਭਾ ਸਾਰੀ ਚੁਰਾਇ ਕਰ ਮਾਨੋਂ ਈਹਾਂ ਹੀ ਲਿਆਇ ਧਰੀ ਹੈ। ਜਬ ਛੱਪਰੀ ਕਉ ਦੀਨਾ ਨਾਥ ਬਾਂਧ ਰਹੇ ਤਬ ਵਿਦਿਆ ਮਾਂਗ ਕੇ ਵਾਮਦੇਵ ਤੇ ਚਲਤੇ ਭਏ। ਤਿਸ ਵਿਛੁਕੇ ਚਲਣੇ ਕੀ ਸੋਭਾ ਪਰ ਹੇ ਹਰੀਲਾਲ ਕੋਟਨ ਕੋਟਾਨ ਮਦਨ ਕੀ ਛਬ ਕਉ ਵਾਰਣੇ ਕਰੋਂ। ਹੇ ਨਿਜਾਤਮਾ ਤਿਸ ਛੰਨ ਕੀ ਸੋਭਾ ਕਉ ਦੇਖ ਕਰ ਚਲਤੀ ਵੇਰ ਵਾਮਦੇਵ ਹਰ ਦੇਵ ਪ੍ਰਤੀ ਕਹਾ। ਹੇ ਭਾਈ ਰਾਮ ਕੇ ਪਿਆਰੇ ਤੈਨੇ ਬਡਾ ਕਾਰਜ ਅਦਭੁਤ ਕੀਆ ਹੈ। ਤਾਂਤੇ ਕੁਝ ਮਜੂਰੀ ਭੀ ਆਪ ਲੈ ਕਰਕੇ ਜਾਈਏ। ਹੇ ਮੇਰੇ ਆਤਮਾ ਐਸੇ ਸੁਣ ਕਰ ਆਗੇ ਤੇ ਜਗਦੀਸਰ ਨੇ ਕਹਾ ਹੇ ਵਾਮਦੇਵ ਮੁਝ ਕਉ ਮਜੂਰੀ ਸਾਰੀ ਗਿਨਕਰ ਨਾਮੇ ਜੀ ਨੇ ਦੇ ਦਈ ਹੈ। ਅਬ ਤੁਮ ਨਾਮੇ ਕਉ ਬਾਗ ਤੇ ਜਾਇ ਕਰਕੇ ਲੇ ਆਵੋ। ਐਸੇ ਸੁਨਕਰ ਬਾੜੀ ਤੇ ਵਾਮਦੇਵ ਨੇ ਜਾਇ ਬਾਗ ਮੈਂ ਸੋਇਆ ਹੂਆ ਨਾਮੇ ਕਉ ਜਗਾਯਾ ਤਦ

ਵਾਮਦੇਵ ਨੇ ਕਹਾ ਹੇ ਪੁਤ੍ਰ ਤੇਰੇ ਕਉ ਭਲੀਸਰੀ ਹੈ।ਤੈਨੇ ਜੋ ਬਾਢੀ ਭੇਜਿਆ ਥਾ ਸੋ ਬਡਾ ਬੁਧੀਮਾਨ ਥਾ ਐਸਾ ਕਾਰੀਗਰ ਤਉ ਮੈਨੇ ਆਪਨੀ ਸਾਰੀ ਬੈਸਮੈਂ ਨਾਹੀ ਕੋਈ ਸੁਨਾਹੈਔਰਨਾਹੀ ਇਨਨੇਤ੍ਰੋਂ ਕਰ ਦੇਖਿਆ ਹੈ। ਔਰ ਤਿਸਨੇ ਮਜੂਰੀ ਲੀਏ ਤੇ ਬਿਨਾ ਐਸੀ ਛੰਨ ਸਵਾਰ ਧਰੀ ਹੈ।ਜਿਸਕੇ ਸਾਮਾਨਜ ਤੀਨੋ ਲੋਕੋਂ ਮੈਂ ਸੁੰਦਰ-ਤਾਈ ਕਿਸੀ ਕੀ ਨਹੀਂ। ਤਾਂਤੇ ਹੇ ਪੁਤ੍ਰ ਅਬ ਤੂੰ ਚਲ ਕਰਕੈ ਵਾਂ ਕਉ ਦੇਖ। ਹੇ ਮੇਰੇ ਆਤਮਾ ਐਸੇ ਸੁਣ ਕਰ ਨਾਨੇ ਕੇ ਮੁਖਤੇ ਅਚਰਜ ਹੋਇਕਰ ਨਾਮਦੇਵ ਆਪਨੇ ਗ੍ਰਹ ਆਵਤੇ ਭਏ। ਜਬ ਆਇ ਕਰ ਛੰਨਕੋ ਦੇਖੇ ਤਬ ਮਹਾਂ ਸੁੰਦਰ ਅਦਭੁਤ ਪ੍ਰਕਾਸ਼ਮਾਨ ਨਜ਼ਰ ਆਵੇ. ਕੈਸੇ ਦੂਰ ਤੇ ਦੂਰ ਤਉ ਐਸੇ ਭਾਸੇ ਕਿ ਰਤਨ ਮਣੀ ਹੀਰਿਓਂ ਕਰ ਜੜਤ ਹੈ। ਜਬ ਪਾਸ ਆਇ ਕਰਕੈ ਕੋਈ ਦੇਖੈ ਤਬ ਤ੍ਰਿਣ ਬਾਂਸ ਸੇ ਨਜਰ ਆਵੇ। ਐਸਾ ਅਚਰਜ ਅਦਭੁਤ ਕਉ-ਤਕ ਦੇਖ ਕਰ ਨਾਮੇ ਕਾ ਚਿਤ ਹਿਮਾਂਲੇ ਰੂਪੀ ਪ੍ਰੇਮ ਵਿਖੇ ਗਲਤ ਹੋਇ ਗਇਆ। ਤਬ ਆਸ ਪਾਸ ਕੇ ਜੋ ਪੜੋਸੀ ਸੇ ਤਿਸ ਛੰਨ ਕਉ ਦੇਖ ਕਰ ਨਾਮੇ ਜੀ ਪ੍ਰਤੀ ਕਹਣੇ ਲਾਗੇ। ਹੇ ਨਾਮਦੇਵ ਐਸੀ ਛੰਨ ਤੈਨੇ ਕਉਨ ਸੇ ਬਾਢੀ ਤੇ ਕਰਾਈ ਹੈ। ਤਾਂਤੇ ਤੇਰੇ ਤੇ ਦੁਗਨੀ ਮਜੂਰੀ ਹਮ ਦੇਤੇ ਹੈਂ ਹਮ ਕਉ ਭੀ ਵਹੁ ਬਾਢੀ ਬਤਾਇ ਦੇ। ਹੇ ਨਿਜਾਤਮਾ ਐਸੇ ਸੁਣ ਕਰ ਪੜੋਸੀਓਂ ਕੀ ਬਾਣੀ ਕਉ ਨਾਮਦੇਵ ਜੀ ਨੇ ਕਹਾ। ਹੇ ਭੋਲੀ ਨਾਰ ਐਸਾ ਕੌਨ ਹੈ ਜੋ ਉਸ ਬੇਢੀ ਕਉ ਨਿਹਾਰ ਸਕੇ। ਵਹੁ ਬੇਢੀ ਤਉ ਪਰੀਤ ਕੀ ਮਜੂਰੀ ਮਾਂਗਤਾ ਹੈ। ਧਨ ਕੇ ਦੇਨੇ ਕਰ ਤਿਸਕੀ ਪ੍ਰਾਪਤ ਨਹੀ ਹੋਤੀ। ਏਤਾ ਸੁਣ ਕਰ ਪੜੋਸਣ ਨੇ ਕਹਾ। ਕੈਸੀ ਹਮ ਪਰੀਤ ਕਰੈਂ।ਜਿਸ ਰੀਤੀ ਆਇ ਕਰ ਵਹੁ ਛਾਨ ਕੋ ਬਾਂਧ ਦੇਵੈ ਸੋ ਰੀਤ ਹਮਕੋ ਹੇ ਨਾਮਾਂ ਬਤਾਈਏ। ਐਸੇ ਸੁਣ ਕਰ ਬਹੁੜ ਨਾਮੇ ਨੇ ਕਹਾ

ਰੀ ਬਾਈ ਬਿਤ ਸੁਤ ਧਨ ਭਾਈ ਸਭ ਕੋ ਤਯਾਗ ਕਰ ਪ੍ਰੇਮਾਭਗਤ ਕਰਹੁ। ਖਿਨਾ ਪ੍ਰੇਮਾਭਗਤ ਤੇ ਦੂਰ ਤੇ ਦੂਰ ਹੈ ਬੇਢੀ ਕੀ ਪ੍ਰਾਪਤੀ ਤੁਮ ਕਉ ਮੈਂ ਢੂੰਡਕਰ ਕਹਾਂਤੇ ਲਿਆਇ ਦੇਵੋਂ।ਹੇ ਨਾਮਦੇਵ ਤੇਰੇ ਬੇਢੀ ਮੈਂ ਏਕ ਛੰਨ ਕੇ ਸਵਾਰਨੇ ਕਾ ਹੀ ਗੁਨ ਹੈ, ਵਾ ਕੋਈ ਔਰ ਭੀ ਹੈ। ਐਸੇ ਸੁਣਤੇ ਹੀ ਨਾਮਦੇਵ ਨੇ ਕਹਾ। ਰੀ ਬਾਈ ਮੇਰੇ ਬੇਢੀ ਮੈਂ ਬਡੇ ੨ ਗੁਨ ਹੈਂ। ਕਿਤਨੇਕ ਮੈਂ ਤੇਰੇ ਪ੍ਰਤੀ ਫੋਲ ਕਰਕੇ ਕਹੋਂ ਰੀ ਬਾਈ ਮੇਰੇ ਬੇਢੀ ਨੇ ਹੀ ਸਮੁੰਦਰ ਪਰ ਪੁਲ ਬਾਂਧੀ ਹੈ। ਅਰ ਮੇਰੇ ਬੇਢੀ ਨੇ ਹੀ ਧ੍ਰੂਹ ਕਉ ਅਟਲ ਪਦਵੀ ਦਈ ਹੈ। ਪੁਨਾ ਮੇਰੇ ਬੇਢੀ ਨੇ ਹੀ ਰੌਵਣ ਕੋ ਦਸ ਸਿਰ ਕਾਟੇ ਹੈਂ। ਅਰ ਸੀਤਾ ਕਉ ਲੰਕਾ ਤੇ ਮੋੜ ਕਰ ਆਪਣੇ ਗ੍ਰਹ ਅਯੁਧਿਆ ਮੈਂ ਲੇ ਆਏ ਹੈਂ। ਬਹੁੜ ਮੇਰੇ ਬੇਢੀ ਨੇ ਲੰਕਾ ਕਾ ਰਾਜ ਬਿਭੀਖਣ ਕੌ ਦੀਆ ਹੈ। ਐਸੇ ਐਸੇ ਅਨੇਕ ਹੀ ਗੁਣ ਮੇਰੇ ਬੇਢੀ ਮੇਂ ਹੈਂ। ਸੋ ਐਸਾ ਬੇਢੀ ਸਰਬ ਗੁਣਾਂ ਕੀ ਖਾਨ ਮੇਰੇ ਪਰਾਣੋਂ ਕਾ ਆਸਰਾ ਹੈ। ਤਾਂਤੇ ਓਹ ਕਿਸੀ ਪ੍ਰਕਾਰ ਦੀਆ ਨਹੀ ਜਾਤਾ। ਐਸੇ ਕਹਕਰ ਨਾਮਾ ਜੀ ਪ੍ਰੇਮਾਭਗਤ ਮੈਂ ਲੀਣ ਹੋਇ ਗਏ॥ ੧॥ ੭॥ ੭੪॥ ੮੮॥

ਇਤਿ ਸ੍ਰੀ ਗੁਰ ਭਗਤਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਸਪਤਮੀ ਸਾਖੀ ਨਾਮਦੇਵ ਜੀਕੀ ਵਰਨਨੰ ਨਾਮ ਪਚਾਸਵੋਂ ਉਪਾਖਿਆਨ ॥੫੦॥



## ਅਥ ਇਕਵੰਜਵਾਂ ਅਧਯਾਯ ਲਿਖਯਤੇ

### ਆਗੇ ਸਾਖੀ ਅਸ਼ਟਮੀ ਨਾਮਦੇਵ ਜੀ ਕੀ ਚਲੀ

ਆਤਮ ਦਰਸੀਓ ਵਾਚ॥ ਸੁਣਿ ਸਾਖੀ ਮਨ ਜਪਿ ਪਿਆਰ॥ ੧॥ ਹੇ ਮੇਰੇ ਨਿਜਾਤਮਾ ਹੋਰ ਸਾਖੀ ਨਾਮਦੇਵ ਜੀ ਕੀ ਮੇਰੇ ਤੇ ਪਰੇਮ ਧਾਰ ਕਰਕੇ ਸੁਣਿ।ਜੈਸੇ ਸ੍ਰੀਗੁਰੂ ਅਰਜਨਦੇਵ ਜੀ ਆਪਣੇ

ਮਨੀ ਰਾਮ ਕਉ ਸੁਣਾਵੈਂ ਤੈਸੇ ਤੂੰ ਸੁਣ। ਹੇ ਮੇਰੇ ਆਤਮਾ ਜਹਾਂ ਨਾਮਾ ਜੀ ਰਹਿਤੇ ਥੇ ਤਿਸੀ ਗ੍ਰਾਮ ਮੈਂ ਏਕ ਸੇਠ ਰਹਤਾਥਾ। ਤਬ ਤਿਸ ਨੇ ਤੁਲਾਦਾਨ ਕਰਾ ਅਰ ਬਹੁਤ ਹੀ ਸੁਅਰਨ ਤਿਸਨੇ ਬਾਂਟਿਆ। ਬਹੁੜ ਭਗਤ ਜੀ ਕੀ ਮਹਿਮਾ ਸੁਣੀ। ਤਬ ਸੇਵਕ ਕਉ ਬੁਲਾਇ ਕਰ ਕਹਾ। ਹੇ ਆਗਿਆਕਾਰੀ ਅਬ ਤੁਮ ਜਾਇਕਰ ਨਾਮੇ ਕਉ ਬੁਲਾਇ ਲਿਆਵੋ। ਤਬ ਸੇਵਕ ਨੇ ਜਾਇ ਨਾਮੇ ਪ੍ਰਤੀ ਕਹਾ।ਹੇ ਨਾਮਦੇਵ ਤੁਮ ਕਉ ਹਮਾਰਾ ਸੇਠ ਬੁਲਾਵਤਾ ਹੈ ਤਬ ਨਾਮੇ ਜੀ ਨੇ ਕਹਾ ਮੁਝ ਕਉ ਤੇਰੇ ਸੇਠ ਕੀ ਕੁਛ ਪ੍ਰਵਾਹ ਨਹੀਂ ਐਸੇ ਸੁਣ ਕਰ ਸੇਵਕ ਨੇ ਆਇ ਸੇਠ ਕੇ ਪ੍ਰਤੀ ਕਹਾ ਹੇ ਸੇਠ ਜੀ! ਉਹ ਨਹੀਂ ਆਵਤਾ। ਤਬ ਬਹੁੜ ਤਿਸਨੇ ਆਪਣੇ ਪੁਤ੍ਰ ਕਉ ਭੇਜਾ। ਅਰ ਤਿਸਕਾ ਪੁਤਰ ਅਤੀ ਨਿੰਮ੍ਰਤਾ ਕਰਕੇ ਨਾਮੇ ਜੀ ਕਉ ਪਿਤਾ ਕੇ ਪਾਸ ਲੇ ਆਇਆ।ਤਬ ਤਿਸਕੇ ਪਿਤਾ ਨੇ ਕਹਾ। ਹੇ ਭਗਤ ਜੀ ਤੁਮ ਸਦਾ ਸੰਤੋਂ ਕੀ ਸੇਵਾ ਕੀਆ ਕਰਤੇ ਹੋ। ਤਾਂਤੇ ਤੁਮ ਇਸ ਧਨ ਕਉ ਲੇ ਜਾਵੋ। ਹੇ ਮੇਰੇ ਆਤਮਾ ਜਬ ਐਸੇ ਸੇਠ ਨੇ ਕਹਾਂ। ਤਬ ਮਾਨ ਸੰਹਤ ਕਹਣਾ ਸੇਠ ਕਾ ਜਾਣ ਕਰ ਨਾਮੇ ਜੀ ਨੇ ਕਹਾ। ਹੇ ਸੇਠ ਜੀ ਇਹ ਧਨ ਤੁਮ ਰੰਕਾਂ ਕਉ ਬਾਂਟ ਦੇਵੋ। ਹਮ ਸਦਾ ਤ੍ਰਿਪਤ ਹੈਂ ਹਮ ਕਉ ਕਿਛ ਧਨ ਕੀ ਇਛਾ ਨਹੀਂ। ਹੇ ਸੇਠ ਜੋ ਨੰਦ ਲਾਲ ਕੀ ਇਛਾ ਕਰ ਹਮ ਕਉ ਭੋਜਨ ਪਰਾਪਤ ਹੋਤਾ ਹੈ ਸੋ ਹਮ ਸੰਤੋਂ ਮੈਂ ਬਾਂਟ ਖਾਤੇ ਹੈਂ। ਇਸ ਧਨ ਕੋ ਹਮ ਕਹਾਂ ਰਾਖੈਂ ਜਿਸ ਮੈਂ ਨਾਨਾ ਉਪਾਧ ਲਗੀ ਹੂਈ ਹੈਂ। ਐਸੇ ਸੁਣ ਕਰ ਬਹੁੜ ਸੇਠ ਨੇ ਕਹਾਂ ਹੇ ਨਾਮਾ ਜੀ ਤੁਮ ਸਦਾ ਮਾਂਗ ਕਰ ਰੂਖੇ ਟੁਕੜੇ ਸਾਧਾਂ ਕਉ ਖਵਾਵਤੇ ਹੋ। ਅਬ ਇਸ ਧਨ ਕੋ ਲੇਕਰ ਤੁਮ ਭੰਡਾਰਾ ਕਰੋ। ਔਰ ਆਪਣੇ ਗ੍ਰਿਹ ਮੈਂ ਬੈਠੇ ਅਨੰਦ ਭੋਗੋ। ਹੇ ਨਿਜਾਤਮਾਂ ਐਸੇ

ਸੁਣ ਕਰ ਸੇਠ ਕੀ ਬਾਣੀ ਕਉ ਨਾਮਾ ਜੀ ਏਕ ਤੁਲਸੀ ਦਲ ਲੇਤੇ ਭਏ। ਪੁਨਾ ਤਿਸਕੇ ਊਪਰ ਆਪਣੇਂ ਹਾਥੋਂ ਕਰ ਰਾਰਾ ਅਖਰ ਲਿਖ ਦੀਆ। ਔਰ ਸੇਠ ਕੇ ਪ੍ਰਤੀ ਕਹਾ। ਹੇ ਸੇਠ ਜੇਕਰ ਤੁਝੇ ਸਰਧਾ ਹੈ ਮੁਝੇ ਸੁਅਰਨ ਦੇਣੇ ਕੀ। ਤਬ ਇਸ ਤੁਲਸੀ ਦਲ ਕੇ ਸਮ ਮੁਝੇ ਤੋਲ ਕਰਕੇ ਦੇ ਦੇਹ। ਤਬ ਸੇਠ ਨੇ ਜਾਨਾ ਜੋ ਇਹ ਭਗਤ ਮੁਝੇ ਹਾਸੀ ਕਰਤਾ ਹੈ। ਐਸੇ ਜਾਨ ਕਰ ਨਾਮੇ ਜੀ ਕਉ ਕਹਾ। ਨਾਮਦੇਵ ਮੈਂ ਬਡਾ ਸੇਠ ਹੋਂ। ਤਾਂਤੇ ਕਛੁ ਪਾਂਚ ਸਾਤ ਸਉ ਅਸ਼ਰਫੀ ਮੇਰੇ ਤੇ ਲੇਹ। ਇਸ ਪਤ੍ਰ ਕੇ ਸਮਾਨ ਦੇਤਾ ਮੈਂ ਲਜਾਵਾਨ ਹੋਤਾ ਹੋਂ। ਐਸੇ ਸੁਣ ਕਰ ਬਹੁੜ ਨਾਮੇ ਜੀ ਨੇ ਕਹਾ ਹੇ ਸੇਠ ਜੇਤੀ ਤੇਰੀ ਮਨਸਾ ਹੈ ਸੋ ਤਰਾਜੂ ਪਰ ਧਾਰ ਕਰ ਮੁਝ ਕਉ ਦੇਹ। ਐਸੇ ਸੁਣ ਕਰਾ ਤੁਰਤ ਹੀ ਤਰਾਜੂ ਮੰਗ-ਵਾਇਕੈ ਦਸ ਸੇਰ ਸੁਅਰਨ ਸੇਠ ਨੇ ਗੁਸੇ ਕੇ ਸਾਥ ਕਾਂਟੇ ਪਰ ਧਰਾ। ਤਉ ਭੀ ਦਲ ਕਾ ਪਲਾ ਭੂਮੀ ਕਉ ਨਾ ਤਿਆਗਤ ਭਇਆ। ਬਹੁੜ ਸੇਠ ਨੇ ਬੜਾ ਤਰਾਜੂ ਮੰਗਵਾਇ ਕਰ ਵਾਂ ਮੈਂ ਕੰਚਨ ਰਾਖਕੈ ਤੁਲਸੀ ਦਲ ਕੇ ਸਦਰਸ ਕਰਨੇ ਕੀ ਇਛਾ ਕਰੀ ਤਉ ਭੀ ਸੇਠ ਕੀ ਕਾਮਨਾ ਪੂਰਨ ਨ ਹੋਤੀ ਭਈ। ਹੇ ਨਿਜਾਂਤਮਾ ਜਿਸ ਤਰਾਜੂ ਪਰ ਆਪ ਸੇਠ ਤੁਲਿਆ ਥਾ ਤਿਸ ਤਰਾਜੂ ਕੀ ਏਕ ਓਰ ਤੁਲਸੀ ਦਲ ਡਾਰ ਕਰ ਨਿਜ ਜਾਤੀ ਕਾ ਸਰਬ ਹੀ ਧਨ ਮੰਗਵਾਇਕੈ ਤਿਸਕੇ ਪਲੇ ਪੈ ਧਰਿਆ ਤਉ ਭੀ ਦਲ ਕੇ ਸਾਥ ਪੂਰਾ ਨਾ ਹੋਇਆ। ਐਸਾ ਕਉਤਕ ਦੇਖ ਕਰ ਸੇਠ ਅਸਚਰਜ ਹੋਇ ਰਿਹਾ। ਬਹੁੜ ਨਾਮੇ ਜੀ ਨੇ ਕਹਾ। ਹੇ ਸੇਠ ਜੇਤਾ ਤੁਮਨੇ ਜਪ ਤਪ ਬ੍ਰਤ ਆਪਣੀ ਬੈਸ ਮੈਂ ਕੀਆਹੈ ਸੋ ਸਰਬ ਹੀ ਸੰਕਲਪ ਕਰ ਵਹੁ ਜਲ ਤਰਾਜੂ ਮੈਂ ਡਾਲ। ਤਬ ਸੇਠ ਨੇ ਰਿਸ ਕੇ ਸਰਬ ਆਪਣੀ ਬਿਰਾਦਰੀ ਕੇ ਜਪ ਤਪ ਬ੍ਰਤ ਧਰ

ਤੀਰਥੋਂ ਕੇ ਇਸ਼ਨਾਨ ਇਨ ਸਰਬ ਕਾ ਬਲ ਸੰਕਲਪ ਕਰਕੇ ਆਪਣੇ ਪੁੰਨੋਂ ਸਹਤ ਵਹੁ ਜਲ ਤਰਾਜੂ ਕੇ ਪਲੇ ਮੈਂ ਡਾਰਾ। ਤਊ ਭੀ ਤੁਲਸੀ ਦਲ ਧਰਤੀ ਕਾ ਪੱਲਾ ਨਾ ਛੋਡਤਾ ਭਇਆ। ਤਬ ਐਸਾ ਕਉਤਕ ਦੇਖ ਅਤ ਹੀ ਮਨ ਮੇਂ ਖਿਸਾਇਕੇ ਸੇਠ ਬਿਆਕੁਲ ਹੋਇ ਗਇਆ। ਤਿਸਤੇ ਅਨੰਤਰ ਦੋਨੋਂ ਹਾਥ ਜੋੜ ਕਰ ਸੀਸ ਕੋ ਨਿਵਾਇਕੈ ਸੇਠ ਬਿਨਤੀ ਕਰਤਾ ਭਇਆ ਕਿ ਹੇ ਭਗਤ ਜੀ ਏਤਾ ਸੁਅਰਨ ਲੇਹ ਜੇਤਾ ਦਾਸ ਕੇ ਘਰ ਹੈ। ਐਸੇ ਸੁਨਕੇ ਨਾਮਦੇਵ ਜੀ ਨੇ ਕਹਾ। ਹੇ ਸੇਠ ਹਮਾਰੇ ਗ੍ਰਿਹ ਮੈ ਤੁਲਸੀ ਦਲ ਸਮਾਨ ਭਗਤੀ ਹੈ। ਤਾਂਤੇ ਯਹ ਤੁਛ ਧਨ ਤੁਮਾਰਾ ਹਮ ਨਹੀ ਲੇਤੇ ਕਿਸੀ ਅਉਰਸ ਕੌ ਦੇ ਦੇਵਹੁ। ਨਾਮ ਕੇ ਮਹੱਤ ਕੋ ਐਸੇ ਸੁਣਕੇ ਦਾਨ ਕਾ ਗੁਮਾਨ ਤਿਆਗਕੈ ਸੇਠ ਨਾਮਦੇਵ ਜੀ ਕੇ ਚਰਨੋਂ ਮੈਂ ਗਿਰ ਪੜਾ ਅਰ ਦੋਨੋਂ ਹਾਥ ਜੋੜ ਕਰਕੇ ਕਹਾ। ਹੇ ਨਾਮਦੇਵ ਜੀ ਜੈਸੇ ਜਾਣੋ ਤੈਸੇ ਮੇਰਾ ਉਧਾਰ ਕਰੋ। ਐਸੀ ਨਿੰਮਰਤਾ ਕੀ ਭਰੀ ਹੂਈ ਬਾਣੀ ਤਿਸਕੀ ਸੁਣਕੇ ਪੁਨਾ ਤਿਸ ਕਉ ਤਾਰਕ ਮੰਤਰ ਕਾ ਉਪਦੇਸ਼ ਦੇਕੇ ਤਿਸਕਾ ਉਧਾਰ ਕਰਤੇ ਭਏ ਇਸੀ ਤੇ ਕਹਾ ਹੈਃ—ਮਨ ਤਨ ਧਨ ਤੇ ਨਾਮ ਪਿਆਰਾ। ਸਦਾ ਸਹਾਈ ਚਲਨ ਹਾਰਾ ॥੧॥੮॥ ੭੫॥੮੯॥

ਆਗੈ ਸਾਖੀ ਨਾਮਦੇਵ ਜੀ ਕੀ ਨੌਮੀ ਚਲੀ

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਏਕ ਔਰ ਸਾਖੀ ਨਾਮਦੇਵ ਜੀ ਕੀ ਮਹਾਂ ਸੁੰਦਰ ਅਦਭੁਤ ਸ੍ਰਵਣ ਕਰ। ਏਕ ਕਾਲ ਪ੍ਰਭੂ ਵਾਸਦੇਵ ਜੀ ਬਿਰਧ ਬ੍ਰਹਮਣ ਕਾ ਰੂਪ ਧਾਰ ਕਰ ਨਾਮੇ ਕੇ ਗ੍ਰਿਹ ਮੈਂ ਆਇ ਪ੍ਰਾਪਤ ਭਏ। ਪਰ ਕੈਸੇ ਆਏ। ਅਤਸੇ ਕਰ ਕੰਪਤੇ ਹੂਏ ਲਕਟੀ ਹਾਥ ਮੈਂ ਤੁਰਿਆ ਜਾਵੈ ਨਹੀਂ ਅਰ ਉਜਲ ਦੁਆਦਸ ਤਿਲਕ ਧਾਰੇ ਹuਏ। ਸੋ ਇਕਾਦਸੀ ਕੇ

ਦਿਨ ਆਇ ਕਰ ਨਾਮੇ ਕਉ ਕਹਤੇ ਭਏ। ਹੇ ਨਾਮਾ ਮੁਝੇ ਤੋ ਬਡੀ ਭੂਖ ਲਾਗੀ ਹੈ। ਮੁਖ ਸੂਖਤਾ ਜਾਤਾ ਹੈ। ਤਾਂਤੇ ਤੂੰ ਮੁਝ ਕਉ ਅੰਨ ਦੇਹ ਤੇਰਾ ਬਹੁਤ ਹੀ ਭਲਾ ਹੋਵੇਗਾ। ਹੇ ਮੇਰੇ ਨਿਜਾਤਮਾ ਐਸੇ ਸੁਣ ਕਰ ਨਾਮੇ ਜੀ ਨੇ ਕਹਾ।ਹੇ ਬ੍ਰਹਮਨ ਆਜ ਤਉ ਮੁਝੇ ਇਕਾਦਸੀ ਹੈਂ ਅੰਨ ਨਹੀ ਦੇਣਾ। ਤਾਂਤੇ ਤੂੰ ਅਉਰ ਕਿਸੀ ਧਾਨੇ ਤੇ ਆਜ ਅੰਨ ਲੇ ਲੇਹ ਕਲਕੋ ਮੈਂ ਤੁਝੇ ਅੰਨ ਦੇਵਾਂ-ਗਾ ਐਸੇ ਸੁਣ ਕਰ ਪ੍ਰਭੂ ਬ੍ਰਹਮਨ ਨੇ ਕਹਾ। ਹੇ ਨਾਮਾ ਏਕ ਤਉ ਮੈਂ ਬ੍ਰਿਧ ਹੋਂ ਦੂਸਰਾ ਭੂਖਾ ਹੋਂ ਮੇਰੇ ਤੇ ਤੁਰਿਆ ਨਹੀ ਜਾਤਾ ਤੂਹੀਂ ਮੁਝ ਕਉ ਪ੍ਰਾਨ ਦਾਨ ਦੇਹ। ਹੇ ਨਿਜਾਤਮਾ ਐਸੇ ਸੁਣਕਰ ਨਾਮੇ ਜੀ ਨੇ ਕਹਾ। ਹੇ ਬ੍ਰਹਮਨ ਆਜ ਮੈਂ ਕੋ ਬ੍ਰਤ ਹੈ।ਜੇਕਰ ਮੈਂ ਬ੍ਰਤ ਕਉ ਤਿਆਗ ਕਰ ਤੁਝੇ ਅੰਨ ਦੇਵੋਂ ਤਉ ਮੁਝ ਕਉ ਦੂਖਨ ਹੋਤਾ ਹੈ। ਕਲ ਸਵੇਰ ਕਉ ਹੀ ਤੁਝੇ ਤ੍ਰਿਪਤ ਕਰ ਦੇਵੋਂਗਾ। ਹੇ ਬ੍ਰਹਮਨ ਜੇਕਰ ਤੁਝ ਕਉ ਅਤੀ ਖੁਧਿਆ ਸੰਤਾਇ ਰਹੀ ਹੈ। ਤਉ ਬਨਕੇ ਫੂਲ ਫਲ ਲੇਹ ਮੈਂ ਤੁਝੇ ਦੇਤਾ ਹੋਂ। ਐਸੇ ਸੁਣ ਕਰ ਵਾਸਦੇਵ ਜੀ ਨੇ ਕਹਾ ਹੇ ਨਾਮਾ ਕਲ ਤਕ ਤਉ ਮੇਰੇ ਪਰਾਣ ਜਾਤੇ ਹੈਂ ਮੈਂ ਤਉ ਅਬੀ ਮਰਤਾ ਹੋਂ। ਤੁਝ ਕਉ ਬ੍ਰਹਮ ਹਤਿਆ ਭਾਰੀ ਲਾਗੇਗੀ। ਤਾਂਤੇ ਕਹੁ ਇਹ ਬਰਤ ਤੁਮਾਰੇ ਕਉਨ ਸੇ ਕਾਮ ਆਵੈਂਗੇ। ਹੇ ਨਿਜਾਤਮਾ ਐਸੇ ਸੁਣ ਕਰ ਬਹੁੜ ਨਾਮੇ ਨੇ ਕਹਾ।ਹੇ ਬਿਪਰ ਮੈਂ ਤੁਮਾਰੇ ਸਰਾਪ ਅੰਗੀਕਾਰ ਕਰ ਲਵੋਂਗਾ। ਪਰ ਆਜ ਇਕਾਦਸੀ ਕੇ ਦਿਨ ਤੁਝੇ ਅੰਨ ਨਹੀਂ ਦੇਵਾਂਗਾ। ਹੇ ਹਰੀਲਾਲ ਐਸੇ ਝਗੜਾ ਬ੍ਰਾਹਮਣ ਅਰ ਭਗਤ ਕਾ ਹੋਤਾ ਦੇਖ ਸੁਣ ਕਰ ਬਹੁਤ ਸੇ ਨਗਰ ਕੇ ਲੋਗ ਆਇ ਇਕਤਰ ਹੂਏ ਅਰ ਲਾਗੇ ਨਾਮਦੇਵ ਕੇ ਪ੍ਰਤੀ ਸਰਬ ਹੀ ਸਮਝਾਵਨੇ। ਕਿਆ ਕਿ ਹੇ ਨਾਮਾ ਜੀ ਏਕ ਤੋ ਮਾਨਸ ਯਹ ਤਨ ਹੈ ਦੂਸਰਾ ਬੂਢਾ ਹੈ ਅਰ

ਖੁਧਿਆਰਥੀ ਹੈ ਬ੍ਰਾਹਮਣ ਹੈ ਕਿਉਂ ਹਤਿਆ ਸਿਰ ਪਰ ਲੇਤਾ ਹੈਂ ਅਬ ਇਸ ਕਉ ਅੰਨ ਦੇ ਦੇਹ। ਯੇਹ ਇਕਾਦਸੀ ਤੁਝ ਕਉ ਯਾਕੇ ਸਰਾਪ ਕਹਾਂ ਰਾਖੈਗੀ। ਹੇ ਨਿਜਾਤਮਾ ਐਸੇ ਸੁਨ ਕਰ ਨਾਮਦੇਵ ਜੀ ਨੇ ਸਰਬ ਕੇ ਪ੍ਰਤੀ ਕਹਾ ਹੇ ਭਾਈ ਜਨਹੁ ਆਜ ਤਉ ਬ੍ਰਤ ਕੇ ਦਿਨ ਮੈਂ ਅੰਨ ਇਸਕਉ ਕਬੀ ਨਹੀ ਦੇਤਾ ਭਾਵੇਂ ਪੂਰਬ ਤੇ ਉਲਟ ਕਰ ਸੂਰਜ ਪਸਚਮ ਤੇ ਉਦੇ ਹੋਵੈ। ਹੇ ਮੇਰੇ ਆਤਮਾ ਜਬ ਐਸੇ ਨਾਮੇ ਜੀ ਨੇ ਕਹਾ ਤੋ ਪ੍ਰਭੂ ਜੋ ਛਲ ਕਰ ਦਿਜ ਕਾ ਭੇਖਧਾਰੀ ਹੂਏ ਥੇ। ਸੋ ਇਤਨਾ ਸ਼ਬਦ ਨਾਮੇ ਕਾ ਸੁਨਤੇ.ਹੀ ਭੂਖ ਕਰ ਬਿਆਕਲ ਹੋਇ ਹੂਏ ਪਛਾੜ ਖਾਇ ਕਰ ਪ੍ਰਿਥਵੀ ਪਰ ਗਿਰ ਪੜੇ। ਤਬ ਸਰਬ ਹੀ ਲੋਕ ਨਾਰਨਰ ਹਾਇ ਹਾਇ ਕਰਕੇ ਨਗਰ ਕੇ ਇਕਤਰ ਹੋਇ ਗਏ। ਅਰ ਲਾਗੇ ਕਹਣੇ ਹੇ ਨਾਮਦੇਵ ਤੈਨੇ ਬ੍ਰਹਮ ਹਤਿਆ ਸਿਰ ਪਰ ਏਵੈਂ ਹੀ ਧਾਰਨ ਕਰ ਲਈ। ਇਸਤੇ ਤੇਰਾ ਕਿਆ ਭਲਾ ਹੋਗਾ। ਹੇ ਨਿਜਾਤਮਾ ਜਬ ਐਸੇ ਸਰਬ ਲੋਗੋਂ ਨੇ ਕਹਾ। ਤਬ ਨਾਮਦੇਵ ਜੀ ਨੇ ਵੀਚਾਰ ਕੀਆ। ਕਿ ਸਰੀਰ ਤਿਆਗੇ ਬਿਨਾਂ ਇਹ ਹਤਿਆ ਉਤਰਤੀ ਨਹੀ ਯਾਂਤੇ ਯਾਂਕੇ ਸਾਥ ਹੀ ਸਰੀਰ ਕਉ ਤਿਆਗੋਂ। ਐਸੇ ਵਿਚਾਰ ਕਰ ਚਿਖਾ ਕਉ ਰਚਕੈ ਵਾਸ-ਦੇਵ ਬ੍ਰਾਹਮਣ ਕਉ ਪਉਢਾਇ ਕਰ ਕਾਸਟ ਮੈਂ ਪੁਨਾ ਆਪ ਭੀ ਤਿਸਕੇ ਸਾਥ ਅੰਕਮਾਲ ਭਰਕੇ ਚਿਖਾ ਮੈਂ ਪਸਰ ਰਿਹਾ। ਔਰ ਅਗਨੀ ਆਪਨੇ ਹਾਥੋਂ ਕਰ ਕਾਸ਼ਟ ਕਉ ਪ੍ਰਚੰਡ ਕਰ ਦਈ। ਜਬ ਅੰਤਰਯਾਮੀ ਪਰਮਾਤਮਾਂ ਨੇ ਦੇਖਿਆ ਕਿ ਇਹ ਸਰੀਰ ਮੇਰੇ ਸਾਥ ਭਸਮ ਕਰਤਾ ਹੈ। ਤਬ ਹਸ ਕਰ ਪਰਾਨ ਪੁਰਖੋਤਮ ਨਾਮੇ ਕਉ ਅੰਕ ਮੈਂ ਲਾਇ ਕਰ ਉਠ ਖੜੇ ਹੂਏ। ਬਹੁੜੋ ਮੁਸਕਰਾਇ ਕਰ ਦੀਨਬੰਧੂ ਨੇ ਕਹਾ। ਹੇ ਨਾਮਦੇਵ ਮੈਂ ਤੇਰੀ ਪ੍ਰਤਗਿਆ

ਹੀ ਦੇਖਤਾ ਥਾ। ਸੋ ਤੈਨੇ ਆਪਣੀ ਪ੍ਰਤਗਿਆ ਪੂਰਨ ਕਰੀ ਹੈ। ਯਾਂਤੇ ਤੂੰ ਧੰਨ ਹੈਂ। ਐਸੇ ਕਹ ਕਰ ਨਾਮੇ ਕੇ ਹਾਥ ਕਉ ਪਕੜਕੇ ਹਿਰਦੇ ਮੈਂ ਲਗਾਇ ਹੂਏ ਚਿਖਾ ਤੇ ਬਾਹਰ ਨਿਕਸਤੇ ਭਏ। ਹੇ ਹਰੀ ਲਾਲ ਜਬ ਚਿਖਾ ਤੇ ਬਾਹਿਰ ਨਾਮਾ ਔ ਬ੍ਰਾਹਮਣ ਆਏ। ਤਬ ਸਰਬ ਨਰ ਨਾਰ ਦੇਖ ਕਰ ਬਡੇ ਅਚਰਜ ਹੋਇ ਰਹੇ ਅਰ ਲਾਗੇ ਆਪਸ ਮੈਂ ਬਾਤਾਂ ਕਰਨੇ। ਕਿਆ ਕਿ ਦੇਖੋ ਹੇ ਭਾਈ ਜਨਹੁ ਨਾਮੇ ਨੇ ਮੂਆ ਹੂਆ ਬ੍ਰਾਹਮਣ ਜੀਵਾਇ ਦੀਆ ਹੈ। ਐਸੇ ਜਾਨ ਕਰ ਸਰਬ ਲੋਗ ਨਾਮੇ ਕੇ ਚਰਨੋਂ ਮੈਂ ਗਿਰ ਪੜੇ। ਅਰ ਧੰਨ ਧੰਨ ਧੰਨ ਸਰਬ ਹੀ ਜਨ ਭਾਖਣ ਲਾਗੇ। ਤਬ ਐਸਾ ਕਉਤਕ ਕਰਕੇ ਭਗਵਾਨ ਅੰਤਰ ਧਿਆਨ ਹੋਇ ਗਏ। ਅਰ ਨਾਮਾ ਜੀ ਪਰੇਮਾ ਭਗਤ ਮੈਂ ਮਨ ਬਾਣੀ ਕਾਂਇਆਂ ਕਰ ਲੀਨ ਹੋਤੇ ਭਏ ॥੯॥੭੬

## ਆਗੇ ਸਾਖੀ ਦਸਮੀ ਨਾਮਦੇਵ ਜੀ ਕੀ ਚਲੀ

ਆਤਮ ਦਰਸੀਓ ਵਾਚ ॥ ਸੁਨਿ ਸਾਖੀ ਮਨ ਜਪਿ ਪਿਆਰ ॥ ੧ ॥ ਹੇ ਨਿਜਾਤਮਾ ਏਕ ਸਾਖੀ ਮੇਰੇ ਤੇ ਔਰ ਸੁਣ। ਜਿਸਕੇ ਸੁਣੇ ਤੇ ਤੇਰਾ ਚਿਤ ਵਾਸਦੇਵ ਜੀਕੀ ਪ੍ਰੇਮਾ ਭਗਤ ਮੈਂ ਸਨੇਹ ਕਰੈ। ਸੋ ਸਾਖੀ ਇਹ ਹੈ। ਏਕ ਦਿਨ ਨਾਮਦੇਵ ਜੀ ਨਦੀ ਮੈਂ ਇਸ਼ਨਾਨ ਕਰਨੇ ਕਉ ਗਏ। ਅਰ ਇਸ਼ਨਾਨ ਕਰਕੇ ਵਾਸਦੇਵ ਜੀਕੇ ਚਰਨਾਰਬਿੰਦ ਮੈਂ ਮਨ ਕਉ ਇਕਾਗਰ ਕਰਤੇ ਭਏ ਔਰ ਗਦ ਗਦ ਹੋਇ ਕਰ ਸਰਬ ਚਰ ਅਚਰ ਮੈਂ ਏਕ ਅਦ੍ਵੈਤ ਬ੍ਰਹਮ ਹੀ ਨਿਹਾਰਤੇ ਭਏ। ਅਰ ਅਹੰਮਮ ਭਾਵ ਜੋ ਆਤਮ ਪ੍ਰਛੰਨ ਭਾਨ ਹੋਤਾ ਥਾ। ਸੋ ਕਹੂੰ ਦੇਖਣੇ ਭੀ ਤਿਨਕੇ ਸਮੀਪ ਨਾ ਪਾਇਆ। ਹੇ ਨਿਜਾਤਮਾ ਕਿਆ ਜਾਣੀਐ ਜੋ ਵਹੁ ਭੇਦ ਭਰਮ ਆਪਣੇ ਪ੍ਰਾਨ ਲੇਕਰ ਕਿਸ ਓਰ ਭਾਗ ਗਿਆ ਹੈ।

ਕੇਵਲ ਨਾਮ ਦੇਵ ਸੁਧ ਬ੍ਰਹਮ ਰੂਪ ਹੀ ਹੋਤੇ ਭਏ। ਸੋ ਤਿਸੀ ਕਾਲ ਏਕ ਇਸਤ੍ਰੀ ਭਰਤਾ ਕੇ ਸਾਥ ਸਤੀ ਹੋਣੇ ਕਉ ਆਇ ਪ੍ਰਾਪਤ ਭਈ। ਤਬ ਆਗੈ ਨਦੀ ਕੇ ਕਿਨਾਰੇ ਕਿਆ ਦੇਖੇ ਕਿ ਨਾਮਦੇਵ ਜੀ ਬ੍ਰਹਮ ਸਮਾਧ ਵਿਖੇ ਇਸਥਿਤ ਹੋਇ ਹੂਏ ਬੈਠੇ ਹੈਂ। ਤਬ ਵਹੁ ਇਸਤ੍ਰੀ ਅਪਣੇ ਮਨ ਮੈਂ ਵਿਚਾਰ ਕਰਤੀ ਭਈ। ਕਿਆ ਵਿਚਾਰ ਕਿ ਅਬ ਮੈਂ ਜਲਨੇ ਕਉ ਤੋ ਚਲੀ ਹੂੰ। ਬਹੁੜ ਯਾ ਸੰਸਾਰ ਵਿਖੇ ਮੈਨੇ ਆਵਣਾ ਹੈ ਨਹੀਂ। ਤਾਂਤੇ ਮਹਾਤਮਾ ਨਾਮਦੇਵ ਜੀ ਪੂਰਨ ਸੰਤ ਬੈਠੇ ਹੈਂ। ਔਰ ਦੇਵਨੇਤ ਕਰ ਇਨਕਾ ਦਰਸ਼ਨ ਮੁਝ ਅਭਾਗਣ ਕਉ ਸੁਭਾਵਕ ਹੀ ਹੋਇ ਗਇਆ ਹੈ। ਤਾਂਤੇ ਹੇ ਮੇਰੇ ਮਨ ਅਬ ਚਲ ਮਹਾਤਮਾ ਕੇ ਦਰਸ਼ਨ ਕਰ ਅਤੇ ਇਨਕੇ ਚਰਨੋਂ ਮੈਂ ਨਮਸਕਾਰ ਕਰ ਇਹ ਸਮਾਂ ਤੁਝ ਕਉ ਫੇਰ ਨਹੀ ਪ੍ਰਾਪਤ ਹੋਵਣਾ। ਕਿਆ ਜਾਣੀਐ ਮਤ ਇਸ ਮੈਂ ਤੇਰਾ ਭਲਾ ਹੋਤਾ ਹੋਵੈ। ਹੇ ਮੇਰੇ ਨਿਜਾਤਮਾ ਐਸੇ ਵਿਚਾਰਕਰ ਉਸ ਇਸਤਰੀ ਨੇ ਆਇ ਨਾਮਦੇਵ ਜੀ ਕੇ ਚਰਨੋਂ ਮੈਂ ਨਮਸਕਾਰ ਕਰੀ ਕਾਹੇ ਤੇ ਜੋ ਤਿਸਕੇ ਮਨ ਬੁਧੀ ਵਿਖੇ ਭਰਤਾ ਕੇ ਰਾਵਣੇ ਕੀ ਮੁਦਤਾ ਉਦੇ ਹੋਇ ਰਹੀ ਹੈ। ਅਰ ਨਾਨਾ ਪ੍ਰਕਾਰ ਕਾ ਆਭਰਣ ਬਸਤਰਾਦੀ ਤਿਸਨੇ ਪਹਿਰਾ ਹੂਆ ਹੈ। ਅਰ ਮਹਾਂ ਸੁੰਦਰ ਸਰੂਪ ਵਾਂ ਨੇ ਸੁਹਾਗਣੋਂ ਕਾ ਧਾਰਨ ਕੀਆ ਹੈ। ਐਸੇ ਸਰੂਪ ਧਾਰੇ ਜਬ ਨਾਮੇਂ ਕੇ ਚਰਨੋਂ ਮੈਂ ਤਿਸ ਨੇ ਸੀਸ ਆਇ ਰਾਖਿਆ ਤਬ ਆਗੇ ਤੇ ਨਾਮਦੇਵ ਜੀ ਨੇ ਕਛ ਭੀ ਨਾਂ ਬਿਚਾਰਾ। ਜਬ ਐਸੇ ਬ੍ਰਹਮ ਦ੍ਰਿਸਟ ਕੇ ਭਰੇ ਹੂਏ ਬੈਠੇ ਥੇ। ਤੈਸੇ ਹੀ ਤਿਸਕਉ ਚਰਨਾਂ ਮੈਂ ਲਗੀ ਹੂਈ ਦੇਖ ਕਰ ਹਾਰ ਸਿੰਗਾਰ ਸਪੰਨ ਸਹਿਜਸੁਭਾਵਕ ਹੀ ਬਚਨ ਕਰਤੇ ਭਏ। ਕਿਹਾ ਕਿ ਆਓ ਸੁਹਾਗਵੰਤੀ। ਹੇ ਮੇਰੇ ਆਤਮਾ ਜਬ ਨਾਮੇ ਜੀ ਨੇ ਐਸਾ ਬਚਨ ਕੀਆ ਤਬ ਵਹੁ ਇਸਤ੍ਰੀ ਗਦਗਦ

ਹੋਇ ਕਰ ਬਹੁੜ ਨਾਮਦੇਵ ਜੀ ਕੇ ਚਰਨੋਂ ਮੈਂ ਲੰਪਟ ਹੋਤੀ ਭਈ। ਅਰ ਗਲ ਮੈਂ ਪਲੂ ਪਾਇ ਕਰ ਦੋਨੋਂ ਹਾਥ ਜੋੜ ਕਰਕੈ ਐਸੇ ਕਹਾ । ਹੇ ਭਗਵਨ ਮੈਂ ਇਸ ਆਪਕੇ ਮੁਖਾਰਬਿੰਦ ਤੇ ਸਦਕੇ ਬਲਿਹਾਰ ਕੁਰਬਾਨ ਘੋਲ ਘੁਮਾਈ ਅਨੇਕ ਵਾਰ ਏਕ ਘੜੀ ਪਲ ਮੈਂ ਸਹੰਸਰ ਬੇਰ ਬੇਰ। ਐਸੇ ਕਹਕਰ ਭਰਤਾ ਕੋ ਮਸਾਣ ਭੂਮੀ ਕੀ ਓਰ ਤੇ ਮੰਗਵਾਇ ਕਰ ਨਾਮਦੇਵ ਜੀ ਕੇ ਚਰਨੋਂ ਮੈਂ ਰਾਖ ਦੀਆ । ਹੇ ਨਿਜਾਤਮਾ ਬਹੁੜੋ ਵਹੁ ਇਸਤਰੀ ਹਾਥ ਜੋੜ ਕਰਕੇ ਬੋਲੀ । ਹੇ ਭਗਵਾਨ ਸੰਤੋਂ ਕਾ ਬਚਨ ਜੁਗ ਜੁਗ ਅਟਲ ਹੈ ਅਰ ਅਮਰ ਹੈ ਕਿਸੀ ਕਾ ਫਿਰਾਇਆ ਫਿਰਤਾ ਨਹੀ । ਹੇ ਸੁਆਮੀ ਜੀ ਜੋ ਕਿਛ ਸਾਧ ਕਹੈ ਸੋ ਬਾਤ ਹੋਤੀ ਹੈ । ਕਿਸਤੇ ਜੋ ਮਹਾਤਮਾ ਕੇ ਵਸ ਹਰੀ ਸਦਾ ਰਹਤਾ ਹੈ । ਅਰ ਮੈਨੇ ਐਸਾ ਸੁਨਾ ਹੈ। ਧਰਤੀ ਅਕਾਸ ਅਗਨ ਜਲ ਪਵਨ ਦਿਸਾ ਸੂਰਯ ਚੰਦ੍ਰਮਾਂ ਨਿਖਤਰ ਤੀਨੋਂ ਲੋਕ ਇਹ ਸਰਬ ਹੀ ਨਸ਼ਟ ਹੋਇ ਜਾਵੈਂ । ਤਉ ਭੀ ਮਹਾਤਮਾਂ ਕਾ ਵਚਨ ਕੀਆ ਹੂਆ ਨਸ਼ਟ ਨਹੀ ਹੋਤਾ। ਹੇ ਭਗਵਨ ਯਦੀ ਅਗਨ ਭੀ ਦਾਹਕ ਸੁਭਾਵ ਅਪਣਾਂ ਤਿਆਗ ਕਰ ਸੀਤਲ ਹੋਇ ਜਾਵੈ। ਅਰ ਜਲ ਆਪਣੇ ਸੀਤਲ ਸੁਭਾਵ ਕੋ ਤਿਆਗ ਕਰ ਯਦੀ ਦਾਹਕ ਸ਼ਕਤ ਭੀ ਹੋਇ ਜਾਵੈ । ਅਰ ਸੂਰਜ ਭੀ ਸੀਤਲ ਹੋਇ ਜਾਵੈ। ਚੰਦਰਮਾਂ ਭੀ ਤੇਜਸਵੀ ਹੋਇ ਜਾਵੈ । ਅਰ ਪ੍ਰਿਥਵੀ ਉਰਧ ਹੋਇ ਜਾਵੈ। ਅਕਾਸ ਅਰਧ ਹੋਇ ਜਾਵੈ। ਹੇ ਸੁਆਮੀ ਯਦੀ ਇਹ ਆਪਣੇ ਧਰਮ ਤੇ ਟਲ ਜਾਵੈਂ । ਤਉ ਅਚਰਜ ਕਿਛ ਨਹੀ। ਪਰੰਤੂ ਮਹਾਤਮਾ ਕਾ ਬਚਨ ਕੀਆ ਇਹ ਸਦਾ ਹੀ ਅਟਲ ਹੈ ਕਦਾਚਿਤ ਟਲਤਾ ਨਹੀ। ਤਾਂਤੇ ਆਪ ਨੇ ਮੁਝ ਕਉ ਸੁਹਾਗਵੰਤੀ ਕਹਾ ਹੈ। ਸੋ ਮੇਰਾ ਸੁਹਾਗ

ਆਪ ਕੇ ਚਰਨੋਂ ਮੈਂ ਪੜਾ ਹੈ। ਜੇਕਰ ਆਪ ਮੁਝ ਕਉ ਕਿਰਪਾ ਕਰ ਸੁਹਾਗਵੰਤੀ ਕਰੋਗੇ।ਤਬ ਮੈਂ ਸੁਹਾਗ ਵਾਲੀ ਹੋਵੋਂਗੀ। ਅਬ ਤਉ ਮੈਂ ਕੁਭਾਗ ਵਾਲੀ ਹੋਂ।ਹੇ ਨਿਜਾਤਮਾਂ ਐਸੇਜਬ ਨਾਮਦੇਵ ਜੀ ਨੇ ਤਿਸਕੀ ਬਾਣੀ ਸੁਣੀ। ਤਬ ਸੁਣਤੇ ਹੀ ਹਰਾਨ ਅਚਰਜ ਹੋਇ ਗਏ ਅਰ ਲਾਗੇ ਆਪਣੇ ਮਨ ਮੈਂ ਪਸਚਾਤਾਪ ਕਰਨੇ। ਕਿਸਤੇ ਜੋ ਵਿਚਾਰ ਬਿਨਾਂ ਕਹੀ ਕਰੀ ਹੂਈ ਬਾਤ ਅੰਤ ਕਉ ਸਰਬਸਰ ਦੁਖਦਾਈ ਹੋਤੀ ਹੈ। ਐਸੇ ਵਾਰੰਵਾਰ ਸੋਚ ਕਰਤੇ ਪਸਚਾਤਾਪ ਸਹਿਤ ਨਾਮਦੇਵ ਜੀ ਲਾਗੇ ਪ੍ਰਭੂ ਵਾਸਦੇਵ ਜੀਕੇ ਚਰਨਾਂ ਕਾ ਧਿਆਨ ਕਰਨੇ। ਅਰ ਮਨ ਕਰ ਚਿੰਤਾ ਯੁਕਤ ਹੋਇ ਹੂਏ ਹੈਰਾਨ ਸੇ ਹੋਏ ਰਹੇ। ਹੇ ਹਰੀ ਲਾਲ ਜਬ ਦੀਨਬੰਧੂ ਦੀਨਾ ਨਾਥ ਨੇ ਨਾਮੇ ਜੀ ਕਉ ਚਿੰਤਾਤੁਰ ਦੇਖਿਆ। ਤਬ ਤਿਸਕੇ ਨੇਰੇ ਹੋਇ ਕਰ ਐਸੇ ਕਹਤੇ ਭਏ। ਹੇ ਨਾਮਾ ਉਦਾਸ ਕਿਉਂ ਹੂਆ ਹੈਂ ਅਰ ਚਿੰਤਾ ਕਾਹੇ ਕਉ ਕਰਤਾ ਹੈਂ ਇਸ ਕਾ ਕਾਨ ਖਿਚ ਕਰ ਉਠਾਇ ਬੈਠਾਇ। ਹੇ ਨਿਜਾਤਮਾ ਜਬ ਐਸੇ ਪ੍ਰਭੂ ਮਧਸੂਦਨ ਜੀ ਨੇ ਕਹਾ ਤਬ ਤਿਸੀ ਖਿਣ ਨਾਮ ਦੇਵ ਜੀ ਨੇ ਉਠ ਕਰ ਤਿਸਕੇ ਕਾਨ ਕਉ ਪਕੜ ਕਰ ਖਿਚ ਕਰਕੇ ਕਹਾ। ਅਰੇ ਰਾਮ ਕੇ ਉਠੋ ਹਰਿ ਹਰਿ ਹਰਿ ਹਰਿ ਹਰਿ ਹਰਿ ਵਾਸ ਦੇਵ ਕਹੋ। ਹੇ ਮੇਰੇ ਆਤਮਾ ਜਬ ਐਸੇ ਨਾਮਦੇਵ ਜੀ ਨੇ ਕਹਾ ਤਬ ਤਿਸੀ ਖਿਣ ਵਹੁ ਬ੍ਰਾਹਮਣ ਮ੍ਰਿਤਕ ਹੋਇਆ ਹੂਆ ਹਰਿ ਹਰਿ ਵਾਸਦੇਵ ਰਿਖੀਕੇਸ਼ ਕੇਸਵ ਭਗਵਾਨ ਉਚਾਰਤਾ ਹੂਆ ਉਠ ਖੜਾ। ਔਰ ਦਉੜ ਕਰ ਨਾਮਦੇਵ ਜੀ ਕੇ ਚਰਨੋਂ ਮੈਂ ਦੋਨੋਂ ਹਾਥ ਜੋੜ ਕਰ ਜਾਇ ਸੀਸ ਰਾਖਿਆ। ਤਬ ਜੇਤੇ ਨਾਰ ਨਰ ਤਿਸ ਕੇ ਨੜੋਏ ਸਾਥ ਆਇ ਹੂਏ ਥੇ ਸੋ ਸਰਬ ਹੀ ਇਸ ਕਉਤਕ ਕਉ ਦੇਖ ਕਰ ਹੈਰਾਨ ਅਸਚਰਜ ਸੇ ਹੋਇ ਗਏ ਔਰ

ਤਿਨਕੇ ਹਿਰਦੇ ਇਸ ਕਉਤਕ ਕਉ ਦੇਖਕਰ ਫੂਲ ਕੀ ਨਿਆਈਂ ਪ੍ਰਫੁਲਤ ਹੋਤੇ ਭਏ। ਔਰ ਲਾਗੇ ਨਾਮਦੇਵ ਜੀ ਕੇ ਚਰਨੋਂ ਮੈਂ ਸਰਬ ਧਨ ਨਮਸਕਾਰ ਕਰਨੇ। ਹੈ ਨਿਜਾਤਮਾ ਤਬ ਵਹੁ ਤਿਸਕੀ ਜੋ ਇਸਤ੍ਰੀ ਥੀ ਔਰ ਜੇਤਾ ਉਸ ਨੇ ਸੀਂਗਾਰ ਕਰਾ ਹੂਆ ਥਾ। ਸੋ ਸਰਬ ਹੀ ਭੂਖਨ ਬਸਤ੍ਰ ਉਤਾਰ ਕਰ ਨਾਮੇ ਜੀ ਕੇ ਸਿਰ ਪਰ ਵਾਰਕੇ ਅਭਿਆਗਤ ਅਤਿਥਾਂ ਕਉ ਬਾਂਟ ਦੇਤੀ ਭਈ। ਬਹੁੜ ਨਾਮਦੇਵ ਜੀ ਕੇ ਚਰਨੋਂ ਮੈਂ ਲਾਗ ਕਰ ਆਪਣੇ ਘਰ ਮੈਂ ਆਇਕੇ ਜੇਤਾ ਸਾਜਸਾਮਾਨ ਗ੍ਰਹ ਕਾ ਥਾ। ਸੋ ਸਰਬ ਨਿਕਾਸ ਕਰ ਵਾਂ ਨੇ ਲੁਟਾਇ ਦੀਆ। ਔਰ ਨਾਮਦੇਵ ਜੀਕੇ ਉਪਦੇਸ਼ ਕੌ ਪਾਇ ਕਰ ਇਸਤ੍ਰੀ ਪੁਰਖ ਤਿਸਕੇ ਸਿਖ ਸਦਾਵਤੇ ਭਏ। ਹੇ ਹਰੀ ਲਾਲ ਅਗੇ ਉਸ ਬ੍ਰਹਮਣ ਕਾ ਨਾਮ ਜੈਦਰਥ ਥਾ। ਜਬ ਨਾਮ-ਦੇਵ ਤੇ ਮ੍ਰਿਤੂ ਹੋਇ ਹੂਏ ਵਾਂ ਨੇ ਸੁਰਜੀਤ ਹੋਨੇ ਕੀ ਜੈ ਪਾਈ ਤਬ ਹੀ ਤੇ ਜੈਦੇਵ ਨਾਮ ਕਰ ਜਗਤ ਮੈਂ ਪ੍ਰਸਿਧ ਹੋਤਾ ਭਇਆ ਅਰ ਲਾਗਾ ਭਾਰਯਾ ਸਾਥ ਮਿਲਕੈ ਆਠੋਂ ਪਹਰ ਪ੍ਰਭੁ ਵਾਸਦੇਵ ਜੀ ਕੀ ਭਗਤ ਕਰਨੇ। ਤਾਂਤੇ ਯਾਹੀ ਤੇ ਮੈਨੇ ਭੀ ਹੇ ਨਿਜਾਤਮਾ ਤੁਝ ਕਉ ਜੈਦਰਥ ਕੀ ਸਾਖੀ ਸ੍ਰਵਣ ਕਰਾਈ ਹੈ। ਕਿਸਤੇ ਜੋ ਮਤ ਕਿਸੀ ਨ ਕਿਸੀ ਪ੍ਰਕਾਰ ਤੇਰਾ ਆਤਮਾਂ ਭੀ ਵਾਸਦੇਵ ਜੀ ਕੀ ਪ੍ਰੇਮਾ ਭਗਤ ਵਿਖੇ ਲਾਗਤਾ ਹੋਵੇ। ਤਾਂਤੇ ਹੇ ਮੇਰੇ ਆਤਮਾ ਤੂੰ ਭੀ ਸਰਬ ਕਾਰਜ ਬਾਟ ਘਾਟ ਕੋ ਤਿਆਗ ਕਰ ਪ੍ਰਭੂ ਦੀਨ ਬੰਧੂ ਵਾਸਦੇਵ ਜੀ ਕੀ ਪ੍ਰੇਮਾ ਭਗਤ ਕਰ। ਜਿਸ ਕਰ ਤੂੰ ਭੀ ਨਾਮਦੇਵ ਸਾਰਖਿਓਂ ਕੇ ਪਦ ਕੌ ਪ੍ਰਾਪਤ ਹੋਵੈਂ॥੧੦॥੧੧॥

ਇਤਿ ਸ੍ਰੀ ਗੁਰ ਭਗਤਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਦਸਮੀ ਸਾਖੀ ਨਾਮਦੇਵ ਜੀਕੀ ਵਰਨਨੰ ਨਾਮ ਇਕਵੰਜਵੋਂ ਉਪਾਖਿਆਨ॥੫੧॥



# ਅਥ ਬਵੰਜਵਾਂ ਅਧਯਾਯ ਲਿਖਯਤੇ

## ਆਗੇ ਯਾਰ੍ਹਵੀਂ ਸਾਖੀ ਨਾਮਦੇਵ ਜੀਕੀ ਚਲੀ

ਨਿਜਾਤਮਾਉਂ ਵਾਚ ॥ ਹੇ ਆਤਮ ਦਰਸੀ ਜੀ ! ਇਸ ਸ਼ਵ ਕੋ ਜੋ ਨਾਮਦੇਵ ਜੀ ਨੇ ਚੇਤਨ ਕੀਆ। ਤਿਸਤੇ ਅਨੰਤਰ ਕਿਸ ਪ੍ਰਕਾਰ ਵਰਤਤੇ ਭਏ। ਜਿਸ ਪ੍ਰਕਾਰ ਇਨਤੇ ਪੀਛੇ ਵਰਤੇ ਹੈਂ ਅਰ ਜੋ ਜੋ ਲੀਲਾ ਨਾਮਦੇਵ ਜੀ ਨੇ ਕਰੀ ਹੈ। ਸੋ ਸਰਬ ਹੀ ਮੇਰੇ ਪ੍ਰਤੀ ਵਿਸਤਾਰ ਪੂਰਬਕ ਕਹੋ। ਕਾਹੇ ਤੇ ਜੋ ਭਗਤੋਂ ਕੀਆਂ ਗਾਥਾਂ ਮਹਾ ਸੁੰਦਰ ਅਦਭੁਤ ਹੈਂ ਜਿਨਕੇ ਸ੍ਰਵਣ ਕੀਏ ਤੇ ਚਿਤ ਪ੍ਰਮੋਦ ਕੋ ਪ੍ਰਾਪਤ ਹੋਤਾ ਹੈ ਅਰ ਕਰਨ ਭੀ ਭਰੇ ਨਹੀਂ ਜਾਤੇ ਜਿਸਤੇ ਸ੍ਰਵਣ ਕਰਨੇ ਤੇ ਉਦਾਸ ਹੋਇ ਜਾਈਏ। ਸਗੋਂ ਅਧਿਕ ਤੇ ਅਧਿਕ ਚਿਤ ਉਤਸ਼ਾਹ ਕਉ ਪ੍ਰਾਪਤ ਹੋਤਾ ਹੈ। ਤਾਂਤੇ ਕਿਰਪਾ ਕਰ ਮੁਝ ਸਰਧਾਲੂ ਕੋ ਭਗਤ ਨਾਮਦੇਵ ਜੀ ਕੀ ਗਾਥਾ ਜੈਸੇ ਆਗੇ ਹੋਈ ਹੈ ਤੈਸੇ ਅਨੁਗ੍ਰਹ ਕਰ ਕਹੋ ॥ ੧ ॥

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ॥ ਸੁਣਿ ਸਾਖੀ ਮਨ ਜਪਿ ਪਿਆਰ ॥ ੧ ॥ ਅਬ ਤੂੰ ਹੋਰ ਸਾਖੀ ਭੀ ਆਗੇ ਕੀ ਮੇਰੇ ਤੇ ਸੁਣ। ਜਿਸ ਪ੍ਰਕਾਰ ਨਾਮਦੇਵ ਜੀ ਕੇ ਸਾਥ ਵਰਤੀ ਹੈ ਪਰ ਤੂੰ ਏਕ ਕਾਮ ਕਰ। ਕਿਆ ਕਿ ਤਿਸ ਸਾਖੀ ਕਉ ਸੁਣਿ ਕਰ ਤੂੰ ਭੀ ਭਗਵਤ ਕਾ ਨਾਮ ਜਪ ਅਤੀ ਪ੍ਰੇਮ ਕਰਕੇ। ਜਬ ਤੂੰ ਪ੍ਰੇਮ ਕਰਕੇ ਨਾਮ ਜਪੈਂਗਾ। ਤਬ ਤੁਝ ਕਉ ਸਾਖੀਓਂ ਕਾ ਅਤੀ ਅਨੰਦ ਪਰਾਪਤ ਹੋਵੇਗਾ। ਹੇ ਮੇਰੇ ਆਤਮਾ ਜਬ ਨਾਮਦੇਵ ਜੀਨੇ ਬ੍ਰਾਹਮਣ ਜਿਵਾਇਆ ਤੌ ਇਹ ਬਾਤ ਚਲਤੀ ਸਿਕੰਦਰ ਬਾਦਸ਼ਾਹ ਕੇ ਕਾਨੋਂ ਮੈਂ ਜਾਇ ਧਸੀ। ਤਬ ਕਾਜੀਓਂ ਨੇ ਪਾਤਸ਼ਾਹ ਕੋ

ਸਖਾਇਆ। ਕਿਆ ਕਿ ਹੇ ਬਾਦਸ਼ਾਹ ਸਲਾਮਤ! ਦੇਖਹੁ ਹਿੰਦੂ ਨੇ ਕਿਆ ਸੁਖਦਾਈ ਬਾਤ ਕਰੀ ਹੈ। ਤਾਂਤੇ ਤੁਮ ਭੀ ਅਬ ਵਾਂਤੇ ਅਜ਼ਮਤ ਲੇਵਹੁ ਕਾਹੇ ਤੇ ਤੁਮਾਰੇ ਗ੍ਰਹ ਮੈਂ ਜੋ ਸੁੰਦਰ ਧੇਨੂ ਸੀ ਜਿਸ ਕਾ ਦੂਧ ਸ਼ਹਿਤ ਸੇ ਭੀ ਮੀਠਾ ਥਾ। ਸੋ ਅਬ ਮ੍ਰਿਤੂ ਕੋ ਪ੍ਰਾਪਤ ਹੋ ਗਈ ਹੈ। ਤਾਂਤੇ ਅਬ ਤਿਸ ਕਉ ਕਹੋ ਜੋ ਵਾਂਕੋ ਜੀਵਾਹਿਦੇਵਹੁ ਹੇ ਨਿਜਾਤਮਾ ਐਸੇ ਸੁਣ ਕਰ ਤੁਰਤ ਹੀ ਅਹਦੀ ਭੇਜ ਕਰ ਬਾਦਸ਼ਾਹ ਨੇ ਨਾਮੇ ਕਉ ਬੁਲਾਇ ਲੀਆ। ਜਬ ਨਾਮਾ ਜੀ ਸਭਾ ਮੈਂ ਆਏ ਤਬ ਤੁਰਕ ਭੂਪਤ ਨੇ ਕਹਾ। ਹੇ ਨਾਮਾਂ ਜਿਸ ਧੇਨੂ ਕਾ ਦੂਧ ਮੁਝੇ ਬਹੁਤ ਪ੍ਰਿਯ ਥਾ ਸੋ ਮੇਰੀ ਧੇਨੂ ਮ੍ਰਿਤੂ ਹੋਇ ਗਈ ਹੈ। ਸੋ ਤਿਸਕਾ ਦੂਧ ਕੈਸਾ ਥਾ ਸ਼ਹਿਤ ਸੇ ਭੀ ਮੀਠਾ ਥਾ ਅਤੇ ਮੁਝਕਉ ਅਤਸੇ ਕਰ ਪਿਆਰਾ ਥਾ। ਔਰ ਮੈਂ ਤਿਸ ਦੂਧ ਬਿਨਾਂ ਬਿਆਕਲ ਹੋਇ ਰਿਹਾ ਹੋਂ। ਔਰ ਕਿਸੀ ਗਊ ਕਾ ਦੂਧ ਮੇਰੇ ਮਨਭਾਵਤ ਨਹੀਂ। ਤਾਂਤੇ ਆਪ ਕ੍ਰਿਪਾ ਕਰ ਇਸ ਗਊ ਕਉ ਜੀਵਾਇ ਦੇਵੋ ਜੈਸੇ ਆਪ ਨੇ ਬ੍ਰਾਹਮਣ ਕੋ ਜਿਵਾਇਆ ਹੈ। ਹੇ ਮੇਰੇ ਨਿਜਾਤਮਾਂ ਐਸੇ ਸੁਣ ਕਰ ਬਾਦਸ਼ਾਹ ਕੀ ਬਾਣੀ ਕਉ ਨਾਮਦੇਵ ਜੀ ਨੇ ਕਹਾ। ਹੇ ਬਾਦਸ਼ਾਹ ਜੇਕਰ ਮੂਆ ਹੂਆ ਜੀਵ ਜੀਵਤਾ ਤਬ ਪੀਰ ਪੈਕਾਂਬਰ ਅਉਲੀਏ ਆਪਣੀ ਉਮਤ ਕਉ ਮਰਨੇ ਹੀ ਨ ਦੇਤੇ। ਅਰ ਆਪ ਭੀ ਨਾਂ ਮਰਤੇ ਤਾਂਤੇ ਬੇਦ ਅਰ ਕੁਰਾਨ ਸਰਬ ਇਹੀ ਕਹਤੇ ਹੈਂ ਜੋ ਮੂਆ ਸੋ ਮੂਆ ਅਰ ਜੋ ਜੀਵਤੇ ਦੀਸਤੇ ਹੈਂ ਸੋ ਭੀ ਅੰਤ ਕੋ ਮਰੈਂਗੇ। ਤਾਂਤੇ ਇਹ ਗਊ ਤੁਮਾਰੀ ਕਿਸੀ ਭਾਂਤ ਭੀ ਨਹੀ ਜੀਵਤੀ। ਹੇ ਬਾਦਸ਼ਾਹ ਐਸਾ ਜਗਤ ਮੈਂ ਕਉਨ ਹੈ ਜੋ ਖੁਦਾਈ ਕਾਮ ਕਉ ਕਰੇ। ਤਾਂਤੇ ਗੈਰ ਸ਼ਰਾ ਤੁਮ ਮਤ ਕਰੋ। ਅਜ਼ਰਾਈਲ ਸਿਰ ਪਰ ਖੜਾ ਹੈ ਹੇ ਮੇਰੇ ਆਤਮਾ ਐਸੇ ਨੀਤੀ ਪੂਰਬਕ ਵਚਨ ਤਉ ਨਾਮਦੇਵ ਜੀ ਨੇ ਕਹੇ

ਪਰ ਤੀਨ ਹਠ ਜਗਤ ਮੈਂ ਭਾਰੀ ਕਹੇ ਹੈਂ। ਸੋ ਕੌਨ ਕੌਨ। ਏਕ ਤੋ ਰਾਜਾ ਕਾ ਹਠ ੧, ਦੂਸਰਾ ਨਾਰ ਕਾ ਹਠ ੨, ਤੀਸਰਾ ਬਾਲਕ ਕਾ ੩ ਇਹ ਤੀਨੋਂ ਮੋੜੇ ਹੋਏ ਆਪਣੇ ਹਠ ਤੇ ਨੈਕਮਾਤ੍ਰ ਭੀ ਨਹੀ ਮੁੜਤੇ। ਤਬ ਬਾਦਸ਼ਾਹ ਨੇ ਕਹਾ ਹੇ ਨਾਮਾ ਸੁਣਹੁ ਮੇਰੀ ਬਾਤ ਕੈ ਤਉ ਅਬ ਤੂੰ ਗਊ ਜਵਾਇ ਦੇਹ, ਕੈ ਕਲਮਾ ਪਾਕ ਭਰ ਕਰ ਮੇਰੇ ਦੀਨ ਮੈਂ ਆਓ। ਦੋਨੋਂ ਬਾਤੋਂ ਮੈਂ ਜੇਹੜੀ ਤੁਝ ਕਉ ਭਲੀ ਲਾਗੈ ਸੋ ਕਰ। ਜੇਕਰ ਦੋਨੋਂ ਬਾਤੋਂ ਮੈਂ ਏਕ ਬਾਤ ਨਾ ਕਰੈਂ ਤਬ ਤੂੰ ਆਪਣੇ ਪ੍ਰਾਣੋਂ ਕੀ ਆਸਾ ਦੂਰ ਕਰ। ਹੇ ਨਿਜਾਤਮਾਂ ਜਬ ਐਸੇ ਬਾਦਸ਼ਾਹ ਨੇ ਕਹੀ ਤਬ ਆਗੇ ਤੇ ਨਾਮਦੇਵ ਜੀ ਕਹਿਤੇ ਭਏ। ਹੇ ਬਾਦਸ਼ਾਹ ਹਿੰਦੂ ਤੁਰਕ ਮੈਂ ਭੇਦ ਨਹੀਂ। ਕੈਸੇ ਜੈਸੇ ਕੰਚਨ ਅਰ ਭੂਖਨ ਮੈਂ ਭੇਦ ਨਹੀ ਤੈਸੇ ਏਕ ਹੀ ਹੈਂ। ਪਰੰਤੂ ਦ੍ਰਿਸ਼ਟ ਮਾਨ ਨਾਸ ਹੋਵੇ ਹੈ। ਪਰ ਜੋਤ ਰੂਪ ਆਤਮਾ ਸੂਰਜ ਵਤ ਅਨਾਸ ਹੈ। ਤਾਂਤੇ ਮੂਆ ਹੂਆ ਕੋਈ ਨਹੀਂ ਜੀਵਤਾ। ਇਸ ਹੀ ਤੇ ਤੁਮ ਸੁਰਹੀ ਕੀ ਆਸਾ ਛਾਡ ਦੇਵਹੁ। ਐਸੇ ਕਹਕਰ ਗਾੜ੍ਹੀ ਧੀਰਜ ਪਕੜ ਕੈ ਨਾਮਾ ਜੀ ਮੋਨ ਹੋਇ ਰਹੇ। ਹੇ ਹਤੇ ਲਾਲ ਜਬ ਨਾਮਾ ਜੀ ਨੇ ਸੁਰਹੀ ਕੇ ਜੀਵਨ ਕਾ ਜਵਾਬ ਦੇਕਰ ਮੋਨ ਪਕੜੀ। ਤਬ ਬਾਦਸ਼ਾਹ ਨੇ ਮਹਾਂ ਮਤ ਮਤੰਗ ਮੰਗਵਾਇ ਕੈ ਔਰ ਬਾਰਣੀ ਪਿਵਾਇ ਕਰ ਕੋਪ ਹੋਇ ਕਰ ਮਹਾਵਤ ਕੇ ਪ੍ਰਤੀ ਕਹਾ। ਹੇ ਮਹਾਵਤ ਹਾਥ ਪੈਰ ਨਾਮੇ ਕੇ ਬਾਂਧ ਕੈ ਔਰ ਹਾਥੀ ਕੇ ਪੈਰ ਕੇ ਨੀਚੇ ਦੇਕਰ ਵਾਂਕਉ ਤੁੜਾਇ ਡਾਰੋ। ਹੇ ਮੇਰੇ ਆਤਮਾ ਐਸੇ ਸੁਨ ਕਰ ਬਾਦਸ਼ਾਹ ਕੀ ਮਹਾਵਤ ਨੇ ਹਾਥ ਪੈਰ ਬਾਂਧ ਕਰ ਨਾਮੇ ਕੋ ਹਾਥੀ ਕੇ ਆਗੇ ਡਾਰ ਦੀਆ। ਤਬ ਗਜਿੰਦਰ ਭਗਤ ਕਉ ਦੇਖ ਕਰ ਐਸੇ ਭਾਗਾ ਜੈਸੇ ਗਰੜ ਕਉ ਦੇਖ ਕਰ ਸਰਪ ਭਾਗ ਜਾਤਾ ਹੈ। ਹੇ ਮੇਰੇ ਨਿਜਾਤਮਾ ਐਸੇ ਹਾਥੀ ਕਉ

ਭਾਗਾ ਦੇਖ ਕਰ ਕਾਜੀ ਨੇ ਬਾਦਸ਼ਾਹ ਕਉ ਕਹਾ। ਹੇ ਬਾਦਸ਼ਾਹ ਸਲਾਮਤ! ਯਾ ਮਹਾਵਤ ਨੇ ਹਿੰਦੂ ਤੇ ਰਿਸ਼ਵਤ ਲਈ ਹੈ। ਇਸੀ ਤੇ ਹਾਥੀ ਤੇ ਵਾਂਕਉ ਤੁੜਾਵਤਾ ਨਹੀਂ। ਐਸੇ ਸੁਣ ਕਰ ਬਾਦਸ਼ਾਹ ਨੇ ਕਹਾ । ਹੇ ਮਹਾਵਤ ਯਦੀ ਤੂੰ ਹਸਤੀ ਤੇ ਨਾਮੇ ਕਉ ਨ ਤੁੜਾਵੇਂਗਾ। ਤਬ ਮੈਂ ਤੇਰਾ ਨਾਸ ਇਸੀ ਹਸਤੀ ਕੇ ਪੈਰ ਕੇ ਨੀਚੇ ਦੇਕਰ ਕਰਵਾਇ ਦੇਵੋਂਗਾ। ਤਾਂਤੇ ਅਬ ਤੂੰ ਜਾਇ ਕਰ ਇਸ ਕਉ ਔਰ ਮਸਤੀ ਦੇਕਰ ਬਹੁੜ ਲੇ ਆਵੇ। ਹੇ ਮੇਰੇ ਆਤਮਾ ਐਸੀ ਸੁਣ ਕਰ ਮਹਾਵਤ ਬਾਦਸ਼ਾਹ ਕੇ ਭੈ ਕਉ ਪਾਇ ਕਰ ਬਹੁੜ ਹਸਤੀ ਕਉ ਲੇ ਜਾਤਾ ਭਇਆ। ਤਿਸਤੇ ਅਨੰਤਰ ਭਗਤ ਕੀ ਮਾਤਾ ਪੁਤ੍ਰ ਕਉ ਦੁਖੀ ਦੇਖ ਕਰ ਆਪ ਅਤੀ ਦੁਖ ਕਰ ਬਿਆਕੁਲ ਹੋਇਕੈ ਨੇਤ੍ਰ ਭਰ ਕਰ ਜਲਕੇ ਪੁਤ੍ਰ ਪ੍ਰਤੀ ਕਹਿਤੀ ਭਈ। ਹੇ ਪੁਤ੍ਰ ਰਾਮ ਰਹੀਮ ਏਕ ਹੈ ਤਾਂਤੇ ਤੂੰ ਕਲਮਾ ਹੀ ਚਾਇ ਭਰ ਜਿਸ ਕਰ ਤੂੰ ਸੁਖੀ ਹੋਵੇਂ। ਇਸ ਮੈਂ ਤੇਰੀ ਕਿਆ ਹਾਨੀ ਹੈ।ਹੇ ਮੇਰੇ ਮਨ! ਐਸੇ ਸੁਣ ਕਰ ਮਾਤਾ ਕੇ ਬੈਨ ਕਉ ਪੁਨਾ ਭਗਤ ਜੀ ਨੇ ਕਹਾ ਹੇ ਮਾਤਾ ਭੋਲੀ! ਇਹ ਤੂੰ ਕਿਆ ਬੋਲੀ ਹੈਂ। ਇਹ ਬਾਤ ਕਹਤੇ ਤੁਝਕੋ ਨੈਕ ਮਾਤ੍ਰ ਭੀ ਲੱਜਾ ਨ ਆਈ। ਹੇ ਮਾਤਾ ਜੀ ਜੇਕਰ ਮੈਂ ਅਬ ਤਨ ਕੋ ਪਿਆਰਾ ਕਰ ਬਾਦਸ਼ਾਹ ਕੇ ਭੈ ਦੁਆਰਾ ਧਰਮ ਕਾ ਪਰੀਤਿਆਗ ਕਰ ਦੇਵੋਂ। ਤਬ ਫੇਰ ਅੰਤ ਬਾਰ ਜਬ ਮੁਝ ਕਉ ਜਮ ਮਾਰੇਗਾ ਤਉ ਊਹਾਂ ਮੁਝ ਕਉ ਕਉਣ ਛੁਡਾਵੇਗਾ। ਤਾਂਤੇ ਹੇ ਮਾਤਾ ਮੈਂ ਧਰਮ ਕਾ ਪਰੀਤਿਆਗ ਕਬੀ ਬੀ ਨ ਕਰੋਂਗਾ। ਤੂੰ ਨਿਸ ਭ੍ਰਮ ਹੋਇ ਰਹੋ। ਅਬ ਲੱਜਾ ਮੇਰੀ ਅੰਤਰਯਾਮੀ ਸ੍ਰੀ ਵਾਸਦੇਵ ਜੀ ਕਉ ਹੈ। ਹੇ ਨਿਜਾਤਮਾਂ ਐਸੀ ਬਾਣੀ ਪੁਤਰ ਕੀ ਸੁਣ ਕਰ ਮਾਤਾ ਬਹੁਤ ਹੀ ਪਰਸੰਨ ਹੋਤੀ ਭਈ। ਅਰ ਲਾਗੀ ਭਗਵਤ

ਵਾਸਦੇਵ ਜੀ ਕੇ ਚਰਨੋਂ ਮੈਂ ਦੋਨੋ ਹਾਥ ਜੋੜ ਕਰ ਪਰਾਰਥਨਾ ਕਰਨੇ । ਬਹੁੜ ਇਧਰ ਤੇ ਮਸਤ ਕਰ ਹਸਤੀ ਕਉ ਅੰਕਸ ਕਾ ਪ੍ਰਹਾਰ ਕਰਤਾ ਹੂਆ ਮਹਾਵਤ ਨਿਆਇ ਕਰ ਰਾਜਾ ਕੇ ਤਰਾਸ ਤੇ ਬੇਨਤੀ ਕਰੀ ਦੀਨਾਬੰਧੂ ਕੇ ਚਰਨੋਂ ਵਿਖੇ ਹੇ ਪਤਿਤ ਪਾਵਨ ਜਿਸ ਪਰਕਾਰ ਆਪਣੇ ਭਗਤ ਕੀ ਰਖਿਆ ਕਰਤੇ ਹੋ ਕਿਰਪਾਲੂ ਹੋਇ ਕਰ ਤਿਸੀ ਪਰਕਾਰ ਆਜ ਮੁਹਿ ਪਾਪੀ ਕੀ ਭੀ ਰਖਿਆ ਕਰੋ । ਅਰ ਹਸਤੀ ਕਉ ਇਸ ਕਾਲ ਮੈਂ ਕ੍ਰੋਧ ਚਢਾਵੋ ਜੋ ਨਾਮੇ ਕਉ ਪਕੜ ਕਰ ਚੋਟ ਕਰੈ । ਔਰ ਤਿਸ ਕੇ ਅੰਗੋਂ ਕਉ ਭੀ ਨੈਕ ਮਾਤ੍ਰ ਤ੍ਰਾਸ ਨ ਹੋਵੈ । ਐਸੀ ਬਾਤ ਕ੍ਰਿਪਾ ਕਰਕੇ ਕਰੋ। ਹੇ ਭਗਤੋ ਕੇ ਸਹਾਈ ਜਬ ਤੁਮ ਐਸੀ ਬਾਤ ਕਰੋਗੇ ਤਬ ਹਮ ਦੋਨੋ ਬਚ ਰਹੇਂਗੇ । ਨਹੀ ਤੋ ਬਾਦਸ਼ਾਹ ਮੇਰਾ ਨਾਸ ਕਰ ਦੇਵੇਗਾ । ਹੇ ਹਰੀ ਲਾਲ ਜਬ ਐਸੇ ਮਹਾਵਤ ਨੇ ਦੀਨਾ ਨਾਥ ਕੇ ਚਰਨੋਂ ਮੈਂ ਅਰਜ ਕਰੀ । ਤਬ ਕਿਰਪਾ ਸਿੰਧ ਤੈਸੇ ਹੀ ਕਰਤੇ ਭਏ । ਐਸਾ ਰੋਸ ਚੜਾ ਹਸਤੀ ਕਉ ਜੋ ਪਕੜਕੇ ਨਾਮ ਦੇਵ ਜੀ ਕਉ ਸੁੰਢ ਕੇ ਸਾਥ ਪਟਕਾਵਤਾ ਭਇਆ ਪ੍ਰਿਥਵੀ ਕੇ ਊਪਰ । ਬਹੁੜ ਚਰਨੋਂ ਕੇ ਨੀਚੇ ਦੇਕਰ ਭਲੀ ਭਾਂਤ ਮਰਦਨ ਕਰਤਾ ਭਇਆ । ਪਰ ਨਾਮ ਦੇਵ ਕਉ ਆਪਣੇ ਹਾਥੋਂ ਕੀ ਓਟ ਦੇਕਰ ਵਾਸਦੇਵ ਜੀ ਰਖਿਆ ਕਰਤੇ ਭਏ । ਨੈਕ ਮਾਤ੍ਰ ਭੀ ਚੋਟ ਨਾਮੇ ਕੇ ਸਰੀਰ ਕਉ ਅੰਤ੍ਰਯਾਮੀ ਨੇ ਨਾਂ ਲਗਨੇ ਦਈ । ਹੇ ਨਿਜਾਤਮਾਂ ਜਬ ਐਸੀ ਸਾਸਨਾ ਹੋਤੀ ਨਾਮਦੇਵ ਜੀ ਕੇ ਲੋਕਾਂ ਨੇ ਦੇਖੀ। ਤਬ ਸਰਬ ਹੀ ਨਗਰ ਕੇ ਜਨ ਇਕਤਰ ਹੋਇ ਕਰ ਬਾਦਸ਼ਾਹ ਕੇ ਆਗੇ ਬੇਨਤੀ ਕਰਤੇ ਭਏ । ਹੇ ਬਾਦ ਸ਼ਾਹ ਜੀ ! ਨਾਮੇ ਕੇ ਸਮ ਹੇਮ ਤੋਲ ਕਰਕੇ ਹਮਾਰੇ ਤੇ ਲੇਵਹੁ ਅਤੇ ਵਾਂਕੋ ਛੋੜ ਦੇਵਹੁ। ਐਸੇ ਸੁਣ ਕਰ ਬਾਦਸ਼ਾਹ ਨੇ ਕਿਹਾ

ਹੇ ਭਾਈ ਜਨਹੁ ਯਦੀ ਮੈਂ ਤੁਮਾਰੇ ਤੇ ਰਿਸ਼ਵਤ ਲੇਵਹੁੰ ਤਉ ਮੈਂ ਦੋਜਖ ਵਿਖੇ ਪਰਤਾ ਹੌਂ। ਔਰ ਜਬ ਇਸ ਕਉ ਛੋਡ ਦੇਵਹੁੰ ਤਬ ਬੇਈਮਾਨ ਹੋਤਾ ਹੈਂ । ਤਾਂਤੇ ਮੈਂ ਇਸ ਕਉ ਕਦਾਚਿਤ ਨਹੀਂ ਛਾਡਤਾ। ਅਰ ਇਸਕੇ ਸਾਥ ਮੇਰਾ ਸਾਤ ਘੜੀ ਕਾ ਵਾਇਦਾ ਹੈ ਸੋ ਸਾਤ ਘੜੀ ਮੈਂ ਇਕੇ ਤਉ ਗਊ ਜਿਵਾਇ ਦੇਵੇਗਾ ਇਕੇ ਕਲਮਾ ਭਰ ਕਰ ਦੀਨ ਕਉ ਕਬੂਲ ਕਰੇਗਾ । ਜਬ ਦੋਨੋਂ ਬਾਤੋਂ ਮੈਂ ਏਕ ਬਾਤ ਨ ਕਰੇਗਾ । ਤਬ ਮੈਂ ਇਸਕਾ ਨਾਸ ਕਰ ਦੇਵੋਂਗਾ। ਹੇ ਨਿਜਾਤਮਾ ਜਬ ਐਸੇ ਬਾਦਸ਼ਾਹ ਕੇ ਮੁਖ ਤੇ ਲੋਕੋਂ ਨੇ ਸ੍ਰਵਣ ਕੀਆ। ਤਬ ਸਰਬ ਹੀ ਨਿਰਾਸੇ ਹੋਇ ਕਰ ਨਾਰ ਨਰ ਪ੍ਰਭੂ ਜਗਦੀਸਰ ਕੇ ਚਰਨੋਂ ਮੈਂ ਲਾਗੇ ਪਰਾਰਥਨਾ ਕਰਨੇ। ਹੇ ਪਾਰਬ੍ਰਹਮ ਪਰਮੇਸਰ ਭਗਤੋਂ ਕੇ ਸਹਾਈ . ਹੇ ਉਜਲ ਕੀਰਤੀ ਵਾਲੇ ਹੇ ਧਰਮ ਕੇ ਪਾਲਕ ਹੇ ਗਰਬ ਗੰਜਨ ਹੇ ਆਪਣੇ ਦਾਸੋਂ ਕੇ ਰਛਪਾਲ ਇਸ ਆਪਣੇ ਦਾਸ ਨਾਮੇ ਕੀ ਇਸ ਸੰਕਟ ਤੇ ਰਖਿਆ ਕਰੋ। ਹੇ ਮੇਰੇ ਆਤਮਾ ਐਸੇ ਸਰਬ ਯਨ ਦੀਨਬੰਧੂ ਕੇ ਚਰਨੋਂ ਮੈਂ ਬੇਨਤੀ ਕਰਤੇ ਹੀ ਪੜੇ ਥੇ ਤਉਉਧਰਤੇ ਸਾਤ ਘੜੀ ਬੀਤ ਗਈ । ਸੋ ਜਬ ਇਸਤਰੀ ਪੁਰਸ਼ੋਂ ਨੇ ਸਾਤ ਘੜੀ ਬੀਤੀ ਸੁਣੀ ਤਬ ਹਾਇਹਾਇ ਕਰ ਸਰਬ ਹੀ ਜਨ ਬਯਾ-ਕੁਲ ਹੋਇਕੇ ਲਾਗੇ ਰੁਦਨ ਕਰਨੇ।ਤਬ ਏਤੇ ਮੈਂ ਭਗਵਤ ਵਾਸਦੇਵ ਦੁਖੀ ਦੇਖਕਰ ਦੋਨੋਂ ਤਰਫਾਂ ਕੋ ਝਟਤ ਹੀ ਖਗਪਤ ਪਰ ਅਰੂਢ ਹੋਇ ਕਰ ਰਿਸਕੇ ਸਾਥ ਭਰੇ ਹੂਏ ਕਿਰਪਾ ਨਿਧਾਨ ਦੌਰ ਕਰ ਆਵਤ ਭਏ। ਅਰ ਤਿਨਕੋ ਆਵਤਾ ਦੇਖ ਕਰ ਦੇਵਤੇ ਚਕ੍ਰਤ ਹੋਇ ਗਏ । ਹੇ ਮੇਰੇ ਅ ਤਮਾ ਤਬ ਆਵਤੇ ਹੀ ਦੀਨਪਾਲ ਨਾਮੇ ਪ੍ਰਤੀ ਕਹਤੇ ਭਏ। ਹੇ ਨ ਮੇ ਆਗਿਆ ਕਰ ਮੈਂ ਕਿਸਕੋ ਮਾਰੌਂ, ਜੇਕਰ ਤੂੰ ਕਹੈਂ ਤਉ ਅਗਨੀ ਸੇ ਸਾਰਾ ਨਗਰ ਭਸਮ ਕਰੋਂ । ਜੇ

ਕਰ ਤੂੰ ਕਹੈਂ ਤਉ ਪਰਲੈ ਕਾ ਮੇਘ ਬਰਸਾਇ ਕਰ ਸਰਬ ਕਾ ਨਾਸ ਕਰ ਦੇਵੋਂ। ਕਹੈਂ ਤਉ ਪਰਬਤ ਤੇ ਡਾਰ ਕਰ ਸਰਬ ਕਉ ਚੂਰਨ ਕਰੋਂ। ਕਾਹੇ ਤੇ ਤੇਰੇ ਪ੍ਰਤੀ ਇਨ ਦੁਸ਼ਟੋਂ ਨੇ ਬਡਾ ਭਾਰੀ ਕਸ਼ਟ ਦੀਆ ਹੈ। ਯਾਹੀ ਤੇ ਮੈਂ ਇਨਕਾ ਨਾਸ ਕਰਤਾ ਹੋਂ। ਹੇ ਨਿਜਾਤਮਾ ਐਸੇ ਸੁਣ ਕਰ ਦੀਨਬੰਧੂ ਜੀ ਕੇ ਵਚਨ ਕੋ ਨਾਮ ਦੇਵ ਦੋਨੋਂ ਹਾਥ ਜੋੜ ਕਰ ਤਬ ਪ੍ਰਾਰਥਨਾ ਕਰਤੇ ਭਏ। ਹੇ ਪੂਰਨ ਬ੍ਰਹਮ ਹੇ ਪਤਿਤ ਪਾਵਨ ਹੇ ਵਾਸਦੇਵ ਹੇ ਭਗਤ ਵਤਸਲ ਇਹ ਸਰਬ ਹੀ ਤੁਮਾਰੇ ਦਾਸ ਹੈਂ। ਤਾਂਤੇ ਤੁਮ ਆਪਣੇ ਦਾਸਾਂ ਕੀ ਸਰਬ ਕਾਲ ਸਹਾਇਤਾ ਹੀ ਕਰਤੇ ਆਏ ਹੋ। ਸੋ ਅਬ ਭੀ ਆਪ ਇਨ ਕੋ ਕਛੂ ਨਾਹਿ ਕਹੀਏ। ਏਕ ਯਹ ਧੇਨ ਕਿਰਪਾ ਕਰ ਆਪ ਜੀਵਾਇ ਦੀਜੀਏ। ਜਿਸ ਕਰ ਭਗਤੋਂ ਕਾ ਪ੍ਰਤਾਪ ਅਧਿਕ ਹੋਵੈ। ਹੇ ਹਰੀਲਾਲ ਐਸੇ ਸੁਣ ਕਰ ਪੂਰਨ ਬ੍ਰਹਮ ਪੁਨਾ ਮੁਸਕ੍ਰਾਇ ਕਰ ਪ੍ਰਿਥਮੇ ਨਾਮੇ ਕੇ ਬੰਧਨ ਸਰਬ ਖੋਲਤੇ ਭਏ। ਬਹੁੜ ਮਸਤਕ ਚੂਮ ਕਰ ਨਾਮੇ ਜੀ ਕਾ ਅਰ ਤਿਸਕੀ ਪੀਠ ਪਰ ਹਾਥ ਫੇਰ ਕਰ ਅਗਨਤ ਹੀ ਵਰ ਦੇਤੇ ਭਏ। ਐਸੇ ਕਹਾ ਹੇ ਨਾਮਾ ਜੋ ਤੂੰ ਕਰਹਿੰਗਾ ਸੋ ਸਰਬ ਕਿਛ ਹੋਵੇਗਾ। ਐਸੇ ਕਹਕਰ ਅਬਿਨਾਸੀ ਪੁਰਖ ਅੰਤਰ ਧਿਆਨ ਹੋਇ ਗਏ। ਤਬ ਤਿਸੀ ਖਿਨ ਮੈਂ ਨਾਮ ਦੇਵ ਨੇ ਧੇਨ ਕੋ ਜਿਵਾਇ ਕਰ ਔ ਦੂਧ ਵਾਂਕਾ ਚੋਇਕੇ ਲਿਆਇ ਬਾਦਸ਼ਾਹ ਕੇ ਆਗੇ ਰਾਖਿਆ। ਤਉ ਸਰਬ ਲੋਕ ਇਸ ਕੌਤਕ ਕਉ ਦੇਖਕਰ ਜੈ ਜੈ ਜੈ ਸਬਦ ਭਾਖਣ ਲਾਗੇ। ਔਰ ਕਾਜੀ ਤੇ ਲੇਕਰ ਬਾਦਸ਼ਾਹ ਪ੍ਰਯੰਤ ਸਰਬ ਹੀ ਭੈ ਕਉ ਪ੍ਰਾਪਤ ਭਏ ਅਰ ਦੋਨੋਂ ਹਾਥ ਜੋੜਕਰ ਕੰਪਤੇ ਹੂਏ ਨਾਮਦੇਵ ਜੀ ਕੇ ਚਰਨਾਂ ਮੈਂ ਗਿਰ ਪੜੇ। ਅਰ ਤ੍ਰਾਹਿ ਤ੍ਰਾਹਿ ਕਰਕੇ ਕਹਨੇ ਲਾਗੇ। ਹੇ ਭਗਤ ਜੀ ਹਮ ਤੁਮਾਰੀ ਸਰਨ ਹੈਂ ਹਮਾਰੀ ਰਖਿਆ ਕਰੋ

ਹਮ ਭੂਲ ਗਏ ਹੈਂ । ਤੁਮ ਭੁਲਿਆ ਕੋ ਬਖਸ਼ਣ ਹਾਰੇ ਹੋ। ਹੇ ਮੇਰੇ ਆਤਮਾ ਐਸੀ ਬਾਨੀ ਬਿਹਬਲ ਤਿਨਕੀ ਸੁਣ ਕਰ ਨਾਮਦੇਵ ਜੀ ਸਰਬ ਕਉ ਧੀਰਜ ਦੇਤੇ ਭਏ। ਬਹੁੜ ਬਾਦਸ਼ਾਹ ਨੇ ਹਾਥ ਜੋੜ ਕਰਕੇ ਕਹਾ ਹੇ ਭਗਤ ਜੀ ਆਪ ਮੇਰੇ ਪੈ ਕ੍ਰਿਪਾ ਕਰ ਧਨ ਗ੍ਰਾਮ ਹਾਥੀ ਘੋੜਾ ਰਥ ਪਾਲਕੀ ਮੇਰੇ ਤੇ ਗ੍ਰਹਣ ਕਰੋ । ਜਿਸਕਰ ਮੇਰਾ ਨਾਮ ਭੀ ਪ੍ਰਸਿੱਧ ਹੋਵੇ। ਐਸੇ ਸੁਨ ਕਰ ਨਾਮਦੇਵ ਜੀ ਨੇ ਕਹਾ। ਹੇ ਬਾਦਸ਼ਾਹ ਹਮਕੋ ਕਛੂ ਚਾਹਿ ਨਹੀਂ ਦੇਸ ਸ੍ਵਰਨ ਮਣੀ ਮੁਕਤਾ ਕੀ ।ਪਰ ਹੇ ਮੇਰੇ ਆਤਮਾ ਐਸੇ ਸੁਣ ਕਰ ਭੀ ਬਾਦਸ਼ਾਹ ਨੇ ਬਹੁੜ ਆਪਣੀ ਤਰਫ ਤੇ ਸਰਧਾ ਧਾਰ ਕਰ ਏਕ ਸਿਹਜਾ ਮਣੀਮਯ ਖਚਤ ਮਹਾਂ ਉਜਲ ਅਨੰਤ ਸੋਭਾ ਲਾਇਕ ਨਾਮਦੇਵ ਜੀ ਕੇ ਪ੍ਰਤੀ ਜੋਰਾ ਜੋਰੀ ਸੇ ਦਈ।ਸੋ ਬਰਵਸ ਹੋਇ ਕਰ ਨਾਮਦੇਵ ਜੀ ਲੇਤੇ ਭਏ ।ਤਿਸਕੇ ਅਨੰਤਰ ਬਾਦਸ਼ਾਹ ਨੇ ਭ੍ਰਿਤੋਂ ਕਉ ਕਹਾ ਅਬ ਤੁਮ ਜਾਇ ਕਰ ਇਹ ਸਿਹਜਾ ਚੁਕ ਕਰ ਨਾਮੇ ਕੇ ਗ੍ਰਹ ਮੈਂ ਪਹੁਚਾਇ ਆਵੋ।ਹੇ ਨਿਜਾਤਮਾ ਜਬ ਵਹੁ ਰਾਜਾ ਕੇ ਭ੍ਰਿਤ੍ਯ ਲਾਗੇ ਸਿਹਜਾ ਕੋ ਉਠਾਵਣੇ ।ਤਬ ਨਾਮਦੇਵ ਜੀ ਸਰਬ ਕੋ ਨਿਵਾਰਣ ਕਰ ਆਪ ਹੀ ਸਿਹਜਾ ਕੋ ਸੀਸ ਪੈ ਧਾਰ ਚਲਤੇ ਭਏ ।ਤਬ ਤਿਨ ਕੇ ਪੀਛੇ ਏਕ ਦਾਸ ਭੂਪਤ ਕਾ ਲਾਗ ਕਰ ਚਲਤਾ ਭਇਆ । ਜਬ ਨਾਮਦੇਵ ਜੀ ਸਿਹਜਾ ਕੋ ਲੀਏ ਸਰਤਾ ਕੇ ਕਿਨਾਰੇ ਪਰ ਗਏ ।ਤਬ ਸਿਰਤੇ ਉਚਕ ਕਰ ਨਦੀ ਕੇ ਭੀਤਰ ਡਾਰ ਦੇਤੇ ਭਏ ।ਹੇ ਮੇਰੇ ਆਤਮਾ ਐਸੇ ਦੇਖ ਕਰ ਸਿਹਜਾਕੋ ਫੈਂਕੇ ਉਸ ਭ੍ਰਿਤ ਨੇ ਤੁਰਤ ਹੀ ਆਇ ਕਰ ਸਾਰੀਵਾਰਤਾ ਬਾਦਸ਼ਾਹ ਕਉ ਕਹੀ । ਹੇ ਮਹਾਰਾਜ ਦੇਖਹੁ ਐਸੀ ਅਦਭੁਤ ਸਿਹਜਾ ਮਣੀਆਂ ਕਰ ਜੜਤ ਨਾਮੇ ਨੇ ਤਿਸ ਕਾ ਕਦਰ ਨਾਂਜਾਨ ਕਰ ਜਲਕੇ ਭੀਤਰ ਫੈਂਕ ਦਈ ਹੈ। ਨੈਕ ਮਾਤ੍ਰ ਭੀ ਆਪ ਕੀ

ਦਈ ਵਸਤ ਕਾ ਆਦਰ ਨਹੀਂ ਕਰਾ । ਐਸਾ ਅਹੰਕਾਰੀ ਹੈ।
ਹੇ ਨਿਜਾਤਮਾ ਐਸੇ ਸੁਣ ਕਰ ਬਾਦਸ਼ਾਹ ਅਧਕ ਕੋਪ ਕਰਕੇ
ਬਹੁੜ ਭਗਤ ਕੋ ਤਿਸੀ ਛਿਨ ਬੁਲਾਵਤਾ ਭਯਾ। ਹੇ ਹਰੀ ਲਾਲ
ਦੇਖੋ ਤਿਸ ਭੂਪਤ ਕੀ ਸਠਤਾ ਅਬ ਹੀ ਮ੍ਰਿਤਕ ਧੇਨ ਜੀਵਾਇਕਰ
ਨਾਮਾ ਜੀ ਗਏ ਹੈਂ । ਪਰ ਤਉ ਭੀ ਕਠਉਰ ਰਿਦੇ ਵਾਲਾ ਤੁਰਕ
ਅਜਹੂੰ ਲੌ ਨਹੀ ਪਤਿਆਇਆ। ਪਰ ਕੈਸੇ ਪਤੀਆਵੇ । ਜਿਸ
ਕੇ ਚਖੂ ਹੀ ਨਹੀਂ ਸੋ ਸੂਰਜ ਚੰਦਰ ਕੇ ਪ੍ਰਕਾਸ਼ ਕੋ ਔਰ ਤਿਨ
ਕੇ ਪਰਤਾਪ ਕਉ ਕੈਸੇ ਜਾਣੇ ਔਰ ਕੈਸੇ ਦੇਖੇ। ਤੈਸੇ ਮਲੇਛ
ਭੂਪਤ ਮਤਹੀਣ ਅਤਸੇਕਰ ਲਗਾ ਪਸਚਾਤਾਪ ਕਰਨੇ।ਔਰ ਭਗਤ
ਜੀ ਕੇ ਪ੍ਰਤੀ ਕਹਾ । ਹੇ ਭਗਤ ਜੀ ਮੇਰਾ ਬਾਲਕ ਬਹੁਤ ਅੜੀ
ਪੜਾ ਹੈ ਅਰ ਤਿਸਹੀ ਸਿਹਜਾ ਕਉ ਚਾਹਤਾ ਹੈ ਜੋ ਮੈਨੇ ਆਪ
ਕਉ ਦਈ ਹੈ।ਤਾਂਤੇ ਤਿਸ ਸਿਹਜਾ ਕੋ ਕ੍ਰਿਪਾ ਕਰ ਮੇਰੇ ਪ੍ਰਤੀ ਦੀਜੈ।
ਹੇ ਨਿਜਾਤਮਾ ਐਸੇ ਸੁਣ ਕਰ ਨਾਮਦੇਵ ਜੀ ਨੇ ਮੁਸਕਰਾਇ ਕਰ
ਕਹਾ। ਹੇ ਬਾਦਸ਼ਾਹ ਜੀ ਚਲੋ ਊਹਾਂ ਸਰਤਾ ਕੇ ਕਨਾਰੇ ਪਰ ਚਲ
ਕਰਕੇ ਲੀਜੋ।ਐਸੇ ਸੁਣਤੇ ਹੀ ਬਾਦਸ਼ਾਹ ਆਪਣੇ ਖਾਨਉਮਰਾਵੋਂ
ਕਉ ਸਾਥ ਲੇਕਰ ਨਾਮੇ ਜੀ ਕੇ ਸਾਥ ਹੂਆ । ਤਬ ਨਾਮਦੇਵ
ਤਿਸ ਕਉ ਲੇਕਰ ਆਇ ਗੰਗਾ ਕੇ ਤਟ ਪਰ ਖੜੇ ਭਏ । ਤਬ
ਭਗਤ ਜੀ ਨੇ ਕਹਾ । ਹੇ ਜਗਤ ਮਾਤ ਜੋ ਅਮਾਨ ਮੈਨੇ ਤੇਰੇ
ਪੈ ਧਰੀ ਹੈ ਸੋ ਆਪ ਕਿਰਪਾ ਕਰ ਬਾਦਸ਼ਾਹ ਕਉ ਦੀਜੋ ।
ਹੇ ਮੇਰੇ ਆਤਮਾ ਐਸੀ ਬਾਣੀ ਨਾਮਦੇਵ ਜੀ ਕੀ ਸੁਣ ਕਰ
ਤੁਰਤ ਹੀ ਸਰਤਾ ਨੇ ਲਹਰ ਕੇ ਸਾਥ ਅਨੇਕ ਹੀ ਸਿਹਜਾ ਏਕ
ਤੇ ਏਕ ਅਧਕ ਦੋਨੋਂ ਕਨਾਰਿਓਂ ਪਰ ਢੇਰੋਂ ਕੇ ਢੇਰ ਲਗਾਇ
ਦੀਏ। ਤਬ ਨਾਮਦੇਵ ਜੀ ਨੇ ਕਹਾ ਹੇ ਬਾਦਸ਼ਾਹ ਆਪਣੀ ਸਿਹਜਾ
ਇਨ ਮੈਂ ਪਹਿਚਾਨ ਕਰ ਜੋ ਤੁਮਾਰੀ ਹੋਵੈ ਸੋ ਲੈ ਲੀਜੋ। ਜੇਕਰ

ਇਨ ਸਿਹਜਾ ਮੈਂ ਉਹ ਤੇਰੀ ਸਿਹਜਾ ਨਹੀ ਹੈ। ਤਬ ਔਰ ਸਿਹਜਾ ਹਮ ਨਿਕਾਲੇਂ। ਹੇ ਨਿਜਾਤਮਾ ਐਸੇ ਦੇਖ ਸੁਣ ਕਰ ਬਾਦਸ਼ਾਹ ਚਕ੍ਰਿਤ ਹੋਇਕੇ ਮੁਖ ਮੈਂ ਤ੍ਰਿਣ ਲੇਕਰ ਅੰਚਲਾ ਗਲ ਮੈਂ ਡਾਰ ਕਰ ਕਹਣੇ ਲਾਗਾ। ਹੇ ਭਗਤ ਜੀ ਮੇਰੇ ਅਪਰਾਧ ਕੋ ਖਿਮਾਂ ਕਰੋ। ਮੈਂ ਅਜਾਨ ਭੂਲ ਗਿਆ ਹੋਂ। ਕਾਹੇ ਤੇ ਬਿਖਿਆ ਕੇ ਸੰਗ ਕਰ ਮੈਂ ਅੰਧ ਮਤ ਹੀਨ ਹੋਇਆ ਹੂਆ ਆਂਪਕੇ ਪ੍ਰਤਾਪ ਕਉ ਨਹੀ ਜਾਨਿਆ ਤਾਂਤੇ ਮੁਝ ਕਉ ਆਪਣੀ ਸਰਨ ਰਾਖਹੁ ਦਾਸ ਜਾਨਕੇ। ਹੇ ਮੇਰੇ ਆਤਮਾ ਬਾਦਸ਼ਾਹ ਕੇ ਵਾਕ ਕੋ ਸੁਣ ਕਰ ਨਾਮਦੇਵ ਜੀ ਨੇ ਕਹਾ। ਹੇ ਬਾਦਸ਼ਾਹ ਇਹ ਹਮਾਰੀ ਸਿਖਿਆ ਹਿਰਦੇ ਮੈਂ ਦ੍ਰਿੜ ਕਰੋ। ਕਿਆ ਕਿ ਮਤ ਕਿਸੀ ਸਾਧ ਸੰਤ ਕਉ ਬਹੁੜ ਐਸਾ ਕਸ਼ਟ ਦੇਤੇ ਹੋਵੋ ਕਾਹੇ ਤੇ ਯਹ ਈਸ਼ਰ ਕਾ ਭੇਖ ਹੈ ਸੋ ਈਸ਼ਰ ਆਪਣੇ ਭੇਖ ਕੀ ਪਾਲਣਾ ਕਰਤਾ ਹੈ। ਦੂਸਰਾ ਹਮ ਕਉ ਤੈਨੇ ਬਹੁੜ ਨਹੀਂ ਬੁਲਾਵਣਾ। ਯਦੀ ਤੁਝਕੋ ਕੁਛ ਔਰ ਇਛਾ ਹੈ ਤਉ ਅਬੀ ਹਮਾਰੇ ਪ੍ਰਤੀ ਕਹ ਦੀਜੀਓ।ਐਸੇ ਸੁਣ ਕਰ ਨਾਮਦੇਵ ਜੀ ਕੇ ਵਚਨ ਸੇ ਬਾਦਸ਼ਾਹ ਕੇ ਰਿਦੇ ਮੈਂ ਗਿਆਨ ਉਪਜਤਾ ਭਇਆ। ਪੁਨਾ ਨਾਮੇ ਜੀ ਕੇ ਚਰਨੋਂ ਮੈਂ ਨਮਸਕਾਰ ਕਰਕੇ ਔਰ ਆਗਿਆ ਤਿਨਕੀ ਲੇਕਰ ਬਾਦਸ਼ਾਹ ਆਪਣੇ ਗ੍ਰਹ ਮੈਂ ਜਾਇ ਪਰਾਪਤ ਹੂਆ ਅਰ ਇਧਰ ਗੁਨਾਨੁਵਾਦ ਗਾਵਤੇ ਭਗਵੰਤ ਜੀ ਕੇ ਭਗਤ ਜੀ ਬਾਦਸ਼ਾਹ ਕਉ ਜੈ ਕਰ ਪਰੇਮਾ ਭਗਤ ਮੈਂ ਲੀਨ ਹੋਇ ਹੂਏ ਸਰਬ ਯਨ ਜਿਨਕਾ ਮੰਗਲ ਗਾਵਤੇ ਸੇ ਆਪਣੇ ਗ੍ਰਹ ਮੈਂ ਆਇ ਪਰਾਪਤ ਭਏ ਇਸੀ ਤੇ ਸ੍ਰੀ ਗੁਰੂ ਜੀ ਕਹਾ ਹੈ 'ਨਾਨਕ ਕਾ ਰਾਖਾ ਆਪ ਪ੍ਰਭ ਸੁਆਮੀ ਕਿਆ ਮਾਨਸ ਬਪਰੇ ਕਰੀਐ' ॥੧॥੨॥੧੧॥੭੮ ॥ ਇਤੀ ਯਾਰਵੀਂ ਸਾਖੀ ॥ ੯੨ ॥

# ਆਗੇ ਬਾਰ੍ਹਵੀਂ ਸਾਖੀ ਨਾਮਦੇਵ ਜੀਕੀ ਚਲੀ

ਆਤਮ ਦਰਸੀਓ ਵਾਚ ॥ ਸੁਣਿ ਸਾਖੀ ਮਨ ਜਪਿ ਪਿਆਰ ॥੧॥ ਹੇ ਮੇਰੇ ਆਤਮਾ ਏਕ ਔਰ ਸਾਖੀ ਮੇਰੇ ਤੇ ਸੁਣ । ਸੋ ਕੈਸੀ ਸਾਖੀ ਹੈ ਜਿਸ ਮੈਂ ਭਗਤੀ ਕਾ ਪਰਤਾਪ ਅਧਕ ਤੇ ਅਧਕ ਕਰ ਕਹਿਆ ਹੈ। ਸੋ ਸਾਖੀ ਮੈਂ ਤੁਝਕੋ ਸੁਣਾਵਤਾ ਹੋਂ ਤੂੰ ਸਮਾ-ਧਾਨ ਹੋਇ ਕਰਕੇ ਸੁਣ । ਏਕ ਕਾਲ ਇਕਾਦਸੀ ਕੇ ਦਿਨ ਠਾਕਰੋਂ ਕੇ ਮੰਦਰ ਮੈਂ ਰਾਸ ਕਾ ਸਮਾਜ ਇਕਤਰ ਕਰਕੇ ਰਾਤ ਕੋ ਭਗਤ ਲੋਗ ਜਾਗਰਣ ਕਰਤੇ ਭਏ। ਸੋ ਤਹਾਂ ਤਿਸ ਸਮਾਜ ਮੇਂ ਨਾਮਦੇਵ ਜੀ ਭੀ ਆਇ ਪ੍ਰਾਪਤ ਭਏ। ਤਬ ਤਹਾਂ ਸਮੁਦਾਇ ਜਨੋਂ ਕਉ ਪਿਆਸ ਆਇ ਸੰਤਾਵਤ ਭਈ। ਔਰ ਤਿਸੀ ਮੰਦਰ ਕੇ,ਸਮੀਪ ਏਕ ਕੂਪ ਭੀ ਥਾ। ਪਰ ਤਹਾਂ ਦੁਸ਼ਟ ਸੁਭਾਵ ਵਾਲਾ ਏਕ ਪਰੇਤ ਰਹਤਾ ਥਾ। ਸੋ ਤਿਸ ਪਰੇਤ ਕੇ ਭੈ ਕਰ ਜਲ ਲੇਣੇ ਕੋਈ ਨਹੀ ਜਾਇਆ ਕਰਤਾ ਥਾ ਜਬ ਨਾਮਦੇਵ ਜੀ ਨੇ ਪਿਆਸ ਕਰ ਸਮਸ਼ਟੀ ਜਨਾਂ ਕਉ ਦੁਖੀ ਦੇਖਾ । ਤਬ ਆਪ ਗਾਗਰ ਲੇਕਰ ਤਿਸ ਕੂਪ ਪਰ ਜਲ ਲੇਨੇ ਕਉ ਗਏ । ਹੇ ਨਿਜਾਤਮਾਂ ਜਬ ਨਾਮਦੇਵ ਜੀ ਨੇ ਗਾਗਰ ਕੋ ਜਲ ਵਿਖੇ ਡਾਰਾ ਤਬ ਬੁਘ-ਬੁਘ ਸਬਦ ਗਾਗਰ ਕਾ ਸੁਣ ਕਰ ਪਰੇਤ ਆਇ ਭਗਤ ਜੀ ਕੇ ਸਨਮੁਖ ਭਯਾ। ਪਰ ਕੈਸਾ ਪਰੇਤ ਹੈ ਮਹਾਂ ਭਿਆਨਕ ਜਿਸ ਕਾ ਮੁਖ ਹੈ ਬਿਕਰਾਲ ਜਿਸਕੀਆਂ ਦਾਹੜਾਂ ਹੈਂ ਔਰ ਕਜਲ ਤੇ ਸਿਆਮ ਰੰਗ ਹੈ।ਬਿੱਲੇ ਕੇ ਸਮਾਨ ਜਿਸਕੇ ਕਉਰੇ ਨੇਤਰ ਹੈਂ ਔਰ ਤਾਂਬੇ ਕੇ ਵਰਣ ਕੀ ਨਿਆਈਂ ਜਿਸਕੇ ਸਿਰ ਕੇ ਵਾਲ ਹੈਂ ਮਹਾਂ ਭਿਆਨਕ ਲੰਬੀ ਅਗਨ ਵਤ ਜਿਸਕੀ ਜਿਹਬਾ ਹੈ। ਅਰ ਬਡੇ ਬਡੇ ਹਾਥ ਪੈਰ ਜਿਸਕੇ ਲੰਬੇ ਹੈਂ ਐਸਾ ਕੁਚੀਲ ਅਰ ਕਰੂਪ

ਸਰੂਪ ਦੇਖ ਕਰ ਗਾਹੜੀ ਧੀਰਜ ਧਾਰ ਕੈ ਭਗਤ ਜੀ ਕੂਪ ਤੇ ਗਾਗਰ ਜਲ ਕੀ ਭਰ ਕਰ ਕਾਢਤੇ ਭਏ। ਹੇ ਮੇਰੇ ਆਤਮਾ ਜਬ ਗਾਗਰ ਜਲ ਕੀ ਲੇਕਰ ਭਗਤ ਨਾਮਦੇਵ ਜੀ ਚਲੇ ਤਬ ਆਗੇ ਰਸਤਾ ਰੋਕ ਕਰ ਪਰੇਤ ਖੜਾ ਹੋਇ ਜਾਤਾ ਭਇਆ। ਜਬ ਪਰੇਤ ਕਉ ਆਗੇ ਭਗਤ ਜੀ ਨੇ ਖੜਾ ਹੂਆ ਦੇਖਿਆ ਤਬ ਅਨਭਵ ਦੁਆਰਾ ਨਿਸਚੇ ਕੀਆ ਜੋ ਇਹ ਮੁਕਤ ਕੀ ਚਾਹਿ ਕਰਤਾ ਹੈ। ਤਬ ਤੁਰਤ ਹੀ ਫੈਂਟੇ ਤੇ ਕੈਂਸੀਆਂ ਨਿਕਾਸ ਕਰ ਭਗਵਤ ਵਾਸਦੇਵ ਜੀਕੇ ਗੁਨਾਨੁਵਾਦ ਪਰੇਮਕੈ ਭਰੇਹੂਏ ਗਾਇਨ ਕਰਤੇ ਭਏ। ਹੇ ਨਿਜਾਤਮਾਂ ਜਬ ਨਾਮਦੇਵ ਜੀ ਕੀ ਰਸਨਾ ਦੁਆਰਾ ਪਰੇਮ ਕਰ ਗਾਇਨ ਕੀਆ ਹੂਆ ਸਬਦ ਤਿਸ ਪਰੇਤ ਕੇ ਸ੍ਰਵਣੋਂ ਮੈਂ ਪੜਾ। ਤਬ ਤਾਤਕਾਲ ਹੀ ਵਹੁ ਪ੍ਰੇਤ ਕੀ ਜੂਨੀ ਤਿਆਗ ਕਰ ਦਿਬ ਦੇਹੀ ਧਾਰਕੈ ਨਾਮਦੇਵ ਜੀ ਕੇ ਚਰਨੋਂ ਮੈਂ ਦੋਨੋਂ ਹਾਥ ਜੋੜ ਕਰ ਆਇ ਨਮਸਕਾਰ ਕਰਤਾ ਭਯਾ। ਤਬ ਭਗਤ ਜੀ ਨੇ ਪੂਛਿਆ ਹੇ ਭਾਈ ਤੂੰ ਕਵਨ ਹੈਂ ? ਤੌ ਆਗੇ ਤੇ ਪਰੇਤ ਨੇ ਕਹਿਆ। ਹੇ ਭਗਤਜੀ ਮੈਂ ਪੂਰਬ ਜਨਮ ਬ੍ਰਾਹਮਣ ਥਾ। ਅਰ ਸਦਾ ਦੇਹ ਅਭਿਮਾਨ ਵਿਖੇ ਰਹਤਾ ਥਾ ਅਰ ਭਗਤੋਂ ਸੰਤੋਂ ਕੀ ਸਦਾ ਹੀ ਮੈਂ ਨਿੰਦਾ ਕਰਤਾ ਥਾ। ਤਿਸ ਭਾਰੀ ਅਘ ਕਰਕੇ ਮੈਂ ਪਰੇਤ ਯੋਨੀ ਕਉ ਪਰਾਪਤ ਭਇਆ ਥਾ ਬਹੁੜ ਮੈਂ ਸੰਤੋਂ ਭਗਤੋਂ ਹੀ ਕੇ ਮਗਰ ਲਾਗਿਆ ਫਿਰਤਾ ਥਾ ਆਪਣੇ ਅਪਰਾਧ ਕੇ ਖਿਮਾ ਕਰਾਵਣੇ ਅਰਥ। ਸੋ ਆਪ ਨੇ ਕਿਰਪਾ ਕਰ ਮੁਹਿ ਪਤਤ ਕਉ ਮੁਕਤੀ ਦਈ ਹੈ। ਹੇ ਨਿਜਾਤਮਾਂ ਐਸੇ ਜਬ ਪਰੇਤ ਨੇ ਕਹਿਆ। ਤਬ ਨਾਮਦੇਵ ਜੀ ਬੋਲੇ। ਹੇ ਪਰੇਤ ਅਬ ਤੂੰ ਯਾ ਗਾਗਰ ਕਉ ਸੀਸ ਪੈ ਧਾਰ ਕਰ ਚਲ ਕਰ ਸਮਾਜ ਮੈਂ ਭਗਤੋਂ ਕਾ ਦਰਸ਼ਨ ਕਰ। ਅਤੇ ਤਿਨ ਕੋ ਜਲ ਪਲਾਇ ਕੈ ਤਿਨ

ਕੇ ਜੂਠੇ ਬਾਸਨ ਪਖਾਲ ਜਿਸਕਰ ਰਹਿੰਦੇ ਖੂੰਹਦੇ ਸਰਬਹੀ ਪਾਪ ਤੇਰੇ ਨਸ਼ਟ ਹੋਇ ਜਾਵੈ। ਹੇ ਹਰੀ ਲਾਲ ਐਸੇ ਸੁਣ ਕਰ ਨਾਮ ਦੇਵ ਜੀ ਕੇ ਵਚਨ ਗਾਗਰ ਜਲ ਕੀ ਸੀਸ ਪੈ ਧਾਰਕੇ ਜਾਇ ਜਲ ਕੋ ਸਮਾਜ ਮੈ ਰਾਖਿਆ। ਅਰ ਭਲੀ ਭਾਂਤ ਸਰਬ ਭਗਤੋਂ ਕੀ ਸੇਵਾ ਜਲ ਕਰਕੇ ਕਰੀ। ਤਿਸਤੇ ਅਨੰਤਰ ਸੁਅਰਨ ਕੇ ਬਿਬਾਨ ਪੈ ਚਢ ਕਰ ਅਕਾਸ ਮੈ ਇਸਥਿਤ ਹੋਇਕੈ ਊਚੀ ਸੁਰ ਕਰ ਨਾਮਦੇਵ ਜੀ ਕੇ ਗੁਨਾਨਵਾਦ ਗਾਵਤ ਭਿਆ। ਜਿਸ ਕਉ ਸੁਣ ਕਰ ਸਰਬ ਧਨ ਸਮਾਜ ਕੇ ਅਸਚਰਜ ਕਉ ਪ੍ਰਾਪਤ ਭਏ। ਬਹੁੜ ਭਗਤ ਜੀ ਕਉ ਨਮਸਕਾਰ ਕਰਕੇ ਬੈਕੁੰਠ ਮੈਂ ਜਾਇ ਪ੍ਰਾਪਤ ਹੂਆ। ਇਸ ਮੈਂ ਸ੍ਰੀ ਗੁਰੂ ਅਰਜਨ ਦੇਵ ਜੀ ਵਚਨ ਕੀਆ ਹੈ 'ਸਾਧ ਕੈ ਦਰਸ ਮਿਟੈ ਅਘਕੋਟ। ਸੰਤ ਕ੍ਰਿਪਾਤੇ ਜਮ ਤੇ ਛੋਟ। ਜਾਕੈ ਮਸਤਕ ਕਰਮ ਪ੍ਰਭ ਪਾਇ। ਸਾਧ ਸਰਣਿ ਨਾਨਕ ਤੇ ਆਇ ॥ ੧ ॥" ਹੇ ਮੇਰੇ ਆਤਮਾ ਐਸੀ ਲੀਲਾ ਅਤੇ ਐਸਾ ਪ੍ਰਤਾਪ ਭਗਤ ਨਾਮਦੇਵ ਜੀ ਕਾ ਦੇਖ ਕਰ ਸਰਬ ਲੋਗ ਨਾਰ ਨਰ ਲਾਗੇ ਭਗਤ ਜੀ ਕੇ ਚਰਨੋਂ ਮੈਂ ਨਮਸਕਾਰ ਕਰਨੇ। ਅਤੇ ਭਾਰੀ ਸਰਧਾ ਧਾਰਕੇ ਸਰਬ ਹੀ ਲਾਗੇ ਵਿਭੂ ਜੀਕੀ ਭਗਤ ਕਰਨੇ। ਹੇ ਨਿਜਾਤਮਾ ਦੇਖ ਭਗਤੀ ਕਾ ਪਰਤਾਪ। ਤਾਂਤੇ ਐਸੇ ਹਰਿ ਭਗਤ ਜਨੋਂ ਕੇ ਅਪਾਰ ਹੀ ਚਰਿਤਰ ਹੈਂ। ਜਿਨ ਚਰਿਤਰੋਂ ਮੈਂ ਨਾਮਦੇਵ ਜੀ ਕੀ ਕਥਾ ਮੈਨੇ ਤੁਝ ਕੋ ਰਵਾਲ ਮਾਤਰ ਕਹ ਸੁਣਾਈ ਹੈ। ਐਸੇ ਤੂੰ ਅਨੇਕ ਹੀ ਚਰਿਤਰ ਭਗਤੋਂ ਕੇ ਜਾਣ। ਹੇ ਹਰੀ ਲਾਲ ਇਹ ਜੋ ਨਿਜਮਤ ਅਨੁਸਾਰ ਆਪਣੀ ਸਿਮ੍ਰਿਤ ਕੀਆਂ ਸਾਖੀਆਂ ਮੈਨੇ ਤੁਝ ਕਉ ਕਹੀਆਂ ਹੈਂ ਸੋ ਕਿਸ ਅਰਥ ਕਹੀਆਂ ਹੈਂ ਜੋ ਕਿਸੀ ਨਾ ਕਿਸੀ ਪ੍ਰਕਾਰ ਤੂੰ ਭੀ ਹਰਿ ਭਗਤੋਂ ਕੀਆਂ ਸਾਖੀਆਂ ਸੁਣ ਕਰ ਮਤ ਹਰੀ ਕੀ ਭਗਤ ਕਰਤਾ ਹੋਵੇਂ ਕਿਸਤੇ ਜੋ ਭਗਤੀ

ਕੇ ਸਮਾਨਜ ਤੀਨੋਂ ਲੋਕੋਂ ਮੈ ਮੁਕਤੀ ਕਾ ਸਾਧਨ ਔਰ ਕੋਈ ਨਹੀਂ । ਤਾਂਤੇ ਤੂੰ ਆਪਣੇ ਚਿਤ ਕੀ ਵਾਰਤਾ ਕਹੋ ਜੋ ਤੇਰਾ ਆਤਮਾ ਭੀ ਦ੍ਰਵੀ ਭੂਤ ਹੂਆ ਹੈ ਅਥਵਾ ਨਹੀਂ । ਜੇਕਰ ਤੇਰਾ ਆਤਮਾ ਦ੍ਰਵੀ ਭੂਤ ਹੂਆ ਹੈ ਤਬ ਤਉ ਮੈਂ ਆਗੇ ਰਵਿਦਾਸ ਭਗਤ ਜੀ ਕੀਆਂ ਸਾਖੀਆਂ ਭੀ ਤੁਝ ਕਉ ਕਹੋਂਗਾ । ਜੇਕਰ ਤੇਰਾ ਆਤਮਾ ਭਗਤੋਂ ਕੀਆਂ ਸਾਖੀਆਂ ਸੁਣ ਕਰ ਨਹੀਂ ਭਿਜਾ ਹੈ ਅਤੇ ਭਗਤੀ ਭੀ ਤੂੰ ਨਹੀ ਕਰਤਾ । ਤਾਂਤੇ ਮੇਰਾ ਕਹਣਾ ਤੇਰੇ ਪ੍ਰਤੀ ਐਸਾ ਹੈ ਜੈਸੇ ਬੋਲੇ ਕੇ ਆਗੇ ਨਾਨਾ ਪ੍ਰਕਾਰ ਕਾ ਰਾਗ ਰਤਨ ਕਰਨਾ ਹੈ। ਤਾਂਤੇ ਮੈ ਆਗੇ ਤੁਝ ਕਉ ਨਹੀਂ ਕਹਤਾ । ਇਤਿ ਸ੍ਰੀ ਕਰਤਾ ਹੋਂ ।ਜਬ ਤੇਰੇ ਵਿਖੇ ਮੈਂ ਭਾਰੀ ਸਰਧਾ ਦੇਖੋਂਗਾ।ਤਬ ਬਹੁੜ ਮੈਂ ਤੇਰੇ ਪ੍ਰਤੀ ਪ੍ਰੇਮਯੁਕਤ ਕਹੋਂਗਾ॥੧॥੭੯॥

ਇਤਿ ਸ੍ਰੀ ਗੁਰ ਭਗਤਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਸਾਖੀ ਨਾਮਦੇਵ ਜੀਕੀ ਵਰਨਨੰ ਨਾਮ ਬਵੰਜਵੋਂ ਉਪਾਖਿਆਨ ॥ ੫੨॥



## ਅਬ ਤ੍ਰਿਵੰਜਵਾਂ ਅਧਿਆਯ ਲਿਖ੍ਯਤੇ

ਆਗੇ ਸਾਖੀ ਰਵਿਦਾਸ ਭਗਤ ਜੀ ਕੀ ਚਲੀ

ੴ ਸਤਿਗੁਰਪ੍ਰਸਾਦਿ ॥

ਨਿਜਾਤਮਾਓਂ ਵਾਚ ॥ ਹੇ ਆਤਮ ਦਰਸੀ ਜੀ ਆਪਕੇ ਚਰਨੋਂ ਮੈਂ ਮੇਰੀ ਨਮਸਕਾਰ ਹੈ ਬਹੁੜ ਨਮਸਕਾਰ ਹੈ ਕਿਸ ਤੇ ਜੋ ਆਪ ਨੇ ਮੇਰੇ ਪਰ ਬਡੀ ਭਾਰੀ ਕਿਰਪਾ ਕਰੀ ਹੈ ਕਿਸ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਕੇ ਮੁਖਾਰਬਿੰਦ ਕੀ ਕਹੀ ਹੂਈ ਭਗਤੋਂ ਕੀ ਸੂਚਨਾ ਕਾ ਟੀਕਾ ਕਰਕੇ ਮੈਂ ਅਨਾਥ ਕੇ ਪ੍ਰਤੀ ਸ੍ਰਵਣ

ਕਰਾਇਆ ਹੈ। ਸੋ ਇਸਕਾ ਬਦਲਾ ਮੈਂ ਆਪ ਕਉ ਕਿਛ ਦੇ ਨਹੀ ਸਕਤਾ। ਕੈਸੇ ਜੈਸੇ ਮਣੀ ਬਦਲੇ ਕਾਚ ਕਾ ਦੇਣਾ ਅਸੰਭਵ ਹੈ। ਤੈਸੇ ਸਤਿ ਕੇ ਬਦਲੇ ਅਸੱਤ ਕਾ ਦੇਨਾ ਅਸੰਭਵ ਹੈ।ਤਾਂਤੇ ਮੈਂ ਆਪ ਕੀ ਉਪਮਾਂ ਕਉਨ ਸੇ ਮੁਖ ਕਰਕੇ ਕਹੋਂ ਮੇਰੇ ਤੇ ਕਹੀ ਨਹੀ ਜਾਤੀ। ਔਰ ਜੋ ਜੋ ਸਾਖੀ ਆਪਨੇ ਭਗਤੋਂ ਕੀ ਮੇਰੇ ਪ੍ਰਤੀ ਸ੍ਰਵਨ ਕਰਾਈ ਹੈ। ਸੋ ਸੋ ਸਾਖੀ ਮੈਂ ਕਿਰਪਨ ਕੇ ਧਨ ਵਤ ਅੰਤਹਕਰਣ ਮੈਂ ਸੰਗ੍ਰਹ ਕਰਤਾ ਗਿਆ ਹੌਂ। ਔਰ ਇਕ ਭੀ ਸਾਖੀ ਮੈਨੇ ਚਿਤ ਤੇ ਭੁਲਾਈ ਨਹੀ ਸਰਬ ਹੀ ਵਿਦਯਾਰਥੀ ਕੇ ਪਾਠਵਤ ਮੁਝੇ ਸਿੰਮ੍ਰਤ ਹੈਂ। ਔਰ ਆਗੇ ਭੀ ਮੇਰੀ ਸਰਧਾ ਤਉ ਵਾਸਦੇਵ ਜੀ ਕੇ ਚਰਨੋਂ ਮੈਂ ਥੀ। ਪਰ ਜਾ ਦਿਨ ਤੇ ਮੁਝ ਕਉ ਆਪ ਭਗਤੋਂ ਕੀਆਂ ਸਾਖੀਆਂ ਸ੍ਰਵਣ ਕਰਾਵਣੇ ਲਾਗੇ ਹੋ। ਤਾਂ ਦਿਨ ਤੇ ਲੇਕਰ ਜੇਤੀ ਮੁਝ ਤੇ ਸਰਤੀ ਹੈ ਤੇਤ੍ਰੀ ਸਰਧਾ ਸੰਤੋਂ ਭਗਤੋਂ ਕੇ ਚਰਨੋਂ ਮੈਂ ਸਦੀਵ ਹੀ ਮੇਰੀ ਬਨੀ ਰਹਤੀ ਹੈ। ਅਰ ਆਠੋਂ ਪਹਿਰ ਖਾਤੇ ਪੀਵਤੇ ਸੋਵਤੇ ਜਾਗਤੇ ਚਲਤੇ ਫਿਰਤੇ ਮੇਰੀ ਜਿਹਬਾ ਔਰ ਮਨ ਸ੍ਰੀ ਵਾਹਿਗੁਰੂ ਸ੍ਰੀ ਵਾਹਿਗੁਰੂ ਹੀ ਕਉ ਪੜਾ ਉਚਾਰ ਕਰਤਾ ਹੈ। ਤਾਂਤੇ ਆਪ ਨਿਰਸੰਦੇਹ ਹੋਇ ਕਰ ਭਗਤ ਰਵਿਦਾਸ ਜੀ ਕੀ ਗਾਥਾ ਮੇਰੇ ਪ੍ਰਤੀ ਕਹੋ ਕਿਸਤੇ ਜੋ ਮੈਂ ਮਨ ਬਾਣੀ ਕਾਇਆਂ ਕਰ ਆਪਕਾ ਦਾਸ ਹੌਂ ਆਪਕੇ ਬਚਨੋਂ ਕਰਕੇ ਯਾ ਸੰਸਾਰ ਬਿਖਮ ਸਾਗਰ ਤੇ ਮੇਰਾ ਉਧਾਰ ਹੋਵੇਗਾ। ਔਰ ਉਪਾਇ ਮੇਰੇ ਉਧਾਰ ਕਾ ਕੋਈ ਹੈ ਨਹੀਂ। ਤਾਂਤੇ ਆਪ ਕਿਰਪਾ ਕਰ ਜੈਸੇ ਰਵਿਦਾਸ ਭਗਤ ਜੀ ਕੀ ਗਾਥਾ ਹੈ ਤੈਸੇ ਸਮੱਗਰ ਮੇਰੇ ਪ੍ਰਤੀ ਕਹੋ॥

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਅਬ ਮੁਝਕੋ ਨਿਸਚੇ ਹੂਆ ਹੈ ਜੋ ਤੂੰ ਸਰਧਾਲੂ ਹੈਂ ਅਤੇ ਪ੍ਰੇਮੀ ਭਗਤ ਹੈਂ।

ਤੇਰੀ ਸਰਧਾ ਵਾਸਦੇਵ ਜੀ ਕੇ ਚਰਨਾਂ ਮੈਂ ਦ੍ਰਿੜ ਹੈ।ਔਰ ਭਗਤੋਂ ਕੀਆਂ ਗਾਥਾ ਭੀ ਪ੍ਰੇਮ ਧਾਰ ਕਰਕੇ ਸੁਣਤਾ ਹੈਂ। ਤਾਂ ਜੋ ਨਹੀਂ ਕਹਣੀ ਥੀ ਸੋ ਭੀ ਮੈਂ ਸਾਖੀ ਤੁਝਕੋ ਕਹੋਂਗਾ।ਅਬ ਤੂੰ ਸਵਾ-ਧਾਨ ਹੋਕੇ ਸ੍ਰਵਣ ਧਾਰ ਕਰ ਰਵਿਦਾਸ ਭਗਤ ਜੀਕੀ ਸਾਖੀ ਸੁਣ। ਹੇ ਨਿਜਾਤਮਾ ਜਬ ਸ੍ਰੀਗੁਰੂ ਪੰਚਮ ਪ੍ਰਧਾਨ ਜੀ ਨੇ ਆਪਣੇ ਆਤਮਾ ਕਉ ਨਾਮਦੇਵ ਜੀ ਕੀ ਸਾਖੀ ਸੁਣਾਈ।ਤਿਸਤੇ ਅਨੰਤਰ ਬਹੁੜ ਮਨੀ ਰਾਮ ਜੀ ਪ੍ਰਤੀ ਕਹਤੇ ਭਏ।ਸੁਣਿ ਸਾਖੀਮਨਜਪਿ ਪਿਆਰ ॥ ੧ ॥ ਹੇ ਮੇਰੇ ਮਨ ਸੁਣ ਤੂੰ ਸਾਖੀ ਰਵਿਦਾਸ ਭਗਤ ਜੀ ਕੀ। ਰਵਿਦਾਸ ਧਿਆਇ ਪ੍ਰਭ ਅਨੂਪ ॥ ੩ ॥ ਜਿਸ ਪ੍ਰਕਾਰ ਰਵਿਦਾਸ ਭਗਤ ਜੀ ਨੇ ਪ੍ਰਭੂ ਕਉ ਅਨੂਪ ਜਾਣ ਕਰਕੇ ਧਿਆ-ਇਆ ਹੈ ਸੋ ਤਿਸੀ ਪ੍ਰਕਾਰ ਤੂੰ ਮੇਰੇ ਤੇ ਸੁਣ। ਹੇ ਮੇਰੇ ਮਨ ਏਕ ਬ੍ਰਹਮਚਾਰੀ ਰਾਮਾ ਨੰਦ ਜੀ ਕਾ ਸਿਖ ਹੂਆ। ਸੋ ਕਾਂਸ਼ੀ ਮੈਂ ਭਿਖਿਆ ਮਾਂਗ ਕਰ ਰਸੋਈ ਸਿਧ ਕਰਕੇ ਰਾਮਾਨੰਦ ਜੀ ਕਉ ਖੁਵਾਇਆ ਕਰੇ।ਔਰ ਉਸੀ ਸ਼ਿਵਪੁਰੀ ਮੈਂ ਏਕ ਬਾਣੀਆਂ ਭੀ ਨਿਤ ਹੀ ਤਿਸ ਬ੍ਰਹਮਚਾਰੀ ਕਉ ਕਹੇ।ਹੇ ਬ੍ਰਹਮਣ ਮੇਰੇ ਤੇ ਸੀਧਾ ਲੇਕਰ ਏਕ ਦਿਨ ਰਾਮਾਨੰਦ ਜੀ ਕਉ ਮੇਰਾ ਭੀ ਭੋਗ ਲਗਾਵੇ ਜਿਸ ਕਰ ਮੇਰਾ ਭੀ ਭਲਾ ਹੋਵੈ ਕਹਤੇ ੨ ਹੇ ਨਿਜਾਤਮਾ ਐਸੇ ਬਹੁਤ ਹੀ ਕਾਲ ਤਿਸ ਕਉ ਬਤੀਤ ਹੋਇ ਗਇਆ। ਏਕ ਦਿਨ ਅਤੀ ਨਿੰਮ੍ਰਤ ਭਾਵ ਹੋਕਰ ਤਿਸਨੇ ਚਰਨੋਂ ਮੈਂ ਲਾਗ ਕਰ ਤਿਸ ਬ੍ਰਹਮਚਾਰੀ ਕੇ ਪ੍ਰਤੀ ਬਦੋ ਬਦੀ ਸੂਕਾ ਸੀਧਾ ਦੀਆ।ਜਬ ਬ੍ਰਹਮ-ਚਾਰੀ ਤਿਸਤੇ ਸੀਧਾ ਲਿਆਇਆ ਤਬ ਰਸੋਈ ਸਿਧ ਕਰਕੇ ਰਾਮਾਨੰਦ ਜੀ ਕੀ ਰਸਨਾ ਗ੍ਰਹਣ ਕਰਵਾਈ। ਹੇ ਮੇਰੇ ਆਤਮਾ ਜਬ ਰਾਮਾਨੰਦ ਜੀ ਰਾਤਰ ਕਉ ਭਗਵੰਤ ਕੇ ਚਰਨੋਂ ਮੈਂ ਬ੍ਰਿਤੀ ਇਸਥਿਤ ਕਰੈਂ ਤਬ ਕਿਸੀ ਪਰਕਾਰ ਭੀ ਬ੍ਰਿਤੀ ਇਸਥਿਤ ਨਾ

ਹੋਵੇ। ਫੇਰ ਮੋੜ ਘੇੜ ਕਰਕੇ ਕਰੈਂ ਤਉ ਭੀ ਬ੍ਰਿਤੀ ਨਿਕਸ ਹੀ ਜਾਵੈ। ਐਸੇ ਹੀ ਕਸ਼ਟ ਮਸਟ ਕਰਤੇ ਰਾਤਰ ਕਉ ਬਿਤਾਇਆ ਪਰ ਆਪਣੇ ਮਨ ਮੈਂ ਬਡੇ ਅਸਚਰਜ ਹੋਵੈਂ ਜੋ ਆਜ ਕਿਆ ਭਇਆ। ਹੇ ਨਿਜਾਤਮਾ ਜਬ ਦਿਨ ਉਦੇ ਆਇ ਕਰਕੇ ਹੂਆ ਤਬ ਉਸ ਬ੍ਰਹਮਚਾਰੀ ਕਉ ਬੁਲਾਇ ਕਰ ਪੂਛਤੇ ਭਏ। ਹੇ ਬ੍ਰਹਮਚਾਰੀ ਕੱਲ ਕੋ ਤੂੰ ਸੀਧਾ ਕਿਸਕੇ ਘਰ ਕਾ ਲਿਆਇਆ ਸੀ ਜਿਸਕਾ ਭੋਜਨ ਸਿਧ ਕਰ ਤੈਨੇ ਮੁਝ ਕਉ ਖੁਲਾਇਆ ਹੈ। ਸੋ ਸਾਰੀ ਵਾਰਤਾ ਜਿਉਂ ਕੀ ਤਿਉਂ ਮੇਰੇ ਆਗੇ ਪ੍ਰਗਟ ਕਰ। ਹੇ ਨਿਜਾਤਮਾਂ ਜਬ ਐਸੇ ਰਾਮਾਨੰਦ ਜੀ ਨੇ ਕਹਾ ਤਬ ਵਹੁ ਬ੍ਰਹਮ ਚਾਰੀ ਭੈ ਕਉ ਪਾਇਕੇ ਜਿਉਂ ਕੀ ਤਿਉਂ ਵਾਰਤਾ ਰਾਮਾਨੰਦ ਜੀ ਕੇ ਆਗੇ ਪ੍ਰਗਟ ਕਰਤਾ ਭਇਆ। ਤਬ ਰਾਮਾਨੰਦ ਜੀ ਨੇ ਤਿਸ ਬ੍ਰਹਮਚਾਰੀ ਕੀ ਵਾਰਤਾ ਸੁਣੀ ਤਬ ਬ੍ਰਹਮਚਾਰੀ ਪ੍ਰਤੀ ਕਹਾ। ਹੇ ਬ੍ਰਹਮਚਾਰੀ ਅਬ ਤੁਮ ਜਾਇ ਕਰ ਤਿਸਕੇ ਪਾਸ ਤੇ ਪੂਛ ਆਵੋ ਕਿ ਵਹੁ ਕਉਨਸਾ ਬਿਵਹਾਰ ਕਰਤਾ ਹੈ। ਹੇ ਮੇਰੇ ਆਤਮਾਂ ਐਸੇ ਸੁਣਤੇ ਹੀ ਬ੍ਰਹਮਚਾਰੀ ਤਿਸ ਕੇ ਪਾਸ ਜਾਇ ਕਰ ਪੂਛਤਾ ਭਇਆ। ਤਬ ਉਸ ਬਾਣੀਏਂ ਨੇ ਭੀ ਭੈ ਕਉ ਪਾਇ ਕਰ ਬ੍ਰਹਮਚਾਰੀ ਕੇ ਪ੍ਰਤੀ ਸਾਚੋ ਹੀ ਸਾਚ ਕਹਿ ਦੀਆ। ਕਿ ਹੇ ਬ੍ਰਾਹਮਣ ਮੇਰਾ ਸ਼ਾਹੁ ਤਉ ਚੁਮਾਰਹੈ ਮੈਂ ਤਿਸਹੀ ਕਾ ਪੈਸਾ ਲੇ ਕਰਕੇ, ਵਰਤਤਾ ਹੋਂ। ਅਰ ਵਹੁ ਸਦਾ ਹੀ ਦੁਸ਼ਟ ਕਰਮ ਕਰਤਾ ਹੈ ਕਿਸੀ ਜੀਵ ਮਾਤਰ ਪਰ ਦਇਆ ਨਹੀਂ ਕਰਤਾ। ਔਰ ਮੈਂ ਭੂਖਾ ਮਰਦਾ ਹੂਆ ਤਿਸ ਤੇ ਪੈਸਾ ਲੇਕਰ ਬਿਵਹਾਰ ਕਰਤਾ ਹੋਂ। ਹੇ ਨਿਜਾਤਮਾ ਜਬ ਬ੍ਰਹਮਚਾਰੀ ਨੇ ਐਸਾ ਸੁਣਾ ਤਬ ਜਿਉਂ ਕੀ ਤਿਉਂ ਵਾਰਤਾ ਸਾਰੀ ਆਇ ਰਾਮਾ ਨੰਦ ਜੀ ਕੇ ਆਗੇ ਕਹੀ। ਜਬ ਰਾਮਾਨੰਦ ਜੀ ਨੇ ਐਸਾ ਸੁਣਾ

ਤਬ ਕੋਪ ਹੋਇ ਕਰਕੇ ਕਹਾ ਅਰੇ ਦੁਸ਼ਟ ਜਾਹੁ ਤੁਮ ਨੀਚ ਕੇ ਗ੍ਰਹ ਮੈਂ ਜਨਮ ਧਾਰਨ ਕਰੋ। ਹੇ ਮੇਰੇ ਮਨ ਐਸੇ ਸੁਣ ਕਰ ਗੁਰੋਂ ਕੇ ਮੁਖਾਰਬਿੰਦ ਤੇ ਤਿਨਕੀ ਆਗਿਆ ਸੀਸ ਪੈ ਧਾਰ ਕੈ ਹਰੀ ਭਗਵੰਤ ਕੀ ਭਗਤੀ ਰਿਦੇ ਮੈਂ ਦ੍ਰਿੜ ਕਰਕੈ ਝਟਤ ਹੀ ਗੰਗਾ ਕੇ ਕਨਾਰੇ ਮੈਂ ਜਾਇਕੈ ਪਰਾਣੋਂ ਕਾ ਪਰੀਤਿਆਗ ਕਰਤਾ ਭਇਆ ਜਬ ਰਾਮਾਨੰਦ ਜੀ ਕਾ ਕੋਪ ਉਤਰਾ ਤਬ ਤਿਸਕੀਮ੍ਰਿਤੂਦੇਖਕਰ ਅਸਚਰਜ ਮਾਨਹੋਇਕੈਲਾਰੇ ਆਪਣੇ ਮਨਮੈਂ ਪਸਚਾਤਾਪ ਕਰਨੇ ਅਰਬੋਹ ਜੋ ਵਿਗਾੜ ਬੋੜਾ ਅਤੇ ਸਰਾਪ ਭਾਰੀ ਦੀਆ ਫੇਰਅਪਨੇ ਮਨ ਮੈਂ ਵੀਚਾਰ ਕੀਆ ਕਿ ਹਰੀ ਕੀ ਇਛਾ ਬਡੀ ਬਲਵਾਨ ਹੈ। ਐਸੇ ਵੀਚਾਰਕੇ ਪਸਚਾਤਾਪਤੇਧੀਰਜਕਰਤੇਭਏ।ਅਰਵਹੁਜੋਬ੍ਰਹਮ ਚਾਰੀ ਥਾ ਸੋ ਚਮਾਰੋਂ ਕੇ ਗ੍ਰਹ ਜਾਇ ਜਨਮ ਧਾਰਤਾ ਭਯਾ। ਹੇ ਨਿਜਾਤਮਾਂ ਜਬ ਤੇ ਵਾਂਨੇ ਜਨਮ ਧਾਰਨ ਕੀਆ ਤਬਹੀ ਤੇ ਅਸ-ਥਨ ਪਾਨ ਕਰਨੇ ਕਾ ਤਿਆਗ ਕਰਤਾ ਭਇਆ।ਕਾਹੇ ਤੇ ਭਗਤੀ ਕੇ ਪਰਤਾਪ ਕਰ ਪੂਰਬਲੇ ਸੀਧੇ ਦੁਆਰਾ ਸਰਾਪ ਕੀ ਪਰਾਪਤੀ ਕਾ ਸਿਮਰਨ ਰਹਾ। ਇਸੀ ਕਰ ਬਾਲਕ ਨੇ ਦੂਧ ਪਾਨ ਨਾਂ ਕਰਾ ਤਬ ਵਾਂਕੇ ਮਾਤਾ ਪਿਤਾ ਚਿੰਤਾਤੁਰ ਹੋਕਰ ਆਪਸ ਮੈਂ ਕਹਨੇ ਲਾਗੇ ਇਹ ਬਾਲਕ ਦੂਧ ਬਿਨਾ ਕਿਸ ਪਰਕਾਰ ਜੀਵੈਗਾ। ਹੇ ਮੇਰੇ ਆਤਮਾ ਜਬ ਵਾਂਕੇ ਮਾਤਾ ਪਿਤਾ ਕਉ ਦੀਨਬੰਧੂ ਨੇ ਚਿੰਤਾਤੁਰ ਦੇਖਾ। ਤਬ ਦੀਨਾਨਾਥ ਵਾਸਦੇਵ ਜੀ ਨੇ ਸੁਪਨੇ ਮੈਂ ਜਾਇ ਰਾਮਾ ਨੰਦ ਜੀ ਕਉ ਕਹਾ। ਹੇ ਰਾਮਾ ਨੰਦ ਤਨਕਸਾ ਅਪਰਾਧ ਬਾਲਕ ਨੇ ਕਰਾ ਤਬ ਨੈਕ ਮਾਤ੍ਰ ਭੀ ਚਿਤ ਮੈਂ ਵਿਚਾਰ ਨਾ ਕਰਕੇ ਬਡਾ ਸ੍ਰਾਪਸਾਧ ਕੌਤਮਨੇ ਦੀਆ।ਤਾਂਤੇ ਅਬ ਤਿਸਨੇ ਅਮਕੇ ਚਮਾਰ ਕੇ ਗ੍ਰਹ ਮੈਂ ਜਨਮ ਧਾਰਾ ਹੈ। ਅਬ ਤੁਮ ਜਾਇ ਕਰ ਤਿਸ ਕੋ ਉਪਦੇਸ਼ ਕਰੋ। ਹੇ ਹਰੀ ਲਾਲ ਜਬ

ਐਸੇ ਪਤਿਤ ਪਾਵਨ ਜੀ ਨੇ ਕਹਾ। ਤਬ ਸਵੇਰ ਹੋਤੇ ਹੀ ਉਠ ਕਰ ਰਾਮਾਨੰਦ ਜੀ ਤਿਨਕੇ ਗ੍ਰਹ ਵਿਖੇ ਜਾਤੇ ਭਏ। ਜਬ ਰਾਮਾ ਨੰਦ ਜੀ ਕਉ ਗ੍ਰਹ ਵਿਖੇ ਆਇਆ ਤਿਸਕੀ ਮਾਤਾ ਨੇ ਦੇਖਿਆ ਤਬ ਆਗੇ ਤੇ ਉਠ ਕਰ ਦੋਨੋਂ ਹਾਥ ਜੋੜਕੇ ਰਾਮਾਨੰਦ ਜੀ ਕੇ ਚਰਨੋਂ ਮੈਂ ਨਮਸਕਾਰ ਕਰੀ। ਬਹੁੜ ਗਲ਼ ਮੈਂ ਪੱਲੂ ਪਾਇ ਕਰ ਬੇਨਤੀ ਕਰੀ। ਹੇ ਮਹਾਨ ਪੁਰਖੋ ਆਪ ਅਨੁਗ੍ਰਹ ਕਰੋ ਜੋ ਮੇਰਾ ਬਾਲਕ ਕਿਸੀ ਪਰਕਾਰ ਦੂਧ ਕਉ ਪਾਨ ਕਰੈ। ਹੇ ਨਿਜਾਤਮਾ ਐਸੇ ਸੁਣ ਕਰ ਰਾਮਾਨੰਦ ਜੀ ਆਪਣੇ ਚਰਨ ਧੋਇ ਕਰ ਤਿਸਕੇ ਮੁਖ ਵਿਖੇ ਪਾਵਤ ਭਏ। ਬਹੁੜ ਤਾਰਕ ਮੰਤਰ ਦੇਕਰ ਤਿਸਕੇ ਕਾਨ ਮੈਂ ਆਪਣਾ ਸਿੱਖ ਕਰਤੇ ਭਏ। ਔਰ ਐਸੇ ਵਚਨ ਕੀਆ ਹੇ ਪੁਤ੍ਰ ਦੂਧ ਕਉ ਪਾਨ ਕਰੋ। ਅਬ ਸਰਬ ਪਾਪ ਤੇਰੇ ਭਾਗ ਗਏ ਹੈਂ। ਅਬ ਤੂੰ ਨਿਰਮਲ ਹੂਆ ਹੈਂ। ਔਰ ਆਜ ਤੇਰਾ ਨਾਮ ਸੰਸਾਰ ਮੈਂ ਰਵਿਦਾਸ ਕਰਕੇ ਪ੍ਰਸਿਧ ਹੂਆ। ਹੇ ਮੇਰੇ ਆਤਮਾ ਦੇਖ ਸਤਗੁਰੋਂ ਕੀ ਕਿਰਪਾ। ਸੋ ਤਿਸ ਕਿਰਪਾ ਕੋ ਮੈਂ ਕਉਨ ਸੇ ਮੁਖ ਕਰਕੇ ਵਰਨਨ ਕਰੋਂ ਮੇਰੇ ਤੇ ਕਹਿਆ ਨਹੀਂ ਜਾਤਾ। ਤਾਂਤੇ ਜੇਕਰ ਤੂੰ ਭੀ ਆਪਨਾ ਭਲਾ ਚਾਹੇਂ ਤਉ ਆਠੋਂ ਪਹਰ ਸ੍ਰੀ ਗੁਰੂ ਕਲਗੀਧਰ ਜੀ ਕੀ ਸਰਨ ਕੋ ਗ੍ਰਹਣ ਕਰ ਜਿਸ ਕਰ ਤੇਰਾ ਭੀ ਲੋਕ ਪ੍ਰਲੋਕ ਸੁਧਰੇ॥ ੧ ॥੮੦॥੯੪॥

## ਆਗੇ ਦੂਸਰੀ ਸਾਖੀ ਰਵਦਾਸ ਜੀਕੀ ਚਲੀ

ਆਤਮ ਦਰਸੀਓ ਵਾਚ ॥ ਹੇ ਨਿਜਆਤਮਾ ਅਬ ਆਗੇ ਔਰ ਸਾਖੀ ਸੁਣ। ਜਿਸ ਕਾਲ ਰਾਮਾਨੰਦ ਜੀ ਉਪਦੇਸ਼ ਦੇਕਰ ਆਪਣੇ ਗ੍ਰਹ ਚਲੇ ਗਏ। ਤਬ ਪੀਛੇ ਤੇ ਬਾਲਕ ਦੂਧ ਕਉ ਪਾਨ ਕਰਤਾ ਭਇਆ। ਔਰ ਬਾਲ ਬੈਸ ਮੈਂ ਹੀ ਪਿਤਾ ਤਿਸ

ਕਾ ਬਿਵਾਹ ਕਰ ਦੇਤਾ ਭਇਆ। ਤਬ ਰਵਿਦਾਸ ਜੋ ਕੋਈ ਚਾਮ ਗ੍ਰਹ ਮੈਂ ਦੇਖੇ ਤਉ ਮਹਾਤਮਾਂ ਸੰਤਾਂ ਕੋ ਜੂਤੀ ਬਨਾਇ ਕਰ ਪਹਨਾਇ ਦੇਇ। ਜਬ ਪਿਤਾ ਨੇ ਪੁਤਰ ਕਉ ਘਰ ਉਜਾੜਤਾ ਦੇਖਿਆ। ਤਬ ਰਵਿਦਾਸ ਜੀ ਕੇ ਪ੍ਰਤੀ ਕਹਾ। ਹੇ ਪੁਤ੍ਰ ਅਬ ਤੂੰ ਖਾਟ ਕਰਕੇ ਖਾਹਿ। ਹੇ ਨਿਜਾਤਮਾ ਐਸੇ ਕਹ ਕਰ ਆਪਣੇ ਘਰ ਕੇ ਪਿਛਾੜੀ ਕੁਛਕ ਤਉ ਖਾਲੀ ਭੂਮੀ ਤਿਸ ਕਉ ਦਈ ਔਰ ਕੁਛਕ ਚਮੜਾ ਭੀ ਦੀਆ। ਤਬ ਰਵਿਦਾਸ ਛਪਰੀ ਬਾਂਧ ਕਰ ਭਾਰਯਾ ਕੇ ਸਹਤ ਤਹਾਂ ਨਿਵਾਸ ਕਰਤਾ ਭਇਆ। ਔਰ ਮਹਾਤਮਾ ਕੇ ਵਾਸਤੇ ਆਪਣੀ ਛਪਰੀ ਕੇ ਪਾਸ ਏਕ ਮਹਾ ਸੁੰਦਰਅਦਭੁਤ ਅਸਥਾਨ ਤਿਆਰ ਕੀਆ। ਜਿਸ ਮੈਂ ਆਇ ਕਰ ਮਹਾਤਮਾ ਨਿਵਾਸ ਕਰੈਂ। ਹੇ ਮੇਰੇ ਆਤਮਾ ਜੋ ਜੋ ਸਾਧ ਸੰਤ ਆਵੈਂ ਸੋ ਤਿਸ ਕੀ ਸੇਵਾ ਮੈਂ ਸਰਬ ਕਾਲ ਰਵਿਦਾਸ ਜੀ ਸਮਾਧਾਨ ਰਹੈਂ ਔਰ ਆਪਣਜ਼ਾਰ ਮੈਂ ਬੈਠ ਕਰ ਜੂਤੀ ਗਾਂਢਿਆ ਕਰੈਂ। ਪਰ ਕਿਸੀ ਕੇ ਮੁਖ ਕੀ ਓਰ ਦੇਖੈ ਨਹੀਂ। ਸਦਾ ਹੀ ਦ੍ਰਿਸ਼ਟੀ ਕਉ ਨੀਵਾਂ ਹੀ ਰਾਖੈ। ਔਰ ਜੇਕਰ ਕੋਈ ਕਿਛ ਦੇਇ ਤਉ ਲੈ ਲੇਇ। ਜੇਕਰ ਨ ਕੋਈ ਕੁਛ ਦੇਇ ਤਉ ਕਿਸੀ ਤੇ ਕਿਛ ਮਾਗੇ ਨਹੀਂ। ਸਦਾ ਹੀ ਸੰਤੋਖ ਕਉ ਧਾਰਨ ਕਰੈਂ ਅਰ ਜੂਤੀ ਸਰਬ ਕੰਉ ਗਾਢ ਦੇਇ। ਹੇ ਨਿਜਾਤਮਾਂ ਐਸੇ ਹੀ ਕਰਤੇ ਕਰਤੇ ਜਬ ਕੁਛਕ ਕਾਲ ਬੀਤਾ। ਤਬ ਗੰਗਾ ਜੀ ਕੇ ਕੁੰਭ ਕਾ ਸਮਾ ਆਇ ਪਰਾਪਤ ਭਇਆ ਅਰ ਬਹੁਤ ਹੀ ਸੰਤ ਸਾਧ ਮਹਾਂਤਮਾਂ ਗੰਗਾ ਜੀ ਕੇ ਇਸ਼ਨਾਨ ਕਉ ਚਲੇ। ਸੋ ਤਿਨਮੈਂ ਏਕ ਬ੍ਰਾਹਮਨ ਜੂਤੀ ਗੰਢਾਇ ਕਰ ਰਵਿਦਾਸ ਤੇ ਏਕ ਦਮੜੀ ਮਜੂਰੀ ਦੇਤਾ ਭਯਾ। ਜਬ ਰਵਿਦਾਸ ਜੀ ਨੇ ਦਮੜੀ ਤਿਸਤੇ ਪਾਈ। ਤਬ ਬਹੁੜ ਤਿਸਹੀ ਕੇ ਪ੍ਰਤੀ ਕਹਤੇ ਭਏ ਹੇ ਭਾਈ ਪੁਰਖਾ ਇਹ

ਦਮੜੀ ਹਮਾਰੀ ਭੇਟਾ ਗੰਗਾਜੀ ਕਉ ਦੀਜੀਓ। ਪਰ ਕੈਸੇ ਦੀਜੀਓ ਜਬ ਵਹੁ ਹਾਥ ਬਾਹਰ ਨਿਕਾਲੇ ਤਬ ਵਾਂਕੇ ਹਾਥ ਕੇ ਊਪਰ ਰਾਖੀਓ ਏਵੈਂ ਜਲ ਕੇ ਮਾਂਹਿ ਨਾ ਡਾਰ ਦੀਜੀਓ। ਹੇ ਮੇਰੇ ਆਤਮਾ ਐਸੇ ਸੁਣ ਕਰ ਵਹੁ ਬ੍ਰਾਹਮਣ ਅਸਚਰਜ ਹੋਇ ਕੈ ਦਮੜੀ ਕਉ ਲੇ ਕਰਕੇ ਜਬ ਚਲਾ ਤਬ ਆਪਣੇ ਮਨ ਮੈਂ ਸੋਚਤਾ ਭਇਆ। ਕਿਆ ਕਿ ਆਗੇ ਅਨੰਤ ਹੀ ਸਿਧ ਸਾਧ ਮੁਨੀ ਜਨ ਸੰਤ ਮਹਾਤਮਾ ਰਾਜਾ ਪਰਜਾ ਅਨੇਕ ਪਰਕਾਰ ਕੇ ਪਦਾਰਥ ਰਤਨ ਮੋਤੀ ਸੁਅਰਨ ਹੀਰਾਦੀ ਸ੍ਰੀ ਗੰਗਾ ਜੀ ਕੀ ਭੇਟਾ ਕਰੇ ਹੈਂ ਪਰ ਅਬ ਪਰਯੰਤ ਕਿਸੀ ਨੇ ਸ੍ਰੀ ਗੰਗਾ ਜੀ ਕਾ ਹਾਥ ਨਹੀ ਦੇਖਿਆ। ਔਰ ਇਹ ਆਧੀ ਕਉਡੀ ਕਾ ਚਮਾਰ ਇਸਕੀ ਦਮੜੀ ਦਈ ਹੂਈ ਕਉ ਗੰਗਾ ਜੀ ਕੈਸੇ ਹਾਥ ਪਰ ਗ੍ਰਹਣ ਕਰੇਗੀ। ਹੇ ਹਰੀ ਲਾਲ ਐਸੇ ਚਿਤਵਤਾ ਹੂਆ ਵਹੁ ਬ੍ਰਾਹਮਣ ਸ੍ਰੀ ਗੰਗਾ ਜੀ ਕੇ ਘਾਟ ਪਰ ਜਾਇ ਪਰਾਪਤ ਭਇਆ। ਜਬ ਇਸਨਾਨ ਕਰ ਰਿਹਾ। ਤਬ ਗੰਗਾ ਜੀ ਕੇ ਪ੍ਰਤੀ ਹਰਿਦੁਆਰ ਪਰ ਖੜੇ ਹੋਇ ਕਰ ਤਿਸ ਬਰਾਹਮਣ ਨੇ ਕਹਾ। ਹੇ ਸ੍ਰੀ ਗੰਗਾ ਜੀ ਰਵਿਦਾਸ ਚਮਾਰ ਨੇ ਤੇਰੀ ਭੇਟਾ ਏਕ ਦਮੜੀ ਕਰੀ ਹੈ। ਅਬ ਤੂੰ ਹਾਥ ਪਸਾਰ ਕਰਕੈ ਮੇਰੇ ਤੇ ਲੇਹ। ਹੇ ਨਿਜਾਤਮਾ ਜਬ ਐਸੇ ਤਿਸ ਬਿਪਰ ਨੇ ਕਹਾ ਤਬ ਸੁਣਤੇ ਹੀ ਗੰਗਾ ਜੀ ਨੇ ਹਾਥ ਕਉ ਪਸਾਰ ਦੀਆ। ਔਰ ਤਿਸ ਬਿਪਰ ਨੇ ਵਾਂਕੇ ਹਾਥ ਪਰ ਰਾਖ ਦਈ ਅਰ ਗੰਗਾ ਜੀ ਨੇ ਤਿਸ ਬਿਪਰ ਕੇ ਪ੍ਰਤੀ ਮਹਾਂ ਸੁੰਦਰ ਜੜਾਊ ਕੰਗਨ ਹੇਮ ਕਾ ਬਖਸ਼ੀਸ਼ ਕੀਆ ਸੋ ਤਿਸ ਕੰਗਨ ਕਉ ਪਾਇਕੇ ਬ੍ਰਾਹਮਣ ਅਤੀ ਹਰਖ ਚਿਤ ਹੋਇਆ ਹੂਆ ਆਪਣੇ ਗ੍ਰਹ ਮੈਂ ਆਇ ਪਰਾਪਤ ਭਯਾ। ਔਰ ਤਿਸ ਕੰਗਨ ਕੀ ਪਰਾਪਤੀ ਕਾ ਰਵਿ-ਦਾਸ ਭਗਤ ਜੀ ਕੇ ਪ੍ਰਤੀ ਕੁਛਭੀ ਭੇਦ ਨਾਂ ਜਤਾਯਾ। ਜਬ ਦੋਚਾਰ

ਦਸ ਦਿਨ ਬਤੀਤ ਹੂਏ। ਤਬ ਵਹੁ ਬ੍ਰਹਮਣੀ ਕਹਨੇ ਲਗੀ ਹੇ ਬ੍ਰਹਮਣ ਹਮ ਭੂਖੇ ਮਰਤੇ ਹੈਂ ਔਰ ਤੂੰ ਐਸਾ ਧਨ ਕਉ ਪਾਇ ਕਰ ਗਾਫਲ ਕਿਉਂ ਹੋ ਰਿਹਾ ਹੈਂ। ਵਾਂਕੋ ਬਜਾਰ ਮੈਂ ਬੇਚ ਕਰ ਕੁਛਕ ਅਸਨ ਬਸਨਾਦੀ ਜਾਇ ਕਰ ਲੇ ਆਵੇ ਜਿਸ ਤੇ ਹਮ ਸੁਖੀ ਹੋਵੇਂ। ਹੇ ਨਿਜਾਤਮਾ ਐਸੇ ਸੁਣ ਕਰ ਵਹੁ ਬ੍ਰਹਮਣ ਕੰਗਣ ਹਾਥ ਮੈਂ ਲੇਕਰ ਜਾਇ ਜਵਾਹਿਰੀ ਕੇ ਪ੍ਰਤੀ ਦਿਖਲਾਇਆ ਜਬ ਜਵਾਹਿਰੀ ਨੇ ਤਿਸ ਕੰਗਣ ਕੋ ਦੇਖਾ ਤੋ ਦੇਖਤੇ ਹੀ ਅਸਚਰਜ ਹੋਕਰ ਮਨ ਮੈਂ ਵਿਚਾਰ ਕਰਨੇ ਲਾਗਾ ਕਿ ਇਹ ਬ੍ਰਹਮਣ ਤੋ ਮਹਾ ਨਿਰਧਨ ਕੰਗਾਲ ਜੈਸਾ ਹੈ। ਔਰ ਐਸਾ ਕੰਗਣ ਲਾਖੋਂ ਰੁਪਇਆ ਕੇ ਮੋਲ ਵਾਲਾ ਯਾਨੇ ਕਹਾਂ ਤੇ ਪਾਇਆ ਹੈ। ਤਾਂਤੇ ਨ ਜਾਣੀਏ ਮਤ ਕਿਸੀ ਰਾਜਾ ਰਾਣੀ ਕਾ ਚੁਰਾਇ ਕਰ ਲਿਆਇਆ ਹੋਵੇ। ਇਸਤੇ ਕੁਤਵਾਲ ਕਉ ਜਣਾਇ ਕਰ ਲੈਨਾ ਯੋਗ ਹੈ। ਹੇ ਨਿਜਾਤਮਾ ਐਸੇ ਬਿਚਾਰ ਕਰ ਆਪਣੇ ਮਨ ਮੈਂ ਜਵਾਹਰੀ ਤਿਸ ਬ੍ਰਹਮਣ ਕੇ ਪ੍ਰਤੀ ਕਹਤਾ ਭਇਆ। ਹੇ ਬ੍ਰਹਮਣ ਈਹਾਂ ਤੂੰ ਖੜਾ ਹੋਇ ਅਰ ਮੈਂ ਔਰ ਜਵਾਹਰੀ ਪ੍ਰਤੀ ਦਿਖਲਾਇ ਆਵੇਂ ਬਹੁੜ ਇਸਕਾ ਦਰਬ ਆਇ ਕਰ ਤੁਝ ਕਉ ਦੇਵੇਂਗਾ। ਹੇ ਮੇਰੇ ਆਤਮਾ ਐਸੇ ਕਹ ਕਰ ਜਵਾਹਰੀ ਤਿਸ ਬ੍ਰਹਮਣ ਕੌ ਆਪਣੀ ਦੁਕਾਨ ਪਰ ਖੜਾ ਕਰਕੇ ਜਾਇ ਕੁਤਵਾਲ ਕੇ ਕਾਨ ਮੈਂ ਕਹਿਆ। ਹੇ ਮਹਾਰਾਜ ਇਹ ਕੰਗਣ ਬਡੇ ਭਾਰੀ ਮੋਲ ਕਾ ਹੈ। ਅਰ ਭੂਖੇ ਬਰਾਹਮਣ ਕੇ ਪਾਸ ਹੈ।ਤਾਂਤੇ ਨਾਂ ਜਾਣੀਏਂ ਮਤ ਕਿਸੀ ਕਾ ਚੁਰਾਇ ਲਿਆਇਆ ਹੋਵੈ।ਸੋ ਇਸ ਬਾਤ ਕਾ ਵੇਰਵਾ ਆਪ ਭਲੀ ਪਰਕਾਰ ਕਰ ਲੀਜੀਏ। ਹੇ ਨਿਜਾਤਮਾਂ ਜਬ ਐਸੇ ਕੁਤਵਾਲ ਨੇ ਸਰਵਣ ਕੀਆ। ਤਬ ਤੁਰਤ ਹੀ ਦਾਸ ਕਉ ਭੇਜ ਕਰ ਵਾ ਬਰਾਹਮਨ ਕਉ ਆਪਣੇ ਪਾਸ ਪਕੜ ਮੰਗਵਾਇਆ ਅਰ

ਪੂਛਾ ਹੇ ਬਰਾਹਮਣ ਇਹ ਕੰਗਣ ਤੈਨੇ ਕਹਾਂ ਤੇ ਪਾਇਆ ਹੈ। ਐਸੇ ਸੁਣ ਕਰ ਬਰਾਮਣ ਨੇ ਕਹਾਹੇ ਮਹਾਂਰਾਜ ਰਵਿਦਾਸ ਭਗਤ ਕੀ ਕਿਰਪਾ ਕਰ ਪਾਇਆ ਹੈ। ਜਬ ਬਰਾਹਮਣ ਤੇ ਭਲੀ ਭਾਂਤ ਕੁਤਵਾਲ ਨੇ ਕੰਗਣ ਕੀ ਪਰਾਪਤੀ ਕਾ ਵੇਰਵਾ ਪੂਛਾ। ਤਬ ਅਸ ਚਰਜ ਹੋਇ ਕਰ ਸਮਝ ਤੇ ਰਹਿਤ ਪੁਨਾਂ ਤਿਸ ਬਰਾਹਮਣ ਕਉ ਰਾਜਾਕੇ ਪਾਸ ਪਹੁਚਾਇਆ। ਜਬ ਰਾਜਾ ਨੇ ਬਰਾਹਮਣ ਤੇ ਪੂਛਾ ਤਉ ਭੀ ਬ੍ਰਾਹਮਣ ਵੈਸੇ ਹੀ ਰਵਿਦਾਸ ਕਾ ਉਪਕਾਰ ਜਨਾਵਤ ਭਇਆ। ਤਬ ਰਾਜਾ ਨੇ ਦਾਸ ਕਉ ਭੇਜ ਕਰ ਰਵਿਦਾਸ ਕੋ ਪ੍ਰਤੀ ਆਪਣੇ ਸਮੀਪ ਬੁਲਵਾਇਆ । ਜਬ ਰਵਿਦਾਸ ਜੀ ਆਇ ਪਰਾਪਤ ਭਯਾ ਤਬ ਰਾਜਾ ਨੇ ਪੂਛਾ ਹੇ ਰਵਿਦਾਸ ਯਾ ਬਰਾਹਮਨ ਨੇ ਕੰਗਨ ਕੈਸੇ ਪਾਇਆ ਹੈ। ਅਰ ਕਹਾਂ ਤੇ ਪਾਯਾ ਹੈ ਹੇ ਮੇਰੇ ਆਤਮਾਂ ਐਸੇ ਸੁਣ ਕਰ ਰਾਜਾ ਕੀ ਬਾਣੀ ਕਉ ਰਵਿਦਾਸ ਜੀ ਨੇ ਕਹਿਆ। ਹੇ ਰਾਜਨ ਜਿਸਕਾ ਇਹ ਕੰਗਣ ਹੈ ਸੋਈ ਇਸ ਕੀ ਅਦਾਲਤ ਕਰੈਗੀ। ਹਮਾਰੇ ਤੁਮਾਰੇ ਤੇ ਇਹ ਅਦਾਲਤ ਹੋਤੀ ਨਹੀ ਤਾਂਤੇ ਤੁਮ ਗੰਗਾ ਜਲ ਮੰਗਵਾਵੋ। ਔਰ ਲਘੁ ਦੀਰਘ ਕੇ ਭਰਮ ਕੋ ਦੂਰ ਕਰੋ। ਹੇ ਨਿੰਜਾਤਮਾਂ ਐਸੇ ਸੁਣਿ ਕਰ ਰਵਿ-ਦਾਸ ਭਗਤ ਕੇ ਵਾਕ ਕਉ ਰਾਜਾ ਨੇ ਗੰਗਾਜਲ ਮੰਗਵਾਇ ਕਰ ਤਿਸਕੇ ਆਗੇ ਰਖਿਆ। ਤਬ ਰਵਿਦਾਸ ਜੀ ਨੇ ਗੰਗਾਜਲ ਕੋ ਕਲਸ ਮੈਂ ਪਾਇ ਕਰ ਊਪਰ ਤੇ ਬਸਤਰ ਡਾਰ ਕਰ ਤਿਸਕੇ ਆਗੇ ਦੋਨੋਂ ਹਾਥ ਜੋੜ ਕਰ ਪਰਾਰਥਨਾ ਕਰੀ। ਕਿਆ ਕਿ ਹੇ ਮਾਤ ਗੰਗਾ ਸਰਬ ਤੀਰਥੋਂ ਮੈਂ ਤੇਰੀ ਅਧਿਕਤਾ ਹੈ ਅਰ ਯਹ ਜੋ ਕੰਗਣ ਭੂਸਰ ਕਉ ਪ੍ਰਾਪਤ ਹੂਆ ਹੈ। ਸੋ ਕੈਸੇ ਹੂਆ ਹੈ। ਆਪ ਇਸ ਕਉ ਨਿਰਨਾਂ ਕਰ ਪ੍ਰਗਟ ਕੀਜੀਏ। ਹੇ ਮਾਤ ਗੰਗਾ ਅਬ ਤਉ ਸਰਬ ਜਨ ਵਾਂਕਉ ਚੋਰ ਚੋਰ ਕਰਕੇ ਭਾਖੇ ਹੈਂ। ਔਰ ਰਾਜਾ

ਭੀ ਵਾਂਕੇ ਮਾਰਨ ਕਉ ਤਤਪਰ ਹੋਇਆ ਹੂਆ ਹੈ। ਹੇ ਸ੍ਰੀ ਰੀਗਾ ਜੀ ਯਦੀ ਤੂੰ ਇਸਕੀ ਅਦਾਲਤ ਨਾਂ ਕਰੈਗੀ ਤਬ ਇਹ ਬਿਪਰ ਮਾਰਿਆ ਜਾਵੈਗਾ। ਤਾਂਤੇ ਜੇਕਰ ਤੈਨੇ ਆਪ ਇਸ ਕਉ ਕੰਗਨ ਦੀਆ ਹੈ। ਤਉ ਦੂਸਰਾ ਭੀ ਇਸਕੇ ਸਾਥ ਕਾ ਤੇਰੇ ਪਾਸ ਹੋਵੈਗਾ ਸੋ ਭੀ ਕੰਗਣ ਇਸਕੋ ਪਰਾਣਾਂ ਕੀ ਰਖਿਆ ਅਰਥ ਈਹਾਂ ਦੀਜੀਏ। ਔਰ ਸਾਧ ਚੋਰ ਕਾ ਨਿਰਨਾਂ ਭੀ ਆਪ ਭਲੀ ਪਰਕਾਰ ਕੀਜੀਏ। ਕਾਹੇ ਤੇ ਆਪ ਕੋਟਨ ਕੇ ਕੋਟ ਪਾਪ ਦੂਰ ਕਰਨੇ ਕੋ ਸਾਮਰਥ ਹੋ। ਕੈਸੇ ਜੈਸੇ ਸੂਰਜ ਕੇ ਉਦੇ ਹੂਏ ਤਮ ਭਾਗ ਜਾਤਾ ਹੈ। ਜੈਸੇ ਸਿੰਘ ਕੇ ਦੇਖਨੇ ਕਰ ਜੂਥੋਂ ਕੇ ਜੂਥ ਹਸਤੀ ਭਾਗ ਜਾਤੇ ਹੈਂ। ਜੈਸੇ ਸੀਂਚਾਨੇ ਕੇ ਦੇਖਨੇ ਕਰ ਲਵਾ ਕੰਪ ਕਰ ਛਪ ਜਾਤੇ ਹੈਂ। ਜੈਸੇ ਗਰੜ ਕੇ ਸਬਦ ਕਰ ਬਿਖਧਰ ਲੁਕ ਜਾਤੇ ਹੈਂ ਜੈਸੇ ਰਣ ਭੂਮੀ ਮੈਂ ਸੂਰਮਾ ਕਉ ਦੇਖ ਕਰ ਕਾਇਰ ਨਹੀ ਠਾਢੇ ਰਹਤੇ। ਜੈਸੇ ਪਉਨ ਕੇ ਆਗੇ ਮੇਘ ਨਹੀ ਠਹਰ ਸਕਤੇ। ਜੈਸੇ ਇੰਦਰਕੇ ਬਜਰ ਤੇ ਭੈ ਕਰ ਬਡੇ ਬਡੇ ਪਰਬਤ ਭਾਗ ਜਾਤੇਂ ਹੈਤੈਸੇ ਹੇ ਸ੍ਰੀ ਰੀਗਾ ਜੀ ਤੇਰੇ ਦਰਸ਼ਨ ਮਾਤ੍ਰਹੀ ਅਨੇਕ ਯਨਮੋਂ ਕੇ ਪਾਪ ਭਾਗੇ ਹੂਏ ਨਹੀਂ ਠਹਰ ਸਕਤੇ। ਤਾਂਤੇ ਹੇ ਸੰਤਨ ਕੀ ਪਿਆਰੀ ਜੇਕਰ ਤੈਨੇ ਯਾ ਬ੍ਰਹਮਣ ਕਉ ਕੰਗਣ ਦੀਆ ਹੈ। ਤਉ ਦੂਸਰਾ ਭੀ ਵਾਂਕੇ ਸਾਥ ਕਾ ਅਬ ਤੂੰ ਈਹਾਂ ਦੇਹ। ਹੇ ਨਿਜਾਤਮਾ ਐਸੇ ਕਹ ਕਰ ਰਵਿਦਾਸ ਭਗਤ ਜੀ ਨੇ ਸਾਥ ਹੀ ਕਲਸ ਤੇ ਬਸਤਰ ਉਠਾਇਆ। ਤਬ ਦੂਸਰਾ ਕੰਗਣ ਤਿਸਕੇ ਸਾਥ ਕਾ ਕਲਸ ਕੇ ਭੀਤਰ ਤੇ ਨਿਕਸ ਕਰ ਭਰੀ ਸਭਾ ਰਾਜਾ ਕੀ ਵਿਖੇ ਪ੍ਰਗਟ ਕੀਆ ਜਬ ਰਾਜਾ ਨੇ ਤਿਸ ਕੰਗਣ ਹੀ ਜੈਸਾ ਦੂਸਰਾ ਕੰਗਣ ਦੇਖਿਆ ਤਬ ਮੁਖ ਮੈਂ ਅੰਗਰੀ ਡਾਰਕਰ ਅਸਚਰਜਕਉ ਪ੍ਰਾਪਤ ਹੋਇਕੈ ਹੈਰਾਨ ਹੋਇ ਰਹਾ।ਬਹੁੜ ਸਹਿਤ ਰਣਵਾਸ ਕੇ ਥਰ ਥਰ ਕੰਪਤਾ

ਹੂਆ ਦੋਨੋਂ ਹਾਥ ਜੋੜਕਰ ਰਵਿਦਾਸ ਕੇ ਚਰਨੋਂ ਮੇਂ ਨਮਸਕਾਰ ਕਰਤਾ ਭਇਆ। ਹੇ ਹਰੀ ਲਾਲ ਐਸਾ ਕਉਤਕ ਦੇਖਕਰ ਸਰਬ ਊਚ ਨੀਚ ਰਾਜਾ ਪ੍ਰਜਾ ਲਾਗੇ ਰਵਿਦਾਸ ਭਗਤ ਜੀ ਕੀ ਉਸਤਤ ਕਰਨੇ। ਜੈਸੇ ਸੂਰਜਕੇ ਉਦੇ ਹੂਏ ਅੰਧਕਾਰ ਨਸ਼ਟ ਹੋਇ ਜਾਤਾਹੈ ਤੈਸੇ ਸਾਚਕੇ ਪ੍ਰਗਟ ਹੂਏ ਝੂਠ ਕਹੂੰ ਢੂੰਡਾ ਭੀ ਨਹੀਂ ਪ੍ਰਾਪਤ ਹੋਤਾ ਯਾਹੀ ਤੇ ਰਵਿਦਾਸ ਭਗਤ ਜੀ ਕਾ ਯਸ ਕੀਰਤਨ ਸਨਮਾਨ ਸਾਰੇ ਸੰਸਾਰ ਮੈਂ ਫੈਲ ਜਾਤਾ ਭਇਆ।ਔਰ ਲਾਗੇ ਚਾਰੋਂ ਬਰਨ ਤਿਨਕੋ ਨਮਸਕਾਰ ਕਰਨੇ। ਬਹੁੜ ਦੋਨੋਂ ਕੰਗਣ ਜੋ ਥੇ ਸੋ ਰਾਜਾ ਤੈ ਰਵਿਦਾਸ ਜੀ ਬ੍ਰਹਮਣ ਕੋ ਦਿਵਾਵਤੇ ਭਏ। ਤਬ ਬ੍ਰਹਮਣ ਭੀ ਪ੍ਰਸੰਨ ਹੋਇ ਕਰ ਅਸ਼ੀਰਬਾਦ ਦੇਤਾ ਆਪਣੇ ਗ੍ਰਹਮੈਂ ਜਾਇ ਪ੍ਰਾਪਤ ਭਯਾ। ਤਾਂਤੇ ਹੇ ਨਿਜਾਤਮਾ ਤੂੰ ਭੀ ਪਤਿਤ ਪਾਵਨ ਜੀ ਕੇ ਚਰਨਾਂ ਕਉ ਹਿਰਦੇ ਮੈ ਧਾਰ ਕਰ ਆਠੋਂ ਪਹਿਰ ਹਰਿ ਹਰਿ ਹਰਿ ਹਰਿ ਨਾਮ ਕੋ ਉਚਾਰ ਜਿਸ ਕਰ ਤੇਰਾ ਭੀ ਯਸ ਕੀਰਤੀ ਸੰਸਾਰ ਮੈਂ ਫੈਲ ਜਾਵੇ। ਹੇਹਰੀ ਲਾਲ ਦੇਖ। ੍ਰੀ ਗੁਰੂ ਅਰਜਨ ਦੇਵ ਜੀ ਤੁਝ ਕੋ ਗੰਗਾ ਔਰ ਗੁਰ ਗੋਬਿੰਦ ਨਾਮ ਕਾ ਮਹਾਤਮ ਮਹਾਂ ਸੁੰਦਰ ਅਦਭੁਤ ਪਾਪੋਂ ਕੇ ਨਾਸ ਕਰਨੇ ਹਾਰਾ ਤੇਰੇ ਪ੍ਰਤੀ ਕਹੇ ਹੈਂ ਤਾਂਤੇ ਤੂੰ ਬੁਧੀ ਕੇ ਕਾਨੋ ਸੇ ਸ੍ਰਵਣ ਕਰ ਜਿਸ ਕਰ ਤੇਰੇ ਸਰਬ ਪਾਪ ਨਾਸ ਹੋਵੈ ਹੈਂ "ਗੰਗਾ ਜਲ ਗੁਰ ਗੋਬਿੰਦ ਨਾਮ। ਜੋ ਸਿਮਰੈ ਤਿਸਕੀ ਗਤ ਹੋਵੈ ਪੀਵਤ ਬਹੁੜਿ ਨ ਜੋਨ ਭ੍ਰਮਾਮ ॥ ੧ ॥ ਤਾਂਤੇ ਜੋ ਪੁਰਸ਼ ਬੁਧੀਮਾਨ ਇਨ ਤੀਨੋਂ ਨਾਮੋਂ ਕਾ ਸੇਵਨ ਕਰਤਾ ਹੈ ਸੋ ਬਹੁੜ ਜਨਮ ਮਰਨਾਦ ਦੁਖੋਂ ਮੈਂ ਨਹੀਂ ਪ੍ਰਾਪਤ ਹੋਤਾ ॥ ੨ ॥ ੯੧੯੫ ॥

ਇਤਿ ਸ੍ਰੀ ਗੁਰ ਭਗਤਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਦੁਤੀ ਸਾਖੀ ਰਵਿਦਾਸ ਭਗਤ ਜੀ ਕੀ ਵਰਨਨੰ ਨਾਮ ਤ੍ਰਿਵੰਜਵੋਂ ਉਪਾਖਿਆਨ ॥ ੫੩॥



# ਅਬ ਚੁਰੰਜਵਾਂ ਅਧਯਾਯ ਲਿਖਯਤੇ

## ਆਗੇ ਤੀਸਰੀ ਸਾਖੀ ਰਵਿਦਾਸ ਜੀ ਕੀ ਚਲੀ

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਇਸ ਪ੍ਰਕਾਰ ਪ੍ਰਤਾਪ ਜਗਤ ਮੈਂ ਰਵਿਦਾਸ ਭਗਤ ਜੀ ਕਾ ਫੈਲ ਗਿਆ। ਤਬ ਅਨੇਕ ਹੀ ਸੰਤ ਦੂਰ ਤੇ ਰਵਿਦਾਸ ਜੀ ਕੇ ਦਰਸ਼ਨ ਕਰਨੇ ਕਉ ਚਲੈ ਆਵੈਂ । ਪਰ ਘਰ ਮੈਂ ਧਨ ਕਿਛ ਨਾਹਿ ਤਿਨ ਕਉ ਖਵਾਵੈਂ ਕਿਆ।ਔਰ ਆਪ ਬਜਾਰ ਮੈਂ ਬੈਠਕਰ ਪਨ੍ਹੀਆਂਕੋ ਗਾਂਢੈ ਅਰ ਜੋਕਿਛ ਤਨਕ ਮਾਤ੍ਰ ਜੀਵ ਕਾ ਪ੍ਰਾਪਤ ਹੋਵੈ ਤਿਸ ਤੇ ਬਾਸੀ ਕਿਛ ਰਾਖੈ ਨਹੀਂ। ਐਸੇ ਹੀ ਅਤੀ ਕਸ਼ਟ ਨਿਤਾਪ੍ਰਤ ਭੂਖਕਾ ਸਹਾਰੈ । ਪਰ ਤਉ ਭੀ ਸੀਲ ਮਤ ਕਾ ਤਿਆਗ ਨ ਕਰੈ। ਹੇ ਨਿਜਾਤਮਾ ਐਸੀ ਸਹਿਨਸੀਲਤਾ ਭਗਤ ਕੀ ਦੇਖ ਕਰ ਆਪ ਜਗਤ ਪਤਿ ਸਾਧੂ ਕਾ ਭੇਖ ਧਾਰਕੇ ਤਿਸਕੇ ਗ੍ਰਹਮੈ ਆਇ ਪਰਾਪਤ ਭਇਓ।ਤਬ ਰਵਿਦਾਸ ਜੀ ਨੇ ਸਾਧ ਮੂਰਤ ਜਾਨ ਕਰ ਤਿਸ ਰਮਾ-ਪਤਿ ਜੀ ਕੀ ਬਹੁਤ ਹੀ ਸੇਵਾ ਪੂਜਾ ਕਰੀ। ਜਬ ਦਿਨ ਉਦੇ ਹੂਆ ਤਬ ਕ੍ਰਿਪਾ ਨਿਧਾਨ ਬੋਲੇ। ਹੇ ਰਵਿਦਾਸ ਤੇਰੇ ਗ੍ਰਹ ਮੈਂ ਸਾਧ ਸੰਤ ਬਹੁਤ ਆਵਤੇ ਹੈਂ ਅਰ ਚੂਨ ਭੂਨ ਕਿਛ ਨਦਰ ਨਹੀ ਆਵਤਾ ਤਾਂਤੇ ਇਹ ਹਮਾਰੇ ਪਾਸ ਪਾਰਸ ਹੈ । ਤੁਮ ਇਸ ਕੌ ਲੇ ਰਾਖੋ। ਅਬ ਹਮ ਤੀਰਥ ਯਾਤਰਾ ਕਉ ਚਲੇ ਹੈਂ । ਜਬ ਹਮ ਬਰਖ ਕੇ ਪੀਛੇ ਤੀਰਥੋਂ ਤੇ ਫਿਰ ਕਰਕੇ ਆਵੈਂਗੇ। ਤਬ ਹਮ ਤੁਮਾਰੇ ਤੇ ਲੈ ਜਾਇੰਗੇ। ਐਸੇ ਸੁਣ ਕਰ ਰਵਿਦਾਸ ਭਗਤਜੀ ਨੇ ਕਹਾ। ਹੇ ਸੰਤ ਜੀ ਹਮਾਰੇ ਗ੍ਰਹ ਮੈਂ ਹਰਿ ਨਾਮ ਧਨਹੈ ਜਿਸਕਉ ਤਸਕਰ ਉਚੱਕਾ ਕੋਈ ਉਠਾਇ ਨਹੀ ਸਕਤਾ। ਇਸ ਤੁਮਾਰੇ ਧਨ ਕਉ ਤਉ ਨਾਨਾ ਬਿਆਧ ਲਗੀ ਹੂਈ ਹੈਂ । ਅਰ ਇਸਕੀ ਰਖਿਆ

ਕਰਨੀ ਭੀ ਕਠਨ ਹੈ ਤਾਂਤੇ ਇਹ ਤੁਮਾਰਾ ਧਨ ਹਮਾ
ਕਿਸੀ ਕਾਮ ਨਹੀ, ਇਹ ਵਿਕਾਰੋਂ ਕਾ ਘਰ ਹੈ । ਇਸ ਧਨ
ਕਉ ਤੁਮ ਆਪਣੇ ਪਾਸ ਹੀ ਰਾਖੋ । ਹੇ ਨਿਜਾਤਮਾ ਐਸੇ ਸੁਣ
ਕਰ ਰਮਾਪਤਿ ਨੇ ਰਾਬੀ ਕੇ ਸਾਥ ਛੁਹਾਇ ਕਰ ਤਿਸ ਪਾਰਸ
ਕਉ ਤੁਰਤ ਹੀ ਸੁਅਰਨ ਕਰ ਰਵਿਦਾਸ ਭਗਤ ਜੀ ਕਉ
ਦਿਖਲਾਇਆ । ਬਹੁੜ ਕਹਿਆ ਹੇ ਰਵਦਾਸ ਭਗਤ ਲੇਉ
ਅਬ ਤਉ ਇਸਕੋ ਰਾਖੋ । ਪੁਨਾ ਭਗਤ ਜੀ ਨੇ ਕਹਿਆ ਹੇ ਸੰਤ
ਜੀ ਇਹ ਪਾਥਰ ਮੇਰੇ ਕਿਸ ਕਾਮ ਹੈ ਤੁਮਹੀ ਇਸ ਕਉ ਰਾਖਹੁ ।
ਪੁਨਾ ਸੰਤਨ ਪਤਿ ਕਹਿਆ ਹੇ ਭਗਤ ਜੀ ਮੇਰੀ ਅਮਾਨ ਹੀ
ਰਾਖਹੁ । ਤਬ ਰਵਿਦਾਸ ਜੀ ਨੇ ਕਹਿਆ । ਭਲਾ ਸੰਤ ਜੀ ਈਹਾਂ
ਛੰਨ ਕੇ ਨੀਚੇ ਜਹਾਂ ਤੁਮਾਰੀ ਇਛਾ ਹੋਵੇ ਤਹਾਂ ਆਪ ਹੀ ਰਾਖ
ਜਾਵਹੁ । ਹੇ ਮੇਰੇ ਆਤਮਾ ਐਸੇ ਸੁਨ ਕਰ ਗਿਰਧਰ ਮੁਰਾਰੀ
ਛੰਨਕੇ ਨੀਚੇ ਏਕ ਓਰ ਭਗਤ ਕਉ ਦਿਖਾਇਕੈ ਰਾਖਕਰ ਚਲਤੇ
ਰਹੇ । ਜਬ ਤੇਰਾਂ ਮਾਸ ਬੀਤੇ ਤਬ ਪੀਛੇ ਤੇ ਲਖਮੀ ਪਤ ਆਏ
ਤਬ ਰਵਿਦਾਸ ਜੀ ਕਉ ਕਹਿਆ । ਹੇ ਭਗਤ ਜੀ ਕਹੁ ਪਾਰਸ
ਕੀ ਵਾਰਤਾ । ਐਸੇ ਸੁਨ ਕਰ ਆਗੇ ਤੇ ਨਾਮ ਕੇ ਰਸੀਏ ਬੋਲੇ
ਹੇ ਸੰਤ ਜੀ ਜਹਾਂ ਰਾਖਿਆ ਹੈ ਤਹਾਂ ਦੇਖਹੁ ਮੈਂ ਤਉ ਰਾਤ ਦਿਨ
ਵਾਂ ਤੇ ਡਰਤਾ ਰਿਹਾ ਹੋਂ ਜੋ ਸੰਤ ਕੀ ਅਮਾਨ ਹੈ ਕਹੂੰ ਇਸ ਮੈਂ
ਵਿਘਨ ਨ ਪੜ ਜਾਵੈ । ਤਾਂਤੇ ਅਬ ਕਿਰਪਾ ਕਰ ਜਹਾਂ ਆਪ ਨੇ
ਧਰਾ ਹੈ ਤਹਾਂ ਤੇ ਸੰਭਾਲ ਲੇਵੋ । ਐਸੇ ਸੁਣ ਕਰ ਜਗਤ ਪਤ
ਆਪਣਾ ਪਾਰਸ ਲੇ ਕਰ ਚਲਤੇ ਰਹੇ । ਹੇ ਮੇਰੇ ਨਿਜਾਤਮਾ ਦੇਖ
ਜਿਨ ਕਉ ਨਾਮ ਰਸ ਆਇਆ ਹੈ ਤਿਨ ਕਉ ਇਤਰ ਰਸੋਂ ਕੀ
ਇਛਾ ਨਹੀ ਰਹੀ । ਇਸਤੇ ਤੁਝ ਕਉ ਮੈਂ ਵਾਰਿਵਾਰ ਕਹਿਤਾ
ਹੋਂ ਜੋ ਤੂੰ ਭੀ ਨਾਮ ਸਿਮਰ ਪਿਆਰ ਕਰਕੇ ਕਿਸ ਤੇ 'ਨਾਮ ਧਨ

ਜਿਸ ਜਨ ਕੇ ਪਲੇ ਸੋਈ ਪੂਰੇ ਸਾਹਾ'। ਤਾਂਤੇ ਤੂੰ ਭੀ ਨਾਮ ਧਨ ਕਾ ਸੰਗ੍ਰਹ ਕਰ ਜਿਸ ਕਰ ਤੇਰੀ ਤ੍ਰਿਸ਼ਨਾ ਭੀ ਨਿਵਿਰਤ ਹੋਵੈ॥੩॥ ੯੨॥ ਇਤਿ ਤ੍ਰਿਤੀ ਸਾਖੀ ॥੯੬॥

## ਆਗੇ ਚਤੁਰਥ ਸਾਖੀ ਰਵਦਾਸ ਜੀ ਕੀ ਚਲੀ

ਆਤਮ ਦਰਸੀਓ ਵਾਚ ॥ ਸੁਣਿ ਸਾਖੀ ਮਨ ਜਪਿ ਪਿਆਰ ॥੧॥ਹੇ ਮੇਰੇ ਨਿਜਾਤਮਾ ਹੋਰ ਸਾਖੀ ਸੁਣਿ ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮੁਝ ਅਨਾਥ ਕੇ ਹਿਰਦੇ ਮੈਂ ਬੁਝਾਈ ਹੈ ਤੈਸੇ ਹੀ ਮੈਂ ਤੁਝ ਕਉ ਕਹ ਸੁਣਾਵਤਾ ਹੋਂ। ਤੂੰ ਸਮਾਧਾਨ ਹੋਇਕਰਕੇ ਸੁਣਿ । ਹੇ ਹਰੀ ਲਾਲ ਜਬ ਪਾਰਸ ਕਉ ਰਵਿਦਾਸ ਜੀ ਨੇ ਨ ਗ੍ਰਹਣ ਕੀਆ। ਤਬ ਹਰਿ ਜੀ ਅਉਰ ਚਰਿਤਰ ਕਰਤੇ ਭਏ। ਕਿਆ ਚਰਿਤਰ ਕਿ ਜਿਸ ਜਾਗਾ ਠਾਕਰ ਜੀ ਕੀ ਪੂਜਾ ਭਗਤ ਜੀ ਕਰਤੇ ਸੇ। ਤਹਾਂ ਠਾਕਰ ਜੀ ਕੇ ਆਸਨਕੇ ਨੀਚੇ ਪਾਂਚ ਅਸ਼ਰਫੀ ਗੁਪਤ ਹੀ ਵਾਸਦੇਵ ਜੀ ਧਰ ਗਏ। ਜਬ ਦੂਸਰਾ ਦਿਨ ਹੂਆ ਤਬ ਠਾਕਰ ਜੀ ਕਉ ਰਵਿਦਾਸ ਜੀ ਇਸ਼ਨਾਨ ਕਰਾਵਨੇ ਲਾਗੇ ਤਬ ਆਸਨ ਕੇ ਨੀਚੇ ਪਾਂਚ ਅਸ਼ਰਫੀ ਪੜੀ ਹੂਈ ਦੇਖੀ। ਤਬ ਅਚਰਜ ਹੋਇ ਕਰ ਮਨ ਮੈਂ ਵਿਚਾਰ ਕੀਆ ਕਿ ਅਬ ਠਾਕਰ ਜੂ ਕੀ ਸੇਵਾ ਭੀ ਤਜੋ । ਕਾਹੇ ਤੇ ਜੋ ਇਹ ਭੀ ਮਨ ਕਉ ਲਾਲਚ ਦੇਕਰ ਭਗਤੀ ਮੈਂ ਵਿਵਧਾਨ ਡਾਲਤੀ ਹੈ। ਹੇ ਮੇਰੇ ਆਤਮਾ ਐਸੇ ਵਿਚਾਰ ਕਰ ਰਾਤਰ ਕਉ ਜਬ ਰਵਿਦਾਸ ਜੀ ਨੇ ਸੈਨ ਕੀਆ। ਤਬ ਸੁਪਨੇ ਮੈਂ ਪ੍ਰਭੂ ਜਗਤ ਬੰਧਨ ਨੇ ਭਗਤ ਜੀ ਕਉ ਕਹਿਆ । ਹੇ ਰਵਿਦਾਸ ਜਬ ਮੈਂ ਪਾਰਸ ਲੇ ਕਰਕੇ ਆਇਆ ਤਬ ਤੈਨੇ ਪਾਰਸ ਭੀ ਨ ਲੀਆ ਅਬ ਮੈਂ ਪਾਂਚ ਅਸ਼ਰਫੀ ਰਾਖੀ ਤਬ ਤੈਨੇ ਧਨ ਕੇ ਦੁਖ ਕਰ

ਮੇਰੀ ਸੇਵਾ ਕਾ ਹੀ ਤਿਆਗ ਕਰ ਦੀਆ ਤਾਂਤੇ ਯਹਿ ਬਾਤ ਤੁਮ ਕਉ ਯੋਗ ਨਹੀ ਜੋ ਆਪਣੇ ਜੀਵਤੇ ਮੁਝ ਕਉ ਲਜਾ ਲਵਾਤਾ ਹੈਂ। ਅਰਥੇਹ ਜੋ ਸਰਬ ਲੋਗ ਕਹਿਤੇ ਹੈਂ। ਭਗਤ ਭੂਖਾ ਮਰਤਾ ਹੈ ਅੰਨ ਮਾਤਰ ਭੀ ਭਗਤ ਕਉ ਨਹੀ ਪਰਾਪਤ ਹੋਤਾ। ਤਾਂਤੇ ਤੁਮ ਧਨ ਕਉ ਗ੍ਰਹਣ ਕਰੋ। ਪ੍ਰਿਥਮੇ ਤਉ ਆਪ ਭੋਗੋ ਬਹੁੜ ਸੰਤਾਂ ਕਉ ਭੁਗਾਵਹੁ। ਜਿਸ ਕਰ ਮੇਰੀ ਤੇਰੀ ਕੀਰਤੀ ਮਿਸਰਤ ਬਣੀ ਰਹੇ। ਇਸਤੇ ਤੁਝ ਕਉ ਮੇਰੇ ਚਰਨੋਂ ਕੀ ਸਪਦ ਹੈ ਨਾਹਿ ਨਾਹੀ ਕਰਨੀ। ਹੇ ਹਰੀ ਲਾਲ ਐਸੇ ਸੁਣ ਕਰ ਦੀਨ ਬੰਧੂ ਜੀ ਕੇ ਵਾਕ ਕਉ ਭਗਤ ਜੀ ਨੇ ਕਹਿਆ ਹੇ ਪਤਿਤ ਪਾਵਨ ਹੇ ਭਗਤਨ ਕੀ ਪਤ ਜੈਸੇ ਆਪ ਜਾਨੋ ਤੈਸੇ ਹੀ ਕਰੋ। ਸੋ ਤਿਸੀ ਦਿਨ ਤੇ ਲੇਕਰ ਹੇ ਮੇਰੇ ਨਿਜਾਤਮਾਂ ਪਾਂਚ ਅਸ਼ਰਫੀ ਰੋਜ ਹੀ ਹਰੀ ਭਗਵਾਨ ਠਾਕਰੋਂ ਕੇ ਆਸਣ ਕੇ ਨੀਚੇ ਧਰ ਜਾਵੈਂ ਤਬ ਹੀ ਤੇ ਰਵਿਦਾਸ ਜੀ ਲਾਗੇ ਭੰਡਾਰੇ ਕਰਨੇ। ਆਇ ਗਏ ਸੰਤ ਸਾਧ ਅਤਿਥ ਅਭਿਆਗਤ ਅਨੇਕ ਹੀ ਪੜੇ ਭੋਜਨ ਪਾਵੈਂ। ਔਰ ਠਾਕਰ ਜੂ ਕੇ ਮੰਦਰ ਮਹਾਂ ਸੁੰਦਰ ਅਦਭੁਤ ਬਚਿਤ੍ਰ ਰਵਿਦਾਸ ਜੀ ਬਣਵਾਵਤੇ ਭਏ। ਇਸ ਕਰ ਰਵਿਦਾਸ ਜੀ ਕਾ ਯਸ ਅਉ ਕੀਰਤੀ ਸਾਰੇ ਸੰਸਾਰ ਮੈਂ ਅਕਾਸ ਕੀ ਨਿਆਈਂ ਫੈਲ ਗਈ ਅਰ ਦੂਰ ਦੂਰ ਤੇ ਲੋਗ ਆਇਕੇ ਲਾਗੇ ਭਗਤ ਜੀ ਕਾ ਦਰਸ਼ਨ ਪਰਸਣੇ। ਔ ਨਮਸਕਾਰ ਕਰਨੇ॥ ੪ ॥ ੯੩॥

ਆਗੇ ਪੰਚਮੀ ਸਾਖੀ ਰਵਿਦਾਸ ਜੀ ਕੀ ਚਲੀ

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਆਗੇ ਔਰ ਸਾਖੀ ਭਗਤ ਜੀ ਕੀ ਸੁਣ। ਜਿਸ ਕਾਲ ਮੈਂ ਐਸੀ ਯਸ ਕੀਰਤੀ ਸੰਸਾਰ ਮੈਂ ਹਰਿ ਭਗਤ ਜੀ ਕੀ ਆਇ ਫੈਲੀ। ਔਰ ਲਾਗੇ ਰੋਜ ਹੀ ਅਨੇਕ ਰਸੋਂ ਸੰਯੁਕਤ ਭੰਡਾਰੇ ਹੋਵਣੇ। ਤਬ

ਅਗਿਆਨੀ ਜੋ ਬ੍ਰਹਮਣ ਹੈਸਨ ਸੋ ਐਸਾ ਪ੍ਰਤਾਪ ਰਵਿਦਾਸ ਜੀ ਕਾ ਦੇਖ ਕਰ ਆਪਣੇ ਚਿਤ ਮੈਂ ਈਰਖਾ ਕਰ ਜਲ ਉਠੇ ਆਪਸ ਮੈ ਮਿਲਕਰ ਕਹਨੇ ਲਾਗੇ। ਦੇਖੋ ਹੇ ਭਾਈ ਜਨਹੁ ਕਲਜੁਗ ਮੈਂ ਨੀਚ ਕਾ ਪ੍ਰਤਾਪ।ਅੰਧੇ ਲੋਗ ਧਨ ਲਿਆਇ ਲਿਆਇ ਭੂਰ ਚਮਾਰ ਕਉ ਦੇਤੇ ਹੈਂ।ਸੋ ਚਮਾਰ ਆਪ ਖਰਚਤਾ ਹੈ ਖਾਤਾ ਹੈ ਔਰ ਹਮ ਜੋ ਜਗਤ ਕੇ ਪੂਜ ਹੈਂ ਸੋ ਹਮ ਕਉ ਪੂਛਤਾ ਹੀ ਕੋਈ ਨਹੀਂ। ਤਾਂਤੇ ਚਲੋ ਮਿਲ ਕਰਕੇ ਰਾਜਾ ਕੇ ਪਾਸ ਚਲੈਂ ਅਰ ਊਹਾਂ ਚਲ ਕਰ ਰਾਜਾ ਤੇ ਇਸ। ਕਉ ਡੰਡ ਦਿਵਾਵੈਂ ਤਬ ਇਹ ਹਮਕਉ ਪੂਜੇਗਾ। ਅੰਨਥਾ ਇਹ ਸੁਧਰਤਾ ਨਹੀ। ਹੇ ਨਿਜਾਤਮਾ ਐਸੇ ਆਪਸ ਮੈ ਵੀਚਾਰ ਕਰ ਸਠ ਜੋ ਬਿਪ੍ਰ ਹੈਸਨ ਸੋ ਰਾਜਾ ਪਾਸ ਜਾਇ ਕਰ ਪੁਕਾਰਤੇ ਭਏ। ਕਿਆ ਕਿ ਹੇ ਰਾਜਨ ਤੇਰੇ ਰਾਜ ਮੈਂ ਬਡੀ ਅਨੀਤ ਹੋਤੀ ਹੈ। ਸੋ ਜਿਸਕੇ ਰਾਜ ਮੈ ਅਨੀਤ ਵਰਤੇ ਤਿਸਕਾ ਰਾਜ ਨਸ਼ਟ ਹੋਇ ਜਾਤਾ ਹੈ। ਜੇ ਕਰ ਪੂਛੋ ਕੌਉਨਸੀ ਅਨੀਤ ਮੇਰੇ ਰਾਜਾ ਮੈਂ ਹੋਤੀ ਹੈ। ਤਾਂਤੇ ਐਸੇ ਜਾਣੋ ਜਾਤੀ ਕਾ ਨੀਚ ਹੈ ਰਵਿਦਾਸ ਚਮਾਰ ਉਸਕਾ ਨਾਮ ਹੈ।ਸੋ ਨਿਸ ਦਿਨ ਹੀ ਠਾਕਰ ਕੀ ਪੂਜਾ ਕੀਆ, ਕਰਤਾ ਹੈ। ਸੋ ਇਹ ਪੂਜਾ ਤਿਸਕਾ ਅਧਿਕਾਰ ਨਹੀਂ ਠਾਕਰ ਕੀ ਪੂਜਾ ਕਾ ਹਮਾਰਾ ਅਧਿਕਾਰ ਹੈ। ਹੇ ਨਿਜਾਤਮਾ ਐਸੇ ਸੁਨ ਕਰ ਰਾਜਾ ਬਡਾ ਭਾਰੀ ਕ੍ਰੋਪ ਕਰਤਾ ਭਯਾ ਔਰ ਉਸੀ ਖਿਨ ਮੈਂ ਅਹਦੀ ਭੇਜ ਕਰ ਰਵਿਦਾਸ ਜੀ ਕਉ ਬੁਲਾਵਤਾ ਭਇਆ।ਜਬ ਰਵਿਦਾਸ ਭਗਤ ਜੀ ਆਏ। ਤਬ ਗੁਸੇ ਕੇ ਸਾਥ ਲਾਲ ਨੇਤ੍ਰ ਕਰਕੇ ਭੂਪਤ ਨੇ ਕਹਿਆ। ਹੇ ਰਵਿਦਾਸ ਇਹ ਸਾਲਗ੍ਰਾਮ ਕੇ ਪੂਜਾ ਕੀ ਦੀਖਿਆ ਤੁਝ ਕਉ ਕਿਸ ਨੇ ਦਈ ਹੈ। ਹੇ ਹਰੀ ਲਾਲ ਐਸੇ ਸੁਨ ਕਰ ਭਗਤ ਜੀ ਨੇ ਕਹਾ ਹੇ ਭੂਪਾਲ ਊਚ ਨੀਚ ਸਰਬ ਮੈਂ ਏਕ ਹਰੀ ਭਗਵਾਨ ਹੀ

ਵਿਆਪਕ ਹੈ ਤਾਂਤੇ ਸਰਬ ਜਨ ਪੂਜਾ ਕੇ ਅਧਿਕਾਰੀ ਹੈਂ। ਹੇ ਨਿਜਾਤਮਾ ਜਬ ਐਸੇ ਰਵਿਦਾਸ ਭਗਤ ਜੀ ਨੇ ਕਹਾ।ਤਬ ਪਾਸ ਤੇ ਮੰਤ੍ਰੀ ਬੋਲਿਆ ਹੇ ਰਾਜਨ ਇਹ ਨਿਆਉਂ ਆਪਹੀ ਹਰੀ ਕਰੇਗਾ ਤਾਂਤੇ ਸਰਬ ਕੇ ਠਾਕਰ ਮੰਗਵਾਇ ਕਰ ਸਰਤਾ ਮੇਂ ਡਾਰੋ। ਔਰ ਸਰਬ ਕਉ ਕਹੋ ਤੁਮ ਆਪੋ ਆਪਣੇ ਠਾਕਰਾਂ ਕਉ ਬੁਲਾਵੋ ਸੋ ਜਿਸਕੇ ਠਾਕਰ ਨਾ ਤਰੈਂ ਸੋ ਜਾਨੋ ਪਥਰ ਹੀ ਹੈਂ ਦੇਵ ਨਹੀਂ। ਹੇ ਨਿਜਾਤਮਾ ਐਸੇ ਸੁਣਕਰ ਰਵਿਦਾਸਜੀ ਨੇ ਤਉ ਭਲੀ ਮਾਨੀ ਔਰ ਭੂਪਤ ਨੇਭੀ ਨੀਕੀ ਨੀਕੀ ਕਰਕੇ ਕਹੀ। ਪਰ ਬ੍ਰਾਹਮਣੋਂ ਕੇ ਚਿਤ ਮੈਂ ਇਸ ਬਾਤ ਕਾ ਭਾਰੀ ਵਿਖੇਪ ਹੂਆ। ਤਬ ਏਤੇ ਮੇਂ ਰਾਜਾ ਨੇ ਬ੍ਰਾਹਮਣੋਂ ਕੋ ਕਹਾ। ਹੇ ਬਿਪ੍ਰੋ ਆਪੋ ਆਪਣੇ ਤੁਮ ਜਾਇ ਕਰ ਸਾਲਗ੍ਰਾਮ ਲੇ ਆਵੋ।ਔਰ ਰਵਿਦਾਸਜੀ ਕਉ ਕਹਾ ਤੁਮ ਭੀ ਜਾਇ ਕਰ ਆਪਣੇ ਠਾਕਰ ਲਿਆਵੋ। ਔਰ ਲਿਆਇ ਕਰ ਯਾ ਨਦੀ ਕੇ ਭੀਤਰ ਤੁਮ ਸਰਬ ਹੀ ਤਾਰੋ। ਐਸੇ ਸੁਣ ਕਰ ਬ੍ਰਾਹਮਨ ਖੁਨਸਾਇਕੈ ਮਨਮੈਂ ਪਰਵਸ ਹੋਇ ਹੂਏ ਠਾਕਰ ਤਉ ਆਪੋ ਆਪਣੇ ਲੇ ਆਇ ਪਰ ਮਨ ਮੈਂ ਅਤੀ ਸ਼ਰਮਿੰਦਗੀ ਕਉ ਪ੍ਰਾਪਤ ਭਏ। ਕਾਹੇ ਤੇ ਜੋ ਤਿਸਕੋ ਨਿਸਚੇ ਅਗਿਆਨ ਹੈ ਠਾਕਰ ਭਾਵਨਾ ਨਹੀਂ ਪਥਰ ਹੀ ਕਰਕੇ ਜਾਨਤੇ ਹੈਂ। ਸੋ ਏਤੇ ਮੈਂ ਰਵਿਦਾਸ ਜੀ ਭੀ ਠਾਕਰ ਲੈਕੇ ਆਇ ਪ੍ਰਾਪਤ ਭਏ। ਤਬ ਰਾਜਾਨੇ ਕਹਾ ਹੇ ਬਿਪ੍ਰੋ ਆਪੋ ਆਪਨੇ ਠਾਕਰ ਤੁਮ ਨਦੀ ਮੇਂ ਤਾਰੋ। ਪੁਨਾ ਤਿਨ ਠਾਕਰਾਂ ਕਉ ਆਪਣੇ ਸਮੀਪ ਬੁਲਾਵੋ। ਐਸੇ ਸੁਣ ਕਰ ਬ੍ਰਾਹਮਣੋ ਨੇ ਕਹਾ। ਹੇ ਮਹਾਰਾਜਨ ਪ੍ਰਿਥਮੇਂ ਰਵਿਦਾਸ ਠਾਕਰਾਂ ਕਉ ਡਾਰੇ। ਪੀਛੇ ਤਿਸਕੇ ਹਮ ਡਾਰੇਂ ਗੇ। ਤਬ ਭੂਪਤ ਨੇ ਕਹਾ ਹੇ ਰਵਿਦਾਸ ਤੁਮ ਠਾਕਰਾਂ ਕਉ ਨਦੀ ਮੈਂ ਡਾਰੋ ਐਸੇ ਸੁਣ ਕਰ ਰਵਿਦਾਸ ਜੀ ਨੇ ਕਹਾ ਹੇ ਰਾਜਨ ਹਮ

ਤਉ ਜਾਤੀ ਕੇ ਕਮੀਨ ਹੈਂ ਅਰ ਇਹ ਮਹਾਂ ਸ੍ਰੇਸ਼ਟ ਖਟ ਕਰਮੀ ਉਤਮ ਬ੍ਰਾਹਮਣ ਹੈਂ। ਸੋ ਸਰਬ ਹੀ ਤੁਮਾਰੀ ਸਭਾ ਮੈਂ ਬਿਰਾਜ-ਮਾਨ ਹੈਂ। ਜਿਨਕਾ ਧਰਮ ਹੈ ਸਰਬ ਕਾਲ ਠਾਕਰ ਜੀ ਕੀ ਸੇਵਾ ਪੂਜਾ ਕਰਨੇ ਕਾ ਤਾਂਤੇ ਪ੍ਰਿਥਮੇਂ ਇਨਕੋ ਆਪ ਕਹੀਏ ਜੋ ਆਪੋ ਆਪਣੇ ਸਰੂਪ ਨਦੀ ਮੈਂ ਡਾਰ ਕਰ ਬੁਲਾਵੇ। ਤਿਨਕੇ ਪੀਛੇ ਹਮ ਭੀ ਬੁਲਾਵੇਂਗੇ । ਹੇ ਨਿਜਾਤਮਾ ਐਸੇ ਸੁਣ ਕਰ ਰਵਿਦਾਸ ਜੀਕੀ ਬਾਣੀ ਕਉ ਫੇਰ ਭੂਪਤ ਨੇ ਕਹਾ। ਹੇ ਬ੍ਰਾਹਮਣੋਂ ਤੁਮ ਆਪਣੇ ਸਰੂਪ ਕਿਉਂ ਨਹੀ ਨਦੀ ਮੈਂ ਡਾਰਤੇ। ਐਸਾ ਵਚਨ ਸੁਣ ਕਰ ਰਾਜਾ ਕਾ ਮਨ ਭੈ ਕੋ ਪਾਇਕੈ ਆਪੋ ਆਪਣੇ ਸਾਲਗ੍ਰਾਮ ਬਿਪਰੋਂ ਨੇ ਸਰਤਾ ਮੈਂ ਡਾਰ ਦੀਏ । ਅਰ ਊਚੀ ਊਚੀ ਹਾਂਕ ਕਰ ਸਰਬ ਹੀ ਬ੍ਰਾਹਮਣ ਪੁਕਾਰ ਰਹੇ। ਪਰ ਕਿਸੀ ਕੇ ਠਾਕਰ ਸਰਤਾ ਤੇ ਨਾਹੀਂ ਨਿਕਸੇ ਡੂਬ ਹੀ ਗਏ। ਹੇ ਮੇਰੇ ਆਤਮਾ ਐਸਾ ਕਉਤਕ ਦੇਖ ਕਰ ਰਾਜਾ ਖਿੜ ਖਿੜਾਇ ਕਰ ਹਸਤਾ ਭਇਆ। ਬਹੁੜ ਬਰਾਹਮਣੋਂ ਕੇ ਪ੍ਰਤੀ ਕਹਾ ਹੇ ਬ੍ਰਾਹਮਣੋ ਤੁਮਾਰੇ ਠਾਕਰੋਂ ਨੇ ਤੁਮਾਰਾ ਸਬਦ ਨਹੀ ਸੁਣਿਆ। ਤਾਂਤੇ ਤੁਮ ਸਿਖਰ ਧੁਨ ਕਰਕੇ ਤਿਨ ਕਉ ਬੁਲਾਵੋ। ਤਬ ਤੁਮਾਰੇ ਠਾਕਰ ਆਵੈਂਗੇ।ਹੇ ਨਿਜਾਤਮਾ ਐਸੇ ਸੁਣ ਕਰ ਭੂਪਤ ਤੇ ਬਹੁੜ ਲਾਗੇ ਬ੍ਰਾਹਮਣ ਬੁਲਾਵਣੇ। ਪਰ ਬੋਲ ਬੋਲ ਕੇ ਸਰਬ ਹੀ ਛਿਥੇ ਹੋਇ ਕਰ ਹਾਰ ਗਏ। ਤਿਸਕੇ ਪੀਛੇ ਰਾਜਾ ਨੇ ਰਵਦਾਸ ਕਉ ਕਹਾ । ਹੇ ਰਵਿਦਾਸ ਅਬ ਤੁਮ ਭੀ ਠਾਕਰਾਂ ਕਉ ਨਦੀ ਮੈਂ ਡਾਰੋ। ਐਸਾ ਬਚਨ ਸੁਣ ਕਰ ਰਵਦਾਸ ਜੀ ਨੇ ਭੀ ਠਾਕਰ ਸਰਤਾ ਮੈਂ ਡਾਰ ਦੀਏ ਤਬ ਡਾਰਤੇ ਹੀ ਠਾਕਰ ਰਵਿਦਾਸ ਜੀ ਕੇ ਜਲ ਕੇ ਊਪਰ ਐਸੇ ਤਰੈਂ ਜੈਸੇ ਮੁਰਗਾਈ ਜਲਕੇ ਊਪਰ ਤਰਤੀ ਹੈ। ਹੇ ਨਿਜਾਤਮਾ ਜਬ ਦੋ ਘੜੀ ਪ੍ਰਯੰਤ ਠਾਕਰ ਜੀ ਜਲਕੇ ਊਪਰ ਕਰੀੜਾ ਕਰਤੇ ਰਹੇ।

ਤਬ ਪੀਛੇਤੇ ਰਵਿਦਾਸ ਜੀਨੇ ਕਹਿਆ ਆਉ ਠਾਕਰ ਜੀ ਅਬਹੁਣ ਘਰ ਕੌ ਚਲੈਂ ਤਬਸੁਣਤੇਹੀ ਰਵਿਦਾਸ ਕਾ ਬਚਨ ਠਾਕਰਜੀ ਦੌੜ ਕਰ ਨਦੀ ਕੇ ਕਨਾਰੇ ਆਇ ਲਾਗੇ।ਤਬ ਭਗਤਜੀਨੇਤੁਲਸੀਦਲ ਧੂਪ ਦੀਪਾਦੀਲੇਕਰ ਠਾਕਰਜੀਕਾ ਪੂਜਨਕਰਾ। ਅਰਚਾਰੇਂਬਰਨੋਂ ਮੈਂ ਭਗਤ ਜੀ ਕੀ ਪ੍ਰਤਿਸ਼ਟਾ ਰਹੀ। ਔਰ ਜੋ ਮੂਰਖ ਬ੍ਰਾਹਮਣ ਥੇ ਵਾਦੀ ਸੋ ਠਾਕਰ ਗਵਾਇ ਕਰ ਔ ਨਿਰਸੇ ਹੋਇ ਕਰ ਰਾਜਾ ਤੇ ਅਪਮਾਨ ਪਾਕੇ ਆਪੋਆਪਣੇ ਘਰਾਂਮੈਂ ਚਲੇਗਏ।ਤਬ ਰਾਜਾ ਦੋਨੋ ਹਾਥ ਜੋੜਕੈ ਭਗਤ ਜੀ ਕੇ ਚਰਨੋਂ ਮੈਂ ਨਮਸਕਾਰ ਕਰਕੇ ਲਾਗਾ ਕਹਣੇ ਹੇ ਮਹਾਰਾਜ ਮੈਂ ਭੂਲਾ ਹਉਂ। ਮੇਰਾ ਅਪਰਾਧ ਆਪ ਕਿਰਪਾ ਕਰ ਖਿਮਾ ਕਰੀਏ। ਕਾਹੇ ਤੇ ਮੈਨੇ ਬ੍ਰਾਹਮਣੋਂ ਕੇ ਸੀਖੇ ਸਿਖਾਏ ਆਪ ਕਉ ਬੁਲਾਇਆ ਥਾ। ਤਾਂਤੇ ਅਬ ਮੈਂ ਬ੍ਰਾਹਮਣਾਂ ਕਉ ਦੰਡ ਦੇਤਾ ਹੌਂ। ਜਿਸਤੇ ਫੇਰ ਐਸਾ ਕਾਮ ਨਾ ਕਰੈਂ।ਹੇ ਹਰੀ ਲਾਲ ਐਸੇ ਸੁਣ ਕਰ ਰਵਿਦਾਸ ਭਗਤ ਜੀ ਨੇ ਕਹਾ। ਹੇ ਰਾਜਨ ਬ੍ਰਾਹਮਣਾਂ ਕਉ ਦੰਡ ਨਹੀਂ ਕਰੀਓ। ਕਾਹੇ ਤੇ ਜੋ ਕੋਈ ਪੁਰਖ ਊਚ ਨੀਚ ਜਾਤੀ ਮੈਂ ਪਰੇਮਾਭਗਤ ਕਰੈਗਾ ਸੋਈ ਭਾਗ ਤੇ ਤੁਲਸੀ ਹੋਵੇਗਾ। ਐਸੇ ਰਾਜਾ ਕੋ ਧੀਰਜ ਦੇਕਰ ਔ ਸਰਬ ਜਨੋਂ ਮੈਂ ਜੈ ਕਉ ਪਾਇ ਕਰ ਪੁਨਾਂ ਆਪਣੇ ਆਸ਼ਰਮ ਮੈਂ ਰਵਿਦਾਸ ਭਗਤ ਜੀ ਆਇ ਪਰਾਪਤ ਭਏ॥ ਪ ॥੮੪॥ ੯੮॥

ਇਤਿ ਸ੍ਰੀ ਗੁਰ ਭਗਤਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਪੰਚਮੀ ਸਾਖੀ ਰਵਿਦਾਸ ਭਗਤ ਜੀ ਕੀ ਵਰਨਨੰ ਨਾਮ ਚੌਰੰਜਵੋਂ ਉਪਾਖਿਆਨ ॥ ਪ੪ ॥



# ਅਬ ਪਚਵੰਜਵੋਂ ਅਧਯਾਯ ਲਿਖਯਤੇ

## ਆਗੇ ਛੇਵੀਂ ਸਾਖੀ ਰਵਿਦਾਸ ਜੀ ਕੀ ਚਲੀ

ਆਤਮ ਦਰਸੀਓ ਵਾਚ ॥ ਸੁਣਿ ਸਾਖੀ ਮਨ ਜਪਿ ਪਿਆਰ ॥੧॥ ਹੇ ਮੇਰੇ ਨਿਜਾਤਮਾ ਹੋਰ ਸਾਖੀ ਮੇਰੇ ਤੇ ਰਵਿਦਾਸ ਭਗਤ ਜੀ ਕੀ ਸੁਣਿ। ਏਕ ਚਿਤੌਰ ਨਾਮ ਸ਼ੈਹਰਕਾ ਰਾਜਾ ਥਾ ਤਿਸਕੀ ਝਾਲੀ ਨਾਮ ਕਰਕੇ ਰਾਣੀ ਥੀ ਜਬ ਤਿਸਨੇ ਸਰੂਪ ਤਰੇ ਠਾਕਰੋਂ ਕੇ ਰਵਿ-ਦਾਸ ਜੀ ਕੇ ਯਸ ਸਮੇਤ ਸ੍ਰਵਣ ਕਰੇ।ਤਬ ਵੁਹ ਰਾਣੀ ਰਾਜਾ ਕੇ ਪਾਸਤੇ ਪੂਛਕਰ ਅਤੇ ਪੰਜਦਸ ਬ੍ਰਾਹਮਣ ਸਾਥਲੈਕੇ ਭਗਤਜੀਕੇ ਦਰਸ਼ਨ ਕਰਨੇ ਕੌ ਆਈ।ਜਬਆਇਕੈ ਰਵਿਦਾਸਜੀਕਾ ਦਰਸ਼ਨ ਕੀਆ ਤਬ ਦਰਸ਼ਨ ਕਰਤੇ ਹੀ ਤਿਸਕਾ ਚਿਤ ਸ਼ਾਂਤ ਕਉ ਪਰਾਪਤ ਹੋਤਾ ਭਇਆ।ਹੇ ਮੇਰੇ ਆਤਮਾ ਐਸੇ ਆਪਣੇ ਚਿਤਕਉ ਸ਼ਾਂਤ ਰੂਪ ਦੇਖਕਰ ਝਾਲੀ ਨਾਮ ਰਾਣੀ ਨੇ ਦੋਨੋ ਹਾਥ ਜੋੜ ਭਗਤ ਰਵਿਦਾਸ ਜੀਕੇ ਚਰਣੋਂ ਮੈਂ ਪ੍ਰਾਰਥਨਾ ਕਰੀ ਅਰ ਕਹਾ ਹੇਭਗਵਨ ਮੁਝੇ ਕ੍ਰਿਪਾ ਕਰ ਉਪਦੇਸ਼ ਕਰੋ। ਜਬ ਐਸੀ ਸਰਧਾ ਰਾਣੀ ਕੀ ਦੇਖੀ।ਤਬ ਰਵਿਦਾਸਜੀ ਤਿਸਕਉ ਉਪਦੇਸ਼ ਕਰਤੇ ਭਏ। ਹੇ ਹਰੀ ਲਾਲ ਜਬ ਬ੍ਰਾਹਮਣੋਂ ਨੇ ਰਾਣੀ ਕਉ ਉਪਦੇਸ਼ ਲੀਆ ਦੇਖਿਆ ਤਬ ਅੰਤਰ ਬਾਹਰ ਤੇ ਜਲ ਬਲ ਕਰ ਭਸਮ ਹੋਇ ਗਏ। ਪੁਨਾ ਆਇ ਕਰ ਰਾਜਾ ਕਉ ਸਿਖਾਵਤੇ ਭਏ। ਹੇ ਰਾਜਨ ਤੇਰੀ ਰਾਣੀ ਚਮਿਆਰ ਕੀ ਸਿਖ ਹੋਇ ਗਈਹੈ।ਕੋਈ ਭੀ ਗੁਣ ਤਿਸਕਾ ਤਿਸਨੇ ਨਹੀ ਦੇਖਿਆ ਐਸੀ ਭ੍ਰਿਸਟ ਭਈਹੈ।ਐਸੇ ਸੁਣਕਰ ਹੇ ਨਿਜਾਤਮਾਂ ਰਾਜਾ ਅਧਕ ਕੋਪ ਕਰਤਾ ਭਇਆ।ਅਰ ਆਪਣੇ ਮਨ ਮੈਂ ਇਹ ਧਾਰਨ ਕਰਾ ਜੋ ਆਵਤੇ ਹੀ ਰਾਣੀ ਕੋ ਮਾਰ ਡਾਰਨਾ ਹੈ ਨੈਕ ਮਾਤਰ ਭੀ ਦੇਰ ਨਹੀ ਕਰਨੀ। ਹੇ ਮੇਰੇ ਮਨ ਜਬ ਐਸੇ ਰਾਜਾ

ਨੇ ਮਨ ਮੇਂ ਠਾਣੀ । ਤਬ ਤਿਸ ਰਾਜਾ ਕੇ ਪਾਸ ਜੋ ਬੁਧੀਮਾਨ ਪੰਡਤ ਥੇ ਸੋ ਰਾਜਾ ਕੇ ਪ੍ਰਤੀ ਸਮਝਾਵਤੇ ਭਏ । ਹੇ ਰਾਜਨ ਰਵਿਦਾਸ ਭਗਤ ਜੀ ਅਤੀ ਗਿਆਨਵਾਨ ਹੈਂ ਜਿਨਕੇ ਹਿਤ ਨਦੀ ਮੇਂ ਠਾਕਰ ਜੀ ਕੇ ਸਰੂਪ ਤਰੇ ਹੈਂ । ਤਾਂਤੇ ਜੇਕਰ ਆਪ ਤਿਸਕੀ ਪਰੀਛਾ ਕਰੀ ਚਾਹਤੇ ਹੋ। ਤਬ ਆਪਣੀ ਰਾਣੀ ਕੀ ਓਰ ਤੁਮ ਲਿਖ ਪਠੋ ਜੋ ਹਮ ਭੀ ਰਵਿਦਾਸ ਜੀ ਕਾ ਦਰਸ਼ਨ ਕੀਆ ਚਾਹਤੇ ਹੈਂ। ਤਾਂਤੇ ਹੇ ਰਾਣੀ ਤੁਮ ਭਗਤ ਜੀ ਕਉ ਆਪਨੇ ਸਾਥ ਹੀ ਲੀਏ ਆਵਣਾ । ਹੇ ਰਾਜਨ ਜਬ ਵਹੁ ਤੁਮਾਰੇ ਪਾਸ ਆਵੇਂਗੇ । ਤਬ ਤੁਮ ਨੇ ਤਿਨਕੀ ਪਰੀਖਿਆ ਕਰ ਲੈਣੀ ਹੇ ਨਿਜਾਤਮਾ ਐਸੇ ਸੁਣ ਕਰ ਗਿਆਨਵਾਨ ਬਿਪਰੋਂ ਕੇ ਮੁਖਤੇ ਵੈਸੇ ਹੀ ਰਾਜਾ ਕਰਤਾ ਭਇਆ । ਜਬ ਰਵਿਦਾਸ ਜੀ ਵਾਂ ਰਾਜਾ ਕੇ ਨਗਰ ਵਿਖੇ ਆਏ ਤਬ ਰਾਜਾ ਬਹੁਤ ਆਦਰ ਭਾਵ ਕਰਕੇ ਭਗਤ ਜੀ ਕਉ ਆਪਨੇ ਗ੍ਰਹ ਮੈਂ ਲੇ ਆਇਆ । ਅਰ ਬਡੇ ਸ੍ਰੇਛ ਉਤਮ ਮੰਦਰ ਮੈਂ ਡੇਰਾ ਦੇਤਾ ਭਯਾ। ਅਰ ਅਤਸੇ ਪਰੇਮ ਕਰਕੇ ਤਿਨ ਕੀ ਸੇਵਾ ਕਰਤਾ ਭਯਾ। ਬਹੁੜ ਜਬ ਪਰਾਤਾਕਾਲ ਕਾ ਸਮਾਂ ਆਇ ਉਦੇ ਹੂਆ । ਤਬ ਸਭਾ ਲਾਇ ਕਰ ਰਾਜਾ ਰਵਿਦਾਸ ਭਗਤ ਜੀ ਕਉ ਬੋਲ ਪਠਤਾ ਭਇਆ। ਜਬ ਭਗਤ ਜੀ ਸਭਾ ਮੈਂ ਆਏ ਤਬ ਸ੍ਰੇਛ ਆਸਨ ਪਰ ਬੈਠਾਰ ਕਰ ਬੜੇ ਆਦਰ ਯੁਕਤ ਹਾਥ ਜੋੜ ਕਰ ਰਾਜਾ ਪਰਾਰਥਨਾ ਕਰਤਾ ਭਇਆ ਕਿਆ ਕਿ ਹੇ ਮਹਾਰਾਜ ! ਹਮ ਨੇ ਆਪਕੀ ਬਡੀ ਮਹਿਮਾ ਸੁਨੀ ਹੈ ਆਪ ਪਰੀ ਪੂਰਨ ਗਿਆਨੀ ਹੋ ਤਾਂਤੇ ਹਮ ਨੇ ਏਕ ਸਿੰਘਾਸਨ ਮਹਾਂਬਰ ਦਿਬ ਸੋਭਨੀਕ ਰਚਾ ਹੈ । ਅਰ ਹਮਾਰੀ ਇਹ ਇਛਾ ਹੈ ਜੈਸੇ ਨਦੀ ਤੇ ਨਿਕਸ ਕਰ ਪ੍ਰਭੂ ਤੁਮਾਰੇ ਹਾਥ ਪਰ ਆਇ ਇਸਥਿਤ ਭਏ ਹੈਂ । ਤੈਸੇ ਯਾ ਸਿੰਘਾਸਨ ਪਰ ਮੰਦਰ

ਤੇ ਨਿਕਸ ਕਰ ਠਾਕਰ ਜੂ ਆਇ ਬਰਾਜਮਾਨ ਹੋਵੈਂ । ਹੇ ਨਿਜਾਤਮਾ ਜਿਸ ਕਾਲ ਰਾਜਾ ਨੇ ਇਹ ਬਾਤ ਕਹੀ ਸੀ। ਤਿਸ ਕਾਲ ਮੈਂ ਬਹੁਤੇ ਹੀ ਬ੍ਰਾਹਮਣੋਂ ਕੀ ਸਭਾ ਲਾਗੀ ਹੂਈ ਥੀ ਅਰ ਇਹ ਕਉਤਕ ਹੀ ਦੇਖਣੇ ਕਉ ਸਰਬ ਆਇ ਇਕਠੇ ਭਏ ਥੇ ਤਬ ਸਰਬ ਕੇ ਪ੍ਰਤੀ ਰਾਜਾ ਨੇ ਪੁਕਾਰ ਕਰਕੇ ਕਹਾ ਹੇ ਬ੍ਰਾਹ-ਮਣੋਂ ਤੁਮ ਭੀ ਆਪੋ ਆਪਨੇ ਠਾਕਰ ਜੂ ਕਉ ਬੁਲਾਵੋ । ਜੋ ਯਾ ਸਿੰਘਾਸਨ ਪਰ ਆਇ ਕਰ ਬਿਰਾਜਮਾਨ ਹੋਵੈਂ । ਜਿਸ ਤੇ ਮੇਰੀ ਅਭਿਲਾਖਾ ਪੂਰਨ ਹੋਇ । ਹੇ ਨਿਜਾਤਮਾ ਐਸੀ ਬਾਣੀ ਰਾਜਾ ਕੀ ਸੁਣ ਕਰ ਸਰਬ ਹੀ ਬ੍ਰਾਹਮਣ ਬੇਦ ਮੰਤਰ ਪਢਟ ਕਰ ਠਾਕਰ ਜੀ ਕਉ ਬੁਲਾਇ ਰਹੇ। ਪਰ ਪਰੇਮਾਭਗਤ ਤੋਂ ਬਿਨਾ ਕਿਸੀ ਕੇ ਬੁਲਾਏ ਠਾਕਰ ਨਾਂ ਆਵਤ ਭਏ। ਜਬ ਕੋਊ ਠਾਕਰ ਭੀ ਵਾਂ ਸਿੰਘਾਸਨ ਪਰ ਨ ਆਏ । ਤਬ ਸਰਬ ਹੀ ਬ੍ਰਾਹਮਣ ਮਨ ਮੈਂ ਸੁਕਚਾਇ ਕਰ ਅਤੀ ਸਰਮਿੰਦਗੀ ਕਉ ਪ੍ਰਾਪਤ ਭਏ। ਤਿਸਤੇ ਅਨੰਤਰ ਭਗਤ ਜੀ ਕੇ ਪ੍ਰਤੀ ਰਾਜਾ ਨੇ ਕਹਾ । ਹੇ ਮਹਾਂ ਰਾਜ ਅਬ ਹੁਣ ਆਪ ਕ੍ਰਿਰਪਾ ਕਰ ਬੰਸੀ ਧਰ ਸਾਵਰੇ ਕਉ ਬੁਲਾਵੋ। ਅਤ ਮੇਰੀ ਮਨਸਾ ਕਉ ਆਪ ਅਨੁਗ੍ਰਹ ਕਰ ਪੂਰਨ ਕਰੋ। ਹੇ ਨਿਜਾਤਮਾ ਜਿਸ ਕਾਲ ਐਸੀ ਪਰਾਰਥਨਾ ਰਾਜਾ ਨੇ ਰਵਿਦਾਸ ਜੀ ਕੇ ਆਗੇ ਕਰੀ । ਤਬ ਹਰਿ ਭਗਤ ਸੁਣਤੇ ਹੀ ਉਠ ਕਰ ਤਿਸ ਆਸਣ ਤੇ ਵਾਂ ਸਿੰਘਾਸਨ ਰਤਨ ਖਚਤ ਊਪਰ ਚੌਕੜੀ ਮਾਰ ਕਰ ਜਾਇ ਬੈਠੇ । ਜਬ ਰਵਿਦਾਸ ਜੀ ਕਉ ਉਤਮ ਮੁਕਤਾ ਕੇ ਸਿੰਘਾਸਨ ਪਰ ਬੈਠਾ ਹੂਆ ਬਿਪਰੋਂ ਨੇ ਦੇਖਿਆ ਤਬ ਦੁਸ਼ਟ ਬੁਧੀ ਵਾਲੇ ਬ੍ਰਾਹਮਣ ਅਤਸੇ ਰਿਸ ਕਉ ਧਾਰ ਕਰ ਦਸਨੋਂ ਕਰ ਆਪਣੇ ਚਬਕ ਚਾਬਤੇ ਭਏ । ਅਰ ਐਸੇ ਭਾਖਣੇ ਲਾਗੇ ਕਿ ਬਿਨਾਂ ਪ੍ਰਭੂ ਤੇ ਯਾ ਪ੍ਰਯੰਕ ਪਰ ਕਉਨ ਬੈਠੇ। ਦੇਖੋ

ਹੇ ਭਾਈ ਜਨਹੁ ਅਬ ਰਾਜਾ ਕੀ ਮਤ ਹਰੀ ਨੇ ਹਿਰ ਲਈ ਹੈ ਜਿਸਤੇ ਠਾਕਰ ਜੀ ਕੇ ਸਿੰਘਾਸਨ ਪਰ ਚਮਾਰ ਕਉ ਬੈਠਤੇ ਵਰਜਿਆ ਨਹੀ। ਹੇ ਮੇਰੇ ਨਿਜਾਤਮਾਂ ਐਸੀ ਐਸੀ ਕੁਬਾਣੀ ਅਨੇਕ ਪਰਕਾਰ ਕੀ ਨਿੰਦਾ ਸੇ ਮਿਸਰਤ ਬ੍ਰਾਹਮਣ ਕਰਤੇ ਭਏ ਪਰ ਰਾਜਾ ਆਪਣੀ ਧੀਰਜ ਕਾ ਤਿਆਗ ਨ ਕਰਤਾ ਭਇਆ ਅਰ ਭਗਤ ਜੀ ਪ੍ਰਤੀ ਭੀ ਕੁਛ ਨ ਕਹਿਆ। ਤਉ ਐਸੀ ਰਾਜਾ ਕੀ ਗਾਹੜੀ ਧੀਰਜ ਦੇਖ ਕਰ ਰਵਿਦਾਸ ਜੀ ਮੁਸਕਰਾਇ ਪੜੇ। ਅਰ ਬ੍ਰਾਹਮਣੋਂ ਕੇ ਭੀ ਕਏਲ ਸੁਣ ਦੇਖ ਕਰ ਹਰਿ ਭਗਤ ਜੀ ਆਪਨੇ ਸਹਿਜ ਸੁਭਾਵ ਤੇ ਚਲਾਇਮਾਨ ਨ ਹੋਏ ਤਿਸਤੇ ਅਨੰਤਰ ਅਤੀ ਭਗਤੀ ਕੇ ਰਸ ਕਰ ਪੂਰਨ ਹੋਇ ਹੂਏ ਏਕ ਬਿਸ਼ਨਪਦਾ ਊਚੀ ਸੁਰ ਕਰ ਪ੍ਰੇਮ ਕੇ ਸਾਥ ਅਲਾਪਤੇ ਭਏ। ਹੇ ਮੇਰੇ ਆਤਮਾ ਤਿਸ ਰਵਿਦਾਸ ਭਗਤ ਜੀ ਕਾ ਸਬਦ ਸੁਣ ਕਰ ਪਰੇਮ ਕਾ ਭਰਾ ਹੂਆ ਭਗਵਤ ਵਾਸਦੇਵ ਜੀ ਪਰਸੰਨ ਹੂਏ। ਅਰ ਜਿਸ ਕਾਲ ਮੈਂ ਰਵਿਦਾਸ ਜੀ ਰਾਜਾ ਕੀ ਸਭਾ ਮੈਂ ਆਏ ਸੋ ਤਿਸ ਕਾਲ ਮੈਂ ਆਪਨੇ ਠਾਕਰ ਰਾਜਾ ਕੇ ਮਹਲੋਂ ਮੈਂ ਰਾਖ ਆਏ ਥੇ। ਸੋ ਤਿਨ ਠਾਕਰੋਂ ਨੇ ਜਬ ਰਵਿਦਾਸ ਭਗਤ ਜੀਕਾ ਸਬਦ ਸੁਣਿਆਂ। ਤਬ ਤਿਸੀ ਕਾਲ ਮੈਂ ਮਹਲੋਂ ਤੇ ਨਿਕਸ ਕਰ ਠਾਕਰ ਜੀ ਦਉਰ ਕੈ ਹਰਿ ਭਗਤ ਜੀ ਕੀ ਗੋਦ ਮੈਂ ਆਇ ਪਰਾਪਤ ਭਏ। ਜਬ ਰਵਿਦਾਸ ਜੀ ਕੀ ਗੋਦ ਮੈਂ ਠਾਕਰ ਜੀ ਕਉ ਬੈਠਾ ਹੂਆ ਸਰਬ ਸਭਾ ਨੇ ਦੇਖਿਆ। ਤਬ ਸਰਬ ਸਭਾ ਮੈਂ ਜੈ ਜੈ ਜੈ ਕਾਰ ਸਬਦ ਹੋਤਾ ਭਇਆ ਔਰ ਭਾਰੀ ਧੁਨ ਸੰਖੋਂ ਕੀ ਤਹਾਂ ਹੋਤੀ ਭਈ। ਅਰ ਰਾਜਾ ਦੋਨੋ ਹਾਥ ਜੋੜਕਰ ਸਰਬ ਸਭਾ ਸਹਿਤ ਭਗਤ ਰਵਿਦਾਸ ਜੀ ਕੇ ਚਰਨਾਂ ਮੈਂ ਗਿਰ ਪੜਾ। ਅਰ ਵਾਰਿਵਾਰ ਨਮਸਕਾਰ ਕਰਤਾ ਹੂਆ ਭਗਤ

ਜੀ ਕਾ ਬਡਾ ਭਾਰੀ ਸਨਮਾਨ ਕਰਤਾ ਭਇਆ । ਹੇ ਮੇਰੇ ਨਿਜਾਤਮਾਂ ਜਬ ਐਸਾ ਸਨਮਾਨ ਹੋਤਾ ਬ੍ਰਾਹਮਣੋਂ ਨੇ ਦੇਖਿਆ । ਤਬ ਲੱਜਾ ਕਉ ਪਾਇਕੈ ਅਤੀ ਮਨ ਮੈਂ ਖੋਭ ਕਉ ਪਰਾਪਤ ਭਏ। ਅਰ ਜੋ ਰਾਣੀ ਝਾਲੀ ਸੀ ਸੋ ਆਪਨੇ ਸਤਿਗੁਰੋਂ ਕਾ ਸਨਮਾਨ ਹੋਤਾ ਦੇਖ ਕਰ ਬਡੇ ਭਾਰੀ ਹਰਖ ਕੌ ਪਰਾਪਤ ਭਈ। ਪੁਨਾ ਗ੍ਰਹ ਮੈਂ ਆਇ ਕਰ ਬਡਾ ਭਾਰੀ ਉਤਸਵ ਕਰਤੀ ਭਈ। ਤਿਸਤੇ ਅਨੰਤਰ ਬਹੁਤ ਭਾਂਤ ਕਾ ਪਕਵਾਨ ਕਰ ਸਰਬ ਬ੍ਰਾਹਮਣਾਂ ਕਉ ਨਿਉਤਾ ਦੀਆ। ਜਬ ਸਰਬ ਬਰਾਹਮਣ ਇਕਤਰ ਹੋਇ ਕਰ ਪੰਗਤ ਮੈਂ ਗਏ ਤਉ ਆਗੇ ਅਥਿਤ ਅਭਿਆਗਤੋਂ ਕੰਗਲਿਓਂ ਕੀ ਭਰੀ ਪੰਗਤ ਦੇਖ ਕਰ ਬਡੇ ਕਰੋਧ ਕਉ ਪਰਾਪਤ ਭਏ। ਹੇ ਮੇਰੇ ਆਤਮਾਂ ਜਬ ਸੂਦਰੋਂ ਕੀ ਭਰੀ ਪੰਗਤ ਬਿਪਰੋਂ ਨੇ ਦੇਖੀ । ਤਬ ਤਰਕ ਖਾਇ ਕਰ ਜਾਤੀ ਅਭਿਮਾਨ ਵਾਲੇ ਚਮਾਰ ਕਾ ਨਿਉਤਾ ਜਾਣ ਕਰ ਪੰਗਤ ਮੈਂ ਪਰਵੇਸ਼ ਨ ਕਰਤੇ ਭਏ। ਹੇ ਨਿਜਾਤਮਾਂ ਜਬ ਰਵਿਦਾਸ ਜੀ ਨੇ ਬਰਾਹਮਣੋਂ ਕੋ ਪੰਗਤ ਮੈਂ ਪਰਵੇਸ਼ ਕਰਤਾ ਨ ਦੇਖਿਆ। ਤਬ ਰਾਜਾ ਕੇ ਪ੍ਰਤੀ ਭਗਤ ਜੀ ਕਹਤੇ ਭਏ। ਹੇ ਰਾਜਨ ਜਉਨ ਸੇ ਬ੍ਰਾਹਮਣ ਪੰਗਤ ਮੈਂ ਮਿਲ ਕਰ ਅੰਨ ਨਹੀ ਜੇਵਤੇ ਤਿਨ ਕੇ ਗ੍ਰਹਿ ਮੈਂ ਸਰਬ ਸਮਿਗਰੀ ਸੀਧੇ ਕੀ ਮਿਲਾਇ ਕਰ ਭੇਜ ਦੇਵੋ। ਐਸੇ ਸੁਣ ਕਰ ਰਾਜਾ ਅਰ ਰਾਣੀ ਭਗਤ ਜੀ ਕੇ ਮੁਖ ਰਬਿੰਦ ਤੇ ਤਿਸੀ ਛਿਨ ਸਰਬ ਸਮਗਰੀ ਇਕਤਰ ਕਰਕੇ ਬਰਾਹਮਣੋਂ ਕੇ ਗ੍ਰਹ ਮੈਂ ਦਾਸੋਂ ਕੇ ਹਾਥ ਪਠ ਦੇਤੇ ਭਏ ਅਰ ਸਾਥ ਹੀ ਨਾਨਾ ਪਰਕਾਰ ਕੀ ਪਰ ਰਬਨਾਂ ਭੀ ਬਿਪਰੋਂ ਕਉ ਕਹ ਭੇਜੀ। ਤਬ ਬਿਪਰ ਜੋ ਅਤੀ ਹਠੀ ਪੁਰਖ ਹੈਂ ਅਭਿਮਾਨ ਕੇ ਭਰੇ ਹੂਏ । ਸੋ ਸੀਧਾ ਕਉ ਦੇਖ ਕਰ ਫੇਰ ਭੀ ਨਾਹਿ ਨਾਹਿ ਹੀ ਕਰਤੇ ਭਏ। ਜਬ ਹੇ

ਨਿਜਾਤਮਾ ਵਹੁ ਦਾਸ ਸੀਧਾ ਫੇਰ ਕਰ ਰਾਜਾ ਕੇ ਪਾਸ ਮੁੜਕਰਕੇ ਲੇ ਆਏ। ਤਬ ਆਪ ਪ੍ਰਭੂ ਵਾਸਦੇਵ ਭਗਤੋਂ ਕਾ ਆਗਿਆ ਕਾਰੀ ਏਕ ਪੁਰਖ ਕਾ ਰੂਪ ਧਾਰ ਕਰ ਦੇਵਤਾ ਰੂਪੀ ਦਾਸ ਸਾਥ ਕਰਕੇ ਨਾਨਾ ਪਰਕਾਰ ਕਾ ਸੀਧਾ ਚੁਕਾਇਕੇ ਅਤੀ ਨਿੰਮਰਤਾ ਸਹਤ ਬ੍ਰਾਹਮਣਾਂ ਕਉ ਦੇਤੇ ਭਏ। ਜਬ ਬ੍ਰਾਹਮਣੋਂ ਨੇ ਆਪਣੇ ਹਾਥੋਂ ਕਰ ਭੋਜਨ ਸਵਾਰਾ। ਅਰ ਸਰਬ ਪੰਗਤ ਆਪਣੀ ਮੇਲ ਕਰ ਲਾਗੇ ਭੋਜਨ ਕਉ ਜੇਵਣੇ। ਤਬ ਰਵਿ-ਦਾਸ ਜੀ ਦੋ ਦੋ ਸਰੂਪੋਂ ਕੇ ਮਧ ਅਨੇਕ ਰੂਪ ਧਾਰ ਕਰ ਜਾਇ ਇਸਥਿਤ ਭਏ। ਹੇ ਨਿਜਾਤਮਾਂ ਜਬ ਦਹਨੇ ਬਾਵੇਂ ਦ੍ਰਿਸ਼ਟ ਫੇਰ ਕਰ ਬ੍ਰਾਹਮਣ ਦੇਖੇਂ ਤਬ ਜਹਾਂ ਕਹਾਂ ਰਵਿਦਾਸਹੀ ਆਪਣੇ ਜਾਨੂ ਸਾਥ ਜਾਨੂ ਮੇਲਕੈ ਪੰਗਤ ਮੈਂ ਬੈਠਾ ਹੂਆ ਤਿਨ ਕਉ ਦ੍ਰਿਸ਼ਟ ਪੜੇ। ਐਸਾ ਅਚਰਜ ਦੇਖ ਕਰ ਬ੍ਰਾਹਮਣ ਆਪਣੇ ਮਨ ਮੈਂ ਵੀਚਾਰ ਕਰਤੇ ਭਏ। ਕਿਆ ਕਿ ਇਹ ਚਮਾਰ ਹਮਾਰੇ ਸਾਥ ਮਿਲ ਕਰ ਭੋਜਨ ਜੇਵਤਾ ਰਿਹਾ ਹੈ ਹੇ ਮੇਰੇ ਆਤਮਾ ਤਿਸ ਐਸੇ ਕਉਤਕ ਕਉ ਦੇਖ ਕਰ ਸਭਨੋਂ ਕੇ ਮਨ ਵਿਖੇ ਦ੍ਰਿੜ ਪਰਤੀਤ ਭਈ ਕਿ ਰਵਿਦਾਸ ਅਰ ਪ੍ਰਭੂ ਏਕ ਰੂਪਹੈਂ।ਯਾ ਮੈਂ ਭੇਦ ਭਾਵ ਰੰਚਕ ਭੀ ਨਹੀਂ। ਹੇ ਹਰੀਲਾਲ ਐਸੇ ਨਿਸਚੇ ਕਰ ਬਹੁਤ ਹੀ ਬ੍ਰਾਹਮਣ ਰਵਿਦਾਸ ਜੀ ਕੇ ਸਿਖ ਹੋਤੇ ਭਏ। ਔਰ ਖੋਟੀ ਮਨਸਾ ਆਪਣੇ ਚਿਤ ਕੀ ਤਿਆਗ ਕਰ ਬਹੁੜ ਵਿਪਰੋਂ ਨੇ ਪ੍ਰਾਰਥਨਾ ਕਰੀ। ਹੇ ਭਗਵਨ ਆਪ ਮੈਂ ਅਰ ਪ੍ਰਭੂ ਮੈਂ ਤਉ ਭੇਦ ਭਾਵ ਕੁਛ ਨਹੀਂ। ਪਰ ਆਪ ਨੇ ਯਗਿਓਪਵੀਤ ਕਿਉਂ ਨਹੀ ਧਾਰਨ ਕਰਾ ਹੂਆ। ਇਹ ਸੰਸਾ ਹਮਾਰਾ ਕਿਰਪਾ ਕਰ ਨਿਵਾਰਣ ਕਰੋ। ਹੇ ਮੇਰੇ ਆਤਮਾ ਜਬ ਐਸੇ ਬ੍ਰਾਹਮਣੋਂ ਨੇ ਕਹਾ। ਤਬ ਰਵਿਦਾਸ ਜੀ ਆਪਣੇ ਨਖੋਂ

ਕਰ ਆਪਨੀ ਤੁਚਾ ਕਉ ਖੋਲਕੈ ਭੀਤਰ ਸੇ ਸੁਅਰਨ ਕਾ ਯਗਿਓਪਵੀਤ ਪਰਾ ਹੂਆ ਤਿਨ ਕਉ ਦਿਖਲਾਵਤੇ ਭਏ । ਤਬ ਐਸੀ ਅਜਮਤ ਕਉ ਦੇਖ ਕਰ ਸਰਬ ਬ੍ਰਾਹਮਣ ਨਮਸਕਾਰ ਕਰਤੇ ਭਏ । ਪੁਨਾ ਹਾਥ ਜੋੜਕੈ ਸੀਸ ਕਉ ਨਿਵਾਇ ਕੈ ਆਪੋ ਆਪਨੇ ਆਸ਼ਰਮ ਪਰ ਜਾਇ ਪਰਾਪਤ ਭਏ । ਅਰ ਝਾਲੀ ਨਾਮ ਰਾਣੀ ਭੀ ਆਪਨੇ ਗੁਰੋਂ ਕਾ ਅਧਕ ਪ੍ਰਤਾਪ ਦੇਖ ਕਰ ਬਡੇ ਭਾਰੀ ਹਰਖ ਕਉ ਪ੍ਰਾਪਤ ਭਈ । ਹੇ ਮੇਰੇ ਨਿਜਾਤਮਾ ਐਸੇ ਐਸੇ ਪਰਚੇ ਅਨੇਕ ਹੀ ਰਵਿਦਾਸ ਭਗਤ ਜੀ ਦੇਤੇ ਭਏ । ਜਿਨੋਂ ਮੈਂ ਸੇ ਨਿਜਮਤ ਅਨੁਸਾਰ ਸ੍ਰੀ ਗੁਰੂ ਅਰਜਨ ਦੇਵ ਜੀ ਕੀ ਅਨੁਗ੍ਰਹ ਕਰ ਸੰਖੇਪ ਤੇ ਹਰੀ ਲਾਲ ਨੇ ਤੁਝ ਕਉ ਸ੍ਰਵਨ ਕਰਾਏ ਹੈਂ । ਪਰ ਤਿਨਕੇ ਸ੍ਰਵਣ ਕੀਏ ਕਰਾਏ ਕਾ ਤੁਝ ਕਉ ਫਲ ਪ੍ਰਾਪਤ ਹੂਆ ਮੈਂ ਤਬ ਜਾਣੋਂਗਾ ਜਬ ਤੂੰ ਭੀ ਪ੍ਰਭੂ ਵਾਸਦੇਵ ਜੀ ਕੀ ਵੈਸੇ ਹੀ ਪ੍ਰੇਮਾ ਭਗਤ ਮਨ ਚਿਤ ਲਾਇ ਕਰਕੇ ਕਰੇਂਗਾ ॥ ੬ ॥ ੮੫ ॥ ੯ ॥

ਇਤਿ ਸ੍ਰੀ ਗੁਰ ਭਗਤਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਸਾਖੀ ਸੰਪੂਰਨ ਵਰਨਨੰ ਨਾਮ ਪਚਵੰਜਵੋਂ ਉਪਾਖਿਆਨ ॥ ੫੫ ॥



## ਅਥ ਛਿਵੰਜਵੋਂ ਅਧਯਾਯ ਲਿਖਯਤੇ

ਆਗੇ ਸਾਖੀ ਸਵਰੀ ਜੀ ਕੀ ਚਲੀ

ੴ ਸਤਿਗੁਰਪ੍ਰਸਾਦਿ ॥

ਨਿਜਾਤਮਾਓਂ ਵਾਚ ॥ ਹੇ ਆਤਮ ਦਰਸੀ ਜੀ ਹੇ ਆਤਮ ਵੇਤਾ ਹੇ ਸਰਬ ਕੇ ਅਨਭਵ ਕਰਨ ਹਾਰੇ ਹੇ ਸਦਾ ਆਨੰਦੀ ਮੇਰੀ

ਏਕ ਪ੍ਰਾਰਥਨਾ ਇਹ ਹੈ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਵਚਨ ਕੀਆਹੈ ॥ ਨੀਚ ਜਾਤ ਹਰਿ ਜਪਤਿਆ ਉਤਮ ਪਦਵੀ ਪਾਇ ॥੧ ॥ ਸੋ ਨੀਚ ਜਾਤ ਤੋ ਸਵਰੀ ਹੂਈ ਹੈ ਜੋ ਚੰਡਾਲੋਂ ਤੇ ਭੀ ਕਨਿਸ਼ਟ ਹੈ ਤਿਸਨੇ ' ਕਿਸ ਪ੍ਰਕਾਰ ਹਰੀ ਪਰਮਾਤਮਾ ਕੋ ਸਿਮਰਿਆ ਹੈ ਜਿਸ ਤੇ ਉਸਕੋ ਊਚ ਪਦਵੀ ਕੀ ਪ੍ਰਾਪਤੀ ਭਈ ਹੈ ਤਿਸਕੀ ਗਾਥਾ ਸ੍ਰਵਣ ਕਰਨੇ ਕੀ ਮੇਰੀ ਇੱਛਾ ਹੈ ਆਪ ਕ੍ਰਿਪਾ ਕਰਕੇ ਦਾਸ ਜਾਣਕੇ ਮੇਰੇ ਪ੍ਰਤੀ ਕਹੀਏ ॥੧ ॥

ਆਤਮ ਦਰਸੀਓ ਵਾਚ ॥ ਸੁਣ ਸਾਖੀ ਮਨ ਜਪਿ ਪਿਆਰ॥ ਹੇ ਮੇਰੇ ਨਿਜਾਤਮਾ ਇਹ ਭੀ ਕਥਾ ਤੂੰ ਮੇਰੇ ਤੇ ਸੁਣ। ਜਿਸ ਪ੍ਰਕਾਰ ਸਵਰੀ ਕੀ ਕਥਾ ਹੈ ਮੈਂ ਤੇਰੇ ਪ੍ਰਤੀ ਕਹਤਾ ਹੌਂ ਪਿਆਰ ਰੂਪ ਹਿਤ ਕਰਕੇ। ਏਕ ਸਵਰੀ ਨਾਮ ਕਰੰ ਭੀਲਣੀ ਹੂਈ ਹੈ। ਜਬ ਤਿਸਕਾ ਭਰਤਾ ਬਿਵਾਹ ਕਰ ਲੇ ਆਇਆ ਤਬ ਤਿਸਕਾ ਮਹਾਂ ਕਰੂਪ ਸਰੂਪ ਦੇਖ ਕਰ ਐਸਾ ਭੈ ਕਉ ਪ੍ਰਾਪਤ ਹੂਆ ਜਿਸ ਕੇ ਭੈ ਕਰ ਏਕ ਪ੍ਰਾਣ ਮਾਤ੍ਰ ਹੀ ਸਰੀਰ ਮੈਂ ਰੈਹ ਗਏ ਔਰ ਦੇਹ ਤੇ ਬਿਦੇਹ ਹੋਤਾ ਭਇਆ॥ ਹੇ ਮੇਰੇ ਆਤਮਾ ਐਸੇ ਭੈਕਰ ਦੁਖੀ ਹੋਇਆ ਹੂਆ ਵਾਂਕੋ ਬਨ ਹੀ ਕੇ ਭੀਤਰ ਤਿਆਗ ਕਰ ਆਪ ਚਲਤਾ ਰਿਹਾ। ਜਬ ਤਿਸਨੇ ਦੇਖਾ ਕਿ ਭਰਤਾ ਮੁਝ ਕਉ ਤਿਆਗ ਗਿਆ ਹੈ ਤਬ ਲਾਗੀ ਰੁਦਨ ਕਰਨੇ ਜਿਸ ਰੁਦਨ ਕਰਨੇ ਕਉ ਦੇਖ ਕਰ ਬਨਕੇ ਮ੍ਰਿਗ ਪਸੂ ਪੰਛੀ ਭੀ ਚਾਰਾ ਛਡਕਰ ਬਿਆਕੁਲ ਹੋਇ ਗਏ ਹੇ ਨਿਜਾਤਮਾ ਜਬ ਤਿਸ ਕੋ ਰੁਦਨ ਕਰਤੇ ਕੁਛਕਕਾਲ ਬਿਤੀਤ ਹੂਆ ਤਬ ਚਿਤ ਮੈਂ ਧੀਰਜ ਧਾਰਕਰ ਵਿਚਾਰ ਕੀਆ ਕਿ ਅਬ ਮੇਰਾ ਪ੍ਰਮੇਸਰ ਬਿਨਾ ਕੋਈ ਨਹੀਂ । ਭਰਤਾ ਤਉ ਮੇਰੀ ਕਰੂਪਤਾ ਦੇਖ ਕਰ ਮੁਝੇ ਤਜਾਗ ਗਿਆ ਹੈ। ਤਾਂਤੇ ਹੇ ਮੇਰੇ ਮਨ ਏਕ ਟੇਕ ਭਗਵੰਤ ਕੀ ਹਿਰਦੇ ਮੈਂ ਰਾਖ। ਅਵਰ ਸਬ

ਆਸਰੇ ਕਾ ਤਿਆਗ ਕਰ। ਐਸੇ ਵਿਚਾਰ ਕਰ ਅਨਾਥੋਂ ਕੇ ਨਾਥ ਕੇ ਚਰਨੋਂ ਕਾ ਧਿਆਨ ਕੀਆ ਅਰ ਸ੍ਰਿਸ਼ਟ ਜੋ ਪੰਪਾਸਰ ਨਾਮ ਸਰੋਵਰ ਥਾ। ਤਿਸਕੇ ਚਾਰੋਂ ਗਿਰਦ ਮਹਾਤਮਾ ਰਿਖੀ ਮੁਨੀ ਤਪ ਕਰਤੇ ਥੇ ਤਬ ਭੀਲ਼ਣੀ ਨੇ ਤਿਸਹੀ ਬਨ ਵਿਖੇ ਰਹਿ ਕਰ ਐਸੇ ਪ੍ਰਣ ਕੌ ਧਾਰਨ ਕੀਆ ਜਬ ਸਵਾਜਾਮ ਰਾਤ੍ਰੀ ਰਹੇ ਤਬ ਝਾੜੂ ਲੈਕਰ ਜਿਸ ਰਸਤੇ ਬ੍ਰਾਹਮਣ ਇਸ਼ਨਾਨ ਕਰਨ ਜਾਤੇ ਸੇ ਤਿਸ ਰਸਤੇ ਮੈਂ ਕੰਕਰ ਕੰਟਕ ਆਦਿ ਨਿਵਾਰਨ ਕਰ ਸੁਧਾਰ ਦੇਵੇ। ਅਰ ਪਵਿਤਰ ਮ੍ਰਿਤਕਾ ਲੈਕਰ ਵੈਰਾਹ ਕੀ ਖੋਦੀ ਹੂਈ ਤਿਨਕੇ ਆਸ਼ਰਮ ਮੈਂ ਰਾਖ ਆਵੈ। ਜਬ ਤਿਨ ਭਗਤੀ ਹੀਣ ਮੂਰਖ ਬਰਾਹਮਣੋਂ ਨੇ ਮ੍ਰਿਤਕਾ ਕਉ ਦੇਖਾ ਤਬ ਆਪਸ ਮੈਂ ਮਿਲ ਕਰ ਇਹ ਮੰਤਰ ਕੀਆ ਕਿ ਇਹ ਸਵਰੀ ਨਾਮ ਭੀਲਨੀ ਨਿਤ ਪ੍ਰਤ ਹਮਾਰੇ ਤਪ ਕੌ ਹਿਰ ਕਰ ਲੇ ਜਾਤੀ ਹੈ ਤਾਂਤੇ ਅਬ ਤਿਸਕੌ ਪਕੜ ਕਰ ਭਲੀ ਭਾਂਤ ਸਾਸਨਾ ਦੇਵੈਂ ਜੋ ਬਹੁਰ ਐਸਾ ਕਾਮ ਨਾ ਕਰੇ। ਹੇ ਮੇਰੇ ਨਿਜਾਤਮਾ ਐਸੇ ਵਿਚਾਰ ਕਰ ਰਾਤਰ ਕੌ ਛਪਕੈ ਸਵਰੀ ਕਉ ਪਕੜਤੇ ਭਏ ਅਰ ਭਲੀਭਾਂਤ ਫੜ ਕਰ ਤਿਸ ਕਉ ਲਸ਼ਟਨ ਕੀ ਮਾਰ ਕਰ ਮੁਸ਼ਕੈਂ ਬਾਂਧਕੇ ਭਲੀ ਭਾਂਤ ਸਾਸਨਾ ਦੇਤੇ ਭਏ।ਜਬ ਭੋਰ ਕਾ ਸਮਾਂ ਹੂਆ ਤਬ ਮੁਨੀ ਜੋ ਮਹਾਤਮਾ ਹੈਂ ਗਿਆਨਵਾਨ ਪਰੇਮ ਭਗਤੀ ਸਪੰਨ ਸੋ ਇਹ ਬਿਰਤਾਂਤ ਦੇਖਕਰ ਤਿਸ ਸਠ ਬਿਪਰੋਂ ਕੇ ਪ੍ਰਤੀ ਕਹਿਤੇ ਭਏ ਹੇ ਬ੍ਰਾਹਮਣੋਂ ਆਪ ਨੇ ਬਡਾ ਅਯੋਗ ਕਾਰਜ ਕੀਆ ਹੈ ਜਿਸਤੇ ਇਸ ਅਨਾਥ ਕੋ ਇਤਨੀ ਸਾਸਨਾ ਦਈ ਹੈ ਹੇ ਭਾਈ ਬਿਪਰੋ! ਪ੍ਰਭੂ ਵਾਸਦੇਵ ਸੁਆਮੀ ਕੌ ਭਗਤੀ ਪ੍ਰਿਯ ਹੈ। ਕਿਸੀ ਕੀ ਜਾਤ ਪਾਤ ਪ੍ਰਿਯ ਨਹੀ ਉਹ ਤੌ ਪਰੇਮਾ ਭਗਤ ਕੇ ਅਧੀਨ ਹੈ। ਤਾਂਤੇ ਤੁਮਨੇ ਬਹੁਤ ਹੀ ਬੁਰਾ ਕਾਮ ਕੀਆ ਹੈ। ਅਬ ਇਸ ਇਸਤਰੀ ਕਉ ਛਾਡ ਦੇਵੋ ਜੇਕਰ ਆਪਣੀ ਕੁਲ

ਕੀ ਕੁਸਲ ਚਾਹਤੇ ਹੋ। ਹੇ ਮੇਰੇ ਆਤਮਾ ਜਬ ਤਿਨ ਪਰਧਾਨ ਬਿਪਰੋਂਨੇ ਐਸੇ ਕਹਾ ਤਬ ਤਿਨਕੇ ਭੈਕਉ ਪਾਇਕਰ ਤਿਨ ਮੂਰਖ ਬਰਾਹਮਣੋਂ ਨੇ ਸਵਰੀ ਕੀਆਂ ਮੁਸ਼ਕਾਂ ਖੋਲ ਦਈਆਂ। ਹੇ ਮੇਰੇ ਮਨ ਤਬ ਸਵਰੀ ਹਾਡ ਗੋਡੇ ਭਨਾਇ ਕਰ ਰੁਧਰ ਵਹਤਾ ਹੂਆ ਪੀੜਾ ਕਰ ਬਿਆਕਲ ਹੋਈ ਹੂਈ ਮਤੰਗ ਰਿਖੀ ਕੇ ਆਸ਼੍ਰਮ ਪਰ ਆਇ ਪ੍ਰਾਪਤ ਭਈ।ਜਬ ਮਤੰਗ ਰਿਖੀ ਨੇ ਪਰੇਮਾ ਭਗਤੀ ਕਰ ਭੀਗਾ ਹੂਆ ਸਵਰੀ ਕਉ ਦੇਖਾ। ਤਬ ਬਡਾ ਸਨਮਾਨ ਦੇਕਰ ਹਰੇ ਰਾਮ ਮੰਤ੍ਰ ਕਾ ਤਿਸ ਕਉ ਉਪਦੇਸ਼ ਕੀਆ ਅਰ ਕਹਾ ਕਿ ਹੇ ਪੁਤ੍ਰੀ ਅਬ ਤੂੰ ਈਹਾਂ ਹੀ ਬੈਠਕਰ ਇਸ ਤਾਰਕਮੰਤ੍ਰ ਕਾ ਉਚਾਰਨ ਕਰ ਉਨ ਕੀ ਓਰ ਮਤ ਜਾਇ ਕਾਹੇ ਤੇ ਜੋ ਉਹ ਬ੍ਰਾਹਮਨ ਦੇਹ ਅਭਿਮਾਨੀ ਮਤੀ ਹੀਨ ਹੈਂ ਮਤ ਤੁਝਕੋ ਬਹੁੜ ਕਸ਼ਟ ਦੇਤੇ ਹੋਵੈਂ ਹੇ ਮੇਰੇ ਆਤਮਾ ਐਸੇ ਸਿਖਿਆ ਦੇਕਰ ਮੁਨੀ ਮਤੰਗ ਜੀ ਆਪਣੇ ਧਿਆਨ ਨਿਸ਼ਟਤ ਹੋਤੇ ਭਏ ਅਰ ਭੀਲਨੀ ਕੋ ਜੋ ਚੋਟਾਂ ਲਗਨੇ ਕਾ ਕਸ਼ਟ ਥਾ ਤਿਸ ਪੀੜਾ ਕੋ ਨੈਕ ਮਾਤਰ ਭੀ ਨਾ ਜਾਨਤੀ ਭਈ ਸਗੋਂ ਪਰਮ ਹਰਖ ਕੋ ਮਾਨ ਕਰ ਲਾਗੀ ਆਠੋਂ ਪਹਿਰ ਰਾਮ ਰਾਮ ਉਚਾਰਨ ਕਰਨੇ। ਹੇ ਮੇਰੇ ਆਤਮਾ ਜਿਸ ਬਨ ਮੈਂ ਸਵਰੀ ਕਾ ਅਪਮਾਨ ਮੂਰਖੋਂ ਨੇ ਕੀਆ ਥਾ। ਤਾਂਦਿਨ ਤੇ ਲੇਕਰ ਤਿਸੀ ਬਨ ਮੈਂ ਮ੍ਰਿਗਪਤ ਨੇ ਆਇ ਨਿਵਾਸ ਕੀਆ ਅਰ ਜੋ ਖੋਟੀ ਮਤ ਵਾਲੇ ਬ੍ਰਾਹਮਨ ਥੇ। ਤਿਨਕੇ ਅੰਗ ਭੰਗ ਲਾਗਾ ਕਰਨੇ ਭਾਰੀ ਕਸ਼ਟ ਦੇਕਰ॥ ੧ ॥ ੮੬ ॥ ਇਤਿ ਪ੍ਰਿਥਮ ਸਾਖੀ ॥

ਆਗੇ ਦੂਸਰੀ ਸਾਖੀ ਸਵਰੀ ਜੀ ਕੀ ਚਲੀ

ਨਿਜਾਤਮਾਓਂ ਵਾਚ॥ ਹੇ ਪਰਮ ਪਾਵਨ ਸੁਭਾਇਵਾਲੇ ਆਤਮ ਦਰਸੀ ਜੀ ਆਗੇ ਸਵਰੀ ਕੇ ਸਾਥ ਕੈਸੀ ਬੀਤੀ ਸੋ ਭੀ ਕਥਾ ਮੇਰੇ ਪ੍ਰਤੀ ਕਹੋ। ਆਤਮ ਦਰਸੀਓ ਵਾਚ। ਹੇ ਨਿਜਾਤਮਾ ਜਉਨਸੇ

ਖੋਟੀ ਮਤ ਵਾਲੇ ਬ੍ਰਾਹਮਨ ਸੇ ਤਿਨਕੇ ਤਉ ਅੰਗ ਭੰਗ ਕਰ ਬਡਾ ਭਾਰੀ ਕਸ਼ਟ ਤਿਨਕੋ ਸਿੰਘ ਦੇਤਾ ਭਇਆ। ਅਰ ਔਰ ਜੋ ਪ੍ਰੇਮੀ ਦਿਜ ਮੁਨੀ ਸ੍ਰੇਸ਼ਟ ਸੇ ਸੋ ਨਿਰਭਉ ਹੋਇ ਕਰ ਬਨ ਮੇਂ ਲਾਗੇ ਬਿਚਰਨੇ। ਐਸੇ ਹੀ ਜਬ ਕੇਤਾਕ ਕਾਲ ਬਿਤੀਤ ਹੂਆ। ਤਬ ਏਕ ਦਿਨ ਏਕ ਬ੍ਰਹਮਨ ਇਸ਼ਨਾਨ ਕਰਕੇ ਚਲਾ ਥਾ ਤਉ ਰਸਤੇ ਮੈਂ ਤਿਸ ਕਉ ਸਵਰੀ ਮਿਲੀ ਔਰ ਤਿਸ ਕੀ ਛਾਇਆ ਤਿਸ ਬ੍ਰਹਮਣ ਪਰ ਪੜੀ ਤਬ ਬਰਾਹਮਣ ਤਿਸ ਛਾਇਆ ਕਾ ਭਾਰੀ ਦੁਖ ਮਾਨ ਕਰ ਅਨੇਕ ਪ੍ਰਕਾਰ ਕੇ ਕਟਕ ਵਚਨ ਸਵਰੀ ਕੋ ਕਹਤਾ ਭਇਆ। ਅਰੀ ਭ੍ਰਿਸ਼ਟ ਮਤ ਵਾਲੀ ਦੁਸ਼ਟ ਅਗਿਆਨਣ ਸਰਬ ਕਉ ਭ੍ਰਿਸ਼ਟਕਰਤੀ ਫਿਰਤੀ ਹੈਂ, ਏਕ ਜਗਾ ਇਸਥਰ ਹੋਇ ਕਰ ਕਿਉਂ ਨਹੀਂ ਬੈਠਦੀ। ਐਸੇ ਐਸੇ ਨਾਨਾ ਪ੍ਰਕਾਰ ਕੇ ਕਠੋਰ ਵਾਕ ਕਹਕੇ ਬਹੁੜ ਪੰਪਾਸਰ ਪੈ ਇਸ਼ਨਾਨ ਕਰਨੇ ਕਉ ਗਿਆ ਹੇ ਮੇਰੇ ਆਤਮਾ ਜਬ ਪੰਪਾਸਰ ਪਰ ਪਹੁਤਾ ਤਬ ਕਿਆ ਦੇਖੇ ਜੋ ਵਹਾਂ ਮਹਾਂ ਦੁਰਗੰਧ ਕਰ ਭਰਾ ਹੂਆ ਅਨੇਕ ਕਿਰਮ ਸਾਥ ਜਲ ਭ੍ਰਿਸ਼ਟ ਤੇ ਭ੍ਰਿਸ਼ਟ ਦ੍ਰਿਸ਼ਟੀ ਪੜਾ। ਤਉ ਭੀ ਤਿਸਕੋ ਨੈਕਮਾਤਰ ਗਿਆਨ ਉਦੇ ਨਾ ਹੂਆ ਬਹੁੜ ਊਹਾਂ ਸੇ ਫਿਰ ਕਰ ਕੂਪ ਪਰ ਇਸ਼ਨਾਨ ਆਇ ਕੀਆ। ਤਿਸਤੇ ਅਨੰਤਰ ਸਰਬ ਇਕਤਰ ਹੋਇ ਕਰ ਦੁਸ਼ਟਯਠੁ ਹੀਨ ਬੁਧੀ ਵਾਲੇ ਮਤੰਗ ਜੀ ਕਉ ਪੰਗਤ ਤੇ ਛੇਦਨ ਕਾ ਮਤਾ ਕਰਤੇ ਭਏ। ਹੇ ਮੇਰੇ ਮਨ ਤਬ ਤਿਨੋਂ ਨੇ ਮਿਲ ਕਰ ਏਕ ਭੰਡਾਰਾ ਕੀਆ ਅਰ ਮਤੰਗ ਜੀ ਕਉ ਨਾਂ ਬੁਲਾਇਆ। ਜਬ ਪਰੇਮਾਭਗਤ ਕੀ ਖ਼ਾਨ ਮਤੰਗ ਜੀ ਨਾਂ ਆਏ ਤਬ ਸਰਬ ਭੰਡਾਰੋਂ ਕਾ ਜੋਅੰਨ ਥਾ ਤਿਸ ਮੈਂ ਅਨੇਕ ਕਿਰਮ ਚਲਨੇ ਲਗੇ। ਤਦਪ ਭੀ ਤਿਨਾ ਕੇ ਮਨ ਮੈਂ ਗਿਆਨ ਉਦੇ ਨਾਂ ਹੂਆ। ਜੈਸੇ ਉਲੂ ਕਉ

ਭਾਨ ਉਦੇ ਹੂਆ ਨਹੀ ਭਾਸਤਾ। ਹੇ ਮੇਰੇ ਆਤਮਾ ਤਬ ਸਰਬ ਹੀ ਦੇਹ ਅਭਿਮਾਨੀ ਦੁਸ਼ਟ ਸੁਭਾਵ ਵਾਲੇ ਬ੍ਰਾਹਮਣ ਅੰਨ ਕੋ ਤਿਆਗ ਕਰ ਉਠ ਖੜੇ ਹੋਤੇ ਭਏ। ਜੈਸੇ ਏਕ ਪਾਪੀ ਨਾਉ ਪਰ ਚਢਤਾ ਹੈ ਤਬ ਨੌਕਾ ਸਮੇਤ ਸਰਬ ਪੂਰ ਕਉ ਡੋਬ ਦੇਤਾ ਹੈ ਤੈਸੇ ਉਨ ਮੂਰਖ ਬਰਾਹਮਣੋਂ ਕੇ ਕੁਟਲ ਸੁਭਾਵਕਰ ਏਕ ਤੋ ਬਨ ਵਿਗੜ ਗਇਆ ਦੂਸਰਾ ਜਲ ਕੀ ਐਸੀ ਦੁਰਦਸ਼ਾ ਭਈ ਜਿਸ ਕੀ ਦੁਰਗੰਧ ਕਿਰਮੇਂ ਕਰ ਸਰਬ ਪਸੂ ਪੰਛੀ ਜਲ ਪਾਨ ਕਰਨੇ ਤੇ ਰਹਤ ਹੋਤੇ ਭਏ। ਜੈਸੇ ਕਾਰਜ ਕੌ ਕਾਗ ਬਿਗਾੜਤਾ ਹੈ ਐ ਤਿਸਕੀ ਸੰਗਤ ਕਰ ਹੰਸ ਦੁਖੀ ਹੋਤਾਹੈ। ਤੈਸੇ ਦੁਸਟੋਂ ਕੇ ਸੁਭਾਵ ਕਰ ਮਹਾਤਮਾ ਮੁਨੀ ਜਨ ਗਿਆਨੀ ਜਲ ਪਾਨ ਮੱਜਨ ਤੇ ਅਤੀ ਦੁਖੀ ਹੋਤੇ ਭਏ। ਜੈਸੇ ਕੁਸੰਗਤ ਤੇ ਕੁਸਲਤਾ ਦੂਰ ਹੋਇ ਜਾਤੀ ਹੈ। ਤੈਸੇ ਦੁਸ਼ਟ ਜਨ ਮੂਰਖੋਂ ਕੀ ਸੰਗਤ ਕਰ ਮਹਾਤਮਾ ਮੁਨੀ ਭੀ ਦੁਖ ਪਾਵਤੇ ਭਏ। ਹੇ ਉਜਲ ਮਤੀਮਾਨ ਮੇਰੇ ਅਤਮਾ ਜਬ ਐਸੇ ਹੀ ਕੇਤਕ ਕਾਲ ਬਤੀਤ ਹੂਆ ਸਵਰੀ ਕਉ ਰਾਮ ਰਾਮ ਜਪਤੇ ਤਬ ਮਤੰਗ ਜੀਕੇ ਪਰਾਣੋਂ ਕਾ ਅੰਤ ਸਮਾਂ ਆਇ ਪ੍ਰਾਪਤ ਹੂਆ ਅਰ ਸਵਰੀ ਕਉ ਬੁਲਾਇ ਕਰ ਐਸੇ ਕਹਾ ਹੇ ਸਵਰੀ! ਹਮਾਰੇ ਪਰਾਣੋਂ ਕਾ ਤਉ ਅੰਤ ਸਮਾ ਆਇ ਪਰਾਪਤ ਹੂਆ ਹੈ ਹਮ ਤੋ ਅਬ ਦੇਵ ਲੋਕ ਪਧਾਰਤੇ ਹੈਂ ਅਰ ਤੁਮ ਈਹਾਂ ਬੈਠ ਕਰ ਰਾਮ ਰਾਮ ਉਚਾਰਨ ਕਰੋ ਅਰ ਉਨ ਖੋਟੇ ਮਤੀ ਹੀਨ ਪੁਰਖੋਂ ਕੀ ਸੰਗਤ ਮੈਂ ਮਤ ਜਾਈਓ ਤੁਮ ਕੋ ਈਹਾਂ ਬੈਠੇ ਸਿਰੀ ਰਾਮਚੰਦਜੀ ਆਇ ਦਰਸ਼ਨ ਦੇਵੈਂਗੇ ਐਸੇ ਕਹਕੇ ਮਹਾਤਮਾਂ ਮਤੰਗ ਜੀ ਪ੍ਰਾਣੋਂ ਕਾ ਤਿਆਗ ਕਰਤੇ ਭਏ। ਹੇ ਨਿਜਾਤਮਾਂ ਜਬ ਮਤੰਗ ਜੀ ਨੇ ਪ੍ਰਾਣੋਂ ਕਾ ਤਿਆਗ ਕੀਆ ਤਬ ਸਵਰੀ ਅਤੀ ਦੁਖਕੋ ਪ੍ਰਾਪਤ ਭਈ ਜਿਸ ਦੁਖ ਕਾ ਬਾਹਿ ਨਹੀ ਪਾਇਆ ਜਾਤਾ। ਪਰ ਏਕ ਸੁਖ ਰਾਮ

ਚੰਦ ਜੀ ਕੇ ਮਿਲਨੇ ਕਾ ਤਿਸਕੇ ਚਿਤ ਮੈਂ ਰਹਾ ਤਬ ਲਾਗੀ ਰਾਮ ਚੰਦ ਜੀਕੇ ਆਵਣੇ ਕੀ ਬਾਟ ਦੇਖਣੇ। ਹੇ ਮੇਰੇ ਆਤਮਾ ਇਧਰ ਤੇ ਜਲ ਵਿਗੜ ਗਿਆ ਸਰਬ ਮੁਨੀ ਨੀਰ ਕਰ ਅਤੀ ਦੁਖਤ ਹੋਤੇ ਭਏ ਅਰ ਉਧਰ ਪਿਤਾ ਦਸਰਥ ਜੀ ਕਾ ਬਚਨ ਮਾਨ ਕਰ ਬਨ ਮੈਂ ਗਵਨ ਕਰਤੇ ਭਏ ਰਾਮਚੰਦ ਜੀ ਅਰ ਰਾਵਣ ਰਾਖਸ਼ ਤਿਨਕੀ ਭਾਰਯਾ ਕੌ ਹਿਰ ਕਰ ਲੇਗਿਆ ਤਿਸਕੋ ਢੂੰਡਤੇ ਭਾਲਤੇ ਰਾਮਚੰਦ ਜੀ ਤਿਸੀ ਬਨ ਮੈਂ ਆਇ ਪਰਾਪਤ ਭਏ ਸਵਰੀ ਕੇ ਆਸ਼੍ਰਮ ਪਰ। ਹੇ ਨਿਜਾਤਮਾ ਜਬ ਸਵਰੀ ਨੇ ਦੇਖਾ ਕਿ ਰਾਮਚੰਦ ਜੀ ਆਏ ਹੈਂ ਤਬ ਅਪਨੀ ਨੂਨ ਜਾਤ ਜਾਣ ਕਰ ਛਪ ਜਾਤੀ ਭਈ ਬਹੁੜ ਰਾਮਚੰਦ੍ਰ ਜੀ ਬੋਲੇ ਹੇ ਸਵਰੀ ਬੜੇ ਭਾਗਾਂ ਵਾਲੀ ਅਬ ਮੇਰੇ ਨੈਨ ਤੇਰੇ ਦਰਸਨ ਕੋ ਲੋਚਦੇਹੈਂ ਬਾਹਰਆਕੇ ਮੁਝਕੋਦਰਸ਼ਨਦੇਵੇ ਹੇ ਮੇਰੇ ਆਤਮਾ ਜਬ ਸਵਰੀ ਨੇ ਰਾਮਚੰਦ ਜੀਕਾ ਬਚਨ ਸ੍ਰਵਣ ਕੀਆ। ਤਬ ਨੇਤਰ ਨੀਚੇ ਕਰ ਅਤੀ ਨਿੰਮਰੀ ਸੁਭਾਵ ਤੇ ਦੋਨੋਂ ਹਾਥ ਜੋੜ ਕਰ ਗਲ ਵਿਖੇ ਅੰਚਲ ਪਾਇ ਆਇ ਰਾਮਚੰਦ ਜੀ ਕੇ ਚਰਨੋਂ ਮੈਂ ਦੂਰ ਤੇ ਨਮਸਕਾਰ ਕਰੀ। ਤਬ ਪ੍ਰਭ ਜੀ ਪਰੇਮ ਕਰ ਭਰੇ ਹੂਏ ਤਿਸਕੋ ਭੁਜਾਂ ਭਰਕਰ ਤਤ ਛਿਨ ਉਠਾਇ ਲੇਤੇ ਭਏ। ਤਿਸੀ ਖਿਨ ਸਵਰੀ ਕੇ ਸਰਬ ਦੁਖ ਦੂਰ ਹੋਇ ਗਏ ਔਰ ਹਰਖ ਕੌ ਪਰਾਪਤ ਭਈ ਅਰ ਬੇਰ ਜੋ ਚਖ ਚਖ ਕੇ ਰਾਖੇ ਹੂਏ ਥੇ ਮੀਠੇ ਮੀਠੇ ਸੋ ਰਾਮਚੰਦ ਜੀ ਕੇ ਆਗੇ ਰਾਖੇ ਤਿਨ ਕੋ ਰਾਮਚੰਦ ਜੀ ਖਾਇ ਖਾਇ ਕਰ ਜੂਠੇ ਬੇਰੋਂ ਕਉ ਊਚੀ ਸੁਰ ਕਰ ਅਧਿਕ ਤੇ ਅਧਿਕ ਰਸ ਅਮ੍ਰਿਤ ਤੇ ਵਿਸ਼ੇਸ਼ ਕਰ ਜਨਾਵਤੇ ਭਏਅਰ ਕਹਤੇ ਭਏ ਹੇ ਸਵਰੀ ਐਸੇ ਭੋਜਨ ਅਰ ਐਸੇ ਰਸਦਾਇਕ ਫਲ ਮੈਨੇ ਕਬੀ ਨਹੀ ਆਗੇ ਖਾਏ ਤੇਰੇ ਬੇਰੋਂ ਕਾ ਰਸ ਮੁਝੇ ਅਧਿਕ ਆਯਾ ਹੈ ਹੇ ਮੇਰੇ ਆਤਮਾ ਜਬ ਮਤੀ ਹੀਨ ਸਠ ਬਿਪਰੋਂ ਨੇ ਸੁਣਾ

ਕਿ ਰਾਮਚੰਦ ਜੀ ਸਵਰੀ ਕੇ ਆਸ਼ਰਮ ਪਰ ਗਏ ਹੈਂ ਅਰ ਹਮ ਸਾਰਖੇ ਮੁਨੀਓਂ ਰਿਖੀਓਂ ਕੇ ਆਸ਼ਰਮ ਪਰ ਨਹੀ ਆਏ ਤਬ ਜਲ ਬਲ ਕਰ ਛਾਰ ਹੋਇ ਗਏ । ਤਬ ਕਈ ਗੋਟੀਆਂ ਮਨ ਮੈਂ ਗਿਣਤੇ ਆਵਣੇ ਨਾਂ ਆਵਣੇ ਕੀਆਂ । ਜਿਵੇਂ ਕਿਵੇਂ ਕਰ ਰਾਮ-ਚੰਦ ਜੀ ਕੇ ਦਰਸ਼ਨ ਕੌ ਆਏ ਆਗੇ ਤੇ ਰਾਮਚੰਦ ਜੀ ਉਠ ਕਰ ਨਮਸਕਾਰ ਕਰਤੇ ਭਏ ਸਨਮਾਨ ਸੈਹਤ। ਤਬ ਸਰਬ ਮੁਨੀਓਂ ਨੇਂ ਹਾਥ ਜੋੜ ਕਰ ਪਰਾਰਥਨਾਂ ਕਰੀ।ਹੇ ਕਿਰਪਾ ਨਿਧਾਨ ਸ੍ਰੀ ਰਾਮ ਚੰਦ ਜੀ ਹਮ ਆਪ ਕੀ ਸਰਨ ਆਏ ਹੈਂ । ਹਮਾਰੀ ਪੀੜਾ ਕੌ ਆਪ ਦੂਰ ਕਰੀਏ ਹਮ ਸਰਬ ਹੀ ਮੁਨੀ ਜਨ ਨੀਰ ਕੀ ਅਪਰਾਪਤੀ ਤੇ ਦੁਖੀ ਹੈਂ ਆਪ ਕਿਰਪਾ ਕਰੀਏ। ਹੇ ਨਿਜਾਤਮਾ ਐਸੇ ਸੁਣ ਕਰ ਮੁਨੀਓਂ ਕੀ ਬਾਣੀ ਸ੍ਰੀ ਰਾਮਚੰਦ੍ਰ ਜੀ ਤਿਸੀ ਖਿਨ ਆਪਣੇ ਚਰਨ ਧੋਇ ਕਰ ਮੁਨੀਓਂ ਕਉ ਦੇਤੇ ਭਏ। ਤਬ ਵਹੁ ਸਰਬ ਮੁਨੀਓਂ ਨੇ ਜਲ ਕੌ ਲੇਕਰ ਪੰਪਾਸਰ ਕੇ ਨੀਰ ਸਾਥ ਜਾਇ ਕਰ ਮਿਲਾਇਆ। ਹੇ ਮੇਰੇ ਆਤਮਾ ਤਉ ਭੀ ਜਲ ਪੰਪਾਸਰ ਕਾ ਦੁਰਗੰਧ ਕਿਰਮੋਂ ਮਲ ਸਾਥ ਵੈਸੇ ਕਾ ਵੈਸਾ ਹੀ ਰਹਿਆ। ਤਬ ਮੁਨੀ ਆਇ ਕਰ ਸ਼ਰਮਿੰਦੇ ਸੇ ਹੋਇ ਹੂਏ ਸ਼ੰਕਾ ਸਹਿਤ ਹੈ ਜਿਨਕਾ ਮਨ ਸੋ ਰਾਮਚੰਦ ਜੀ ਪ੍ਰਤੀ ਕਹਤੇ ਭਏ ਹੇ ਤ੍ਰਿਲੋਕੀ ਨਾਥ ਜਲ ਤੋ ਵੈਸੇ ਕਾ ਵੈਸਾ ਹੀ ਰਹਾ। ਐਸੇ ਸੁਨ ਕਰ ਰਾਮਚੰਦ ਜੀ ਬੋਲੇ। ਹੇ ਮੁਨੀ ਜਨੋ ਸਾਧੂ ਕੀ ਅਵਗਿਆ ਕਰੀ ਹੂਈ ਸਾਧੂ ਤੇ ਹੀ ਦੂਰ ਹੋਤੀ ਹੈ। ਤਾਂਤੇ ਤੁਮ ਭੀਲਣੀ ਕੇ ਪਾਂਉ ਧੋਇ ਕਰ ਜਾਇ ਪਾਈਓ। ਹੇ ਮੇਰੇ ਨਿਜਾਤਮਾ ਐਸੇ ਸੁਣ ਕਰ ਮੁਨੀਓਂ ਕੇ ਸੰਬੂਹ ਮਨ ਮੈਂ ਅਸਚਰਜ ਹੋਇ ਕਰ ਗੈਰਤ ਯੁਕਤ ਚਿਤ ਕਰਤੇ ਭਏ ਪਰ ਕਿਆ ਕਹੈਂ ਗਰਜ਼ ਊਚਕੌ ਨੀਚ ਪਾਸ ਲੇਜਾਤੀ ਹੈ। ਤਬ ਸਰਬ ਮੁਨੀ ਮਿਲਕਰ ਭੀਲਣੀ ਕੇ ਚਰਨ ਧੋਵਤੇ

ਭਏ । ਅਰ ਸਵਰੀ ਮਨ ਮੈਂ ਅਤੀ ਸਰਮਾਏ ਸੁਕਚਾਇ ਕਰ ਸ੍ਰੀ ਰਾਮ ਚੰਦ੍ਰ ਜੀ ਕੀ ਇਛਾ ਮਾਨਤੀ ਭਈ।ਹੇ ਮੇਰੇ ਆਤਮਾ ਜਬ ਵਹੁ ਸਵਰੀ ਕੇ ਚਰਨੋਂ ਕਾ ਜਲ ਪੰਪਾਸਰ ਵਿਖੇ ਪਾਇਆ ਤਬ ਆਗੇ ਤੇ ਦਸਗੁਣਾਂ ਅਧਿਕ ਉਜਲਤਾ ਅਰ ਸੁਗੰਧਔਰ ਸੀਤਲਤਾ ਕਰ ਪੂਰਨ ਹੋਤਾ ਭਇਆ। ਤਬ ਅਸਚਰਜ ਹੋਇ ਕਰ ਸਰਬ ਬ੍ਰਹਮਣ ਆਇ ਸ੍ਰੀ ਰਾਮ ਚੰਦ੍ਰ ਜੀ ਕੇ ਚਰਨੋਂ ਮੈਂ ਨਮਸਕਾਰ ਕਰੀ । ਔਰ ਹਸ ਕਰ ਜਲ ਕੀ ਉਸਤਤ ਕਰਤੇ ਭਏ। ਹੇ ਨਿਜਾਤਮਾ ਐਸੇ ਪ੍ਰਸੰਨ ਬਦਨ ਦੇਖ ਕਰ ਉਨ ਕੌ ਸ੍ਰੀ ਰਾਮਚੰਦ੍ਰ ਜੀ ਕਹਤੇ ਭਏ। ਹੇ ਮੁਨਿ ਮੁਝ ਕੋ ਪਰੇਮ ਪਿਆਰਾ ਹੈ ਔਰ ਜਾਤ ਪਾਤ ਨੇਮ ਸੁਚ ਸੰਜਮ ਮੁਝ ਕੋ ਕਛੁ ਪਿਆਰਾ ਨਹੀਂ । ਐਸੇ ਸੁਣ ਕਰ ਸਰਬ ਮੁਨੀ ਸ੍ਰੀ ਰਾਮਚੰਦਰ ਜਾ ਕੇ ਚਰਨੋਂ ਮੈਂ ਨਮਸਕਾਰ ਕਰ ਪਰਮ ਹਰਖ ਯੁਕਤ ਆਪੋ ਆਪਨੇ ਆਸ਼ਰਮੋਂ ਵਿਖੇ ਜਾਇ ਪਰਾਪਤ ਭਏ। ਹੇ ਮੇਰੇ ਨਿਜਾਤਮਾ ਮੁਨੀਓਂ ਕੇ ਪੀਛੇ ਸਵਰੀ ਨੇ ਰਘਬੀਰ ਜੀ ਕੋ ਅਤਿ ਕ੍ਰਿਪਾਲ ਦੇਖ ਕਰ ਦੋਨੋਂ ਹਾਥ ਜੋੜਕੇ ਪਰਾਰਥਨਾ ਕਰੀ ਹੇ ਤੀਨ ਲੋਕਨਾਥ ਹੇ ਕ੍ਰਿਪਾ ਨਿਧਾਨ ਮੇਰੀ ਜਾਤ ਅਪਾਵਨ ਹੈ ਮਤ ਹੀਨ ਹੈ ਕੁਚੀਲ ਹੈ ਮੈਂ ਆਪਕੀ ਉਸ-ਤਤ ਕੈਸੇ ਕਰੋਂ। ਆਪਕੋ ਨੇਤ ਨੇਤ ਕਰ ਬੇਦ ਕਹਿਤ ਹੈ। ਆਪ ਕਾ ਦਰਸ਼ਨ ਭਵਜਲ ਤੇ ਪਾਰ ਕਰਨੇ ਕਉ ਜਹਾਜ ਹੈ। ਐਸੇ ਸੁਣਕਰ ਸ੍ਰੀ ਰਾਮਚੰਦਰ ਜੀ ਬੋਲੇ ਹੇ ਸਵਰੀ ਤੇਰੇ ਦਰਸ਼ਨ ਕਰ ਯਾ ਸੰਸਾਰ ਸਿੰਧ ਤੇ ਅਨੇਕ ਨਰ ਪਾਰ ਹੋਵੇਂਗੇ ਤੂੰ ਸਰਬ ਗੁਣੋਂ ਕੀ ਖਾਣ ਹੈਂ । ਔਰ ਮੇਰੀ ਜੋ ਨਵ ਪਰਕਾਰ ਭਗਤ ਹੈ ਸੋ ਤਿਨ ਮੈਂ ਜੋ ਏਕ ਭੀ ਗ੍ਰਹਣ ਕਰਤਾ ਹੈ ਸੋ ਚਾਰੋਂ ਫਲੋਂ ਕਉ ਪ੍ਰਾਪਤ ਹੋਤਾ ਹੈ ਤਾਂਤੇ ਓਹ ਨਵ ਪ੍ਰਕਾਰ ਕੀ ਭਗਤ ਕੌਣ ਹੈ ਤਿਸ ਕੋ ਤੂੰ ਸ੍ਰਵਣ ਕਰ । ਪ੍ਰਿਥਮ ਭਗਤ ਸੰਤੋਂ ਕਾ ਸੰਗ ਹੈ ੧, ਦੁਤੀਯ

ਹਰੀ ਕੀ ਕਥਾ ਸ੍ਰਵਣ ਕਰਨੀ ੨, ਤ੍ਰਿਤੀ ਗੁਰੂ ਕੇ ਚਰਨੋਂ ਮੈਂ ਪ੍ਰੇਮ ਕਰਨਾ ੩, ਚਤੁਰਥ ਹਰੀ ਕੇ ਗੁਨਾਨੁਵਾਦ ਗਾਇਣੇ ੪, ਪੰਚਮ ਖਟ ਇੰਦਰੇ ਵਸ ਕਰ ਬੇਦੋਂ ਕਾ ਪੜ੍ਹਨਾ ੫, ਛਟਮੇਂ ਸਰਬ ਪਰਕਾਰ ਸਮ ਰਹਨਾਂ ੬, ਸਪਤਮੇਂ ਸਰਬ ਕੋ ਹਰੀ ਰੂਪ ਜਾਨ ਕਰ ਸਰਬ ਕੀ ਸੇਵਾ ਕਰਨੀ ੭, ਅਸ਼ਟਮੇਂ ਕਿਸੀ ਕੇ ਦੋਖ ਨਾ ਵਿਚਾਰਨੇ ਯਥਾ ਲਾਭ ਪਰ ਸੰਤੋਖ ੮, ਨਉਮੇ ਸਰਲ ਸੁਭਾਵ ਛਲ ਤੇ ਹੀਨ ਸਤਵਾਦੀ ਹੋਣਾ ੯ ਹੇ ਸਵਰੀ ਇਹ ਨਵ ਪਰਕਾਰ ਕੀ ਮੇਰੀ ਭਗਤ ਹੈ ਜੋ ਜੋ ਪ੍ਰਾਣੀ ਧਾਰੀ ਇਨ ਨਵ ਭਗਤੋਂ ਮੈਂ ਏਕ ਭਗਤੀ ਭੀ ਗ੍ਰਹਣ ਕਰਤਾ ਹੈ ਸੋ ਵਹੁ ਭੀ ਮੇਰੇ ਪਦ ਵਿਖੇ ਪਰਾਪਤ ਹੋਤਾ ਹੈ ਔਰ ਤੇਰੇ ਮੈਂ ਤੋ ਨਵ ਪਰਕਾਰ ਕੀ ਭਗਤੀ ਪਾਈ ਜਾਤੀ ਹੈ। ਤਾਂਤੇ ਤੇਰੇ ਸਦਰਸ ਯਾ ਸੰਸਾਰ ਮੈਂ ਦੂਸਰਾ ਕੌਣ ਹੈ ਕਿੰਤੂ ਕੋਈ ਨਹੀਂ। ਹੇ ਮੇਰੇ ਆਤਮਾ ਜਬ ਐਸੇ ਵਚਨ ਰਘੁਨਾਥਜੀ ਸੇ ਸਰਵਨ ਕੀਏ ਤਬ ਗਦ ਗਦ ਹੋਇ ਕਰ ਪਰੇਮ ਸੇ ਜਲ ਨੇਤ੍ਰ ਭਰ ਲੇਤੀ ਭਈ ਅਰ ਦੋਨੋਂ ਹਾਥ ਜੋੜ ਕਰ ਰਾਮ ਚੰਦ੍ਰ ਜੀ ਮਹਾਰਾਜ ਕੇ ਚਰਨੋਂ ਮੈਂ ਗਿਰਪੜੀ। ਬਹੁੜ ਬੀਚਾਰ ਕੀਆ ਹੇ ਮੇਰੇ ਮਨ ਐਸਾ ਸਮਾਂ ਤੁਝ ਕੋ ਕਬ ਪ੍ਰਾਪਤ ਹੋਣਾ ਹੈ ਅਬ ਹੀ ਸਰੀਰ ਕਾ ਤਿਆਗ ਕਰ। ਐਸੇ ਵਿਚਾਰ ਕਰ ਯੋਗਾ ਅਗਨ ਤੇ ਤਿਸੀ ਖਿਨ ਰਘੂਤਮ ਕੇ ਸਨਮੁਖ ਹੀ ਬੈਠੀ ਹੂਈ ਦੇਹ ਕਾ ਤਿਆਗ ਕਰ ਪ੍ਰਭੂ ਜੀ ਕੇ ਧਾਮਮੇਂ ਜਾਇ ਪ੍ਰਾਪਤਭਈ॥੨॥੯੭॥

ਇਤਿ ਸ੍ਰੀ ਗੁਰ ਭਗਤਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪਬੋਧ ਸਵਰੀ ਜੀਕੀ ਦੂਤੀ ਸਾਂਖੀ ਵਰਨਨੰ ਨਾਮ ਛਪੰਜਵੋਂ ਉਪਾਖਿਆਨ ॥ ੫੬ ॥੧੦੧॥



# ਅਥ ਸਤਵੰਜਵੇਂ ਅਧਯਾਯ ਲਿਖ੍ਯਤੇ

ਆਗੇ ਸਾਖੀ ਜਟਾਯੂ ਜੀ ਕੀ ਚਲੀ

ੴ ਸਤਿਗੁਰਪ੍ਰਸਾਦਿ ॥

ਨਿਜਾਤਮੋਂ ਵਾਚ ॥ ਹੇ ਅਨਭਉ ਪ੍ਰਕਾਸ਼ੀ ! ਜਟਾਯੂ ਨਾਮ ਕਰ ਜੋ ਪੰਛੀ ਹੂਆਹੈ ਸੋ ਭੀ ਨੀਚ ਹੀ ਹੂਆਹੈ ਓਹ ਕਉਨ ਸਾਧਨ ਕਰ ਪਰਮ ਪਦ ਕੌ ਪ੍ਰਾਪਤ ਭਯਾ ਹੈ ਤਿਸਕੀ ਸਾਖੀ ਭੀ ਕ੍ਰਿਪਾ ਕਰ ਮੇਰੇ ਪ੍ਰਤੀ ਕਹੋ ॥ ੧ ॥

ਆਤਮ ਦਰਸੀਓ ਵਾਚ ॥ 'ਖਗ ਤਨ ਮੀਨ ਤਨ ਮ੍ਰਿਗ ਤਨ ਬੈਰਾਹ ਤਨ ਸਾਧੂ ਸੰਗ ਉਧਾਰੇ'। ਸੁਣਿ ਸਾਖੀ ਮਨ ਜਪਿ ਪਿਆਰ॥ ਹੇ ਮੇਰੇ ਆਤਮਾ ਇਹ ਭੀ ਸਾਖੀ ਤੂੰ ਮੇਰੇ ਤੇ ਸੁਣਿ। ਅਤੇ ਰਾਮ ਰਾਮ ਜਪਿ ਪਰੇਮ ਕਰਕੇ ਜਿਸ ਕਰ ਤੂੰ ਭੀ ਪਰਮ ਪਦ ਕੌ ਪਰਾਪਤ ਹੋਵੈਂ । ਹੇ ਮੇਰੇ ਨਿਜਾਤਮਾ ਜਬ ਸ੍ਰੀ ਰਾਮਚੰਦ੍ਰ ਜੀ ਪਿਤਾ ਕਾ ਬਚਨ ਮਾਨ ਕਰ ਬਨ ਮੈਂ ਗਏ । ਤਬ ਰਾਖਸ਼ ਰਾਵਨ ਆਇਕੇ ਸੀਤਾ ਕਉ ਚੁਰਾਇ ਕਰ ਲੇ ਚਲਾ ਤਬ ਰੁਦਨ ਕਰਤੀ ਹੂਈ ਸੀਤਾ ਭਾਰੀ ਦੁਖ ਕਉ ਪ੍ਰਾਪਤ ਭਈ। ਔ ਜਟਾਯੂ ਜੋ ਪਰਬਤ ਕੀ ਕੰਦਰਾ ਮੈਂ ਬੈਠਾ ਹੂਆ ਥਾ । ਸੋ ਸੀਤਾ ਕੋ ਰੁਦਨ ਕਰਤੀ ਦੇਖ ਕਰ ਬਡੇ ਭੈ ਕਉ ਪਰਾਪਤ ਹੂਆ । ਜੈਸੇ ਮਲੇਛ ਕੇ ਵਸ ਪੜੀ ਧੇਨ ਦੁਖੀ ਹੋਤੀ ਹੈ। ਤੈਸੇ ਹੀ ਸੀਤਾ ਕੌ ਦੁਖੀ ਦੇਖਾ। ਤਬ ਜਟਾਯੂ ਨੇ ਕਹਾ ਅਰੇ ਰਾਖਸ਼ ਰਾਵਣ ਕਹਾਂ ਤਸਕਰ ਕੀ ਨਿਆਈਂ ਮਾਤਾ ਜੀ ਕਉ ਚੁਰਾਇ ਲਈ ਜਾਤਾਹੈਂ ਜੈਸੇ ਸੁੰਞਾਂ ਘਰ ਦੇਖ ਕਰ ਯੱਗ ਕੀ ਅਹੂਤੀ ਕਉ ਕੁਤਾ ਲੇ ਭਾਗਤਾ ਹੈ ਤੈਸੇ ਤੂ ਭੀ ਜਗਤਮਾਤਾ ਕਉ ਲਈ ਜਾਤਾਹੈਂ ਤਾਂਤੇ ਤੂ ਖੜਾਹੋਅਰੇ ਰਾਖਸ਼

ਰਾਵਣ ਯਦਪ ਪ੍ਰਿਥਮੇਂ ਜੁਬਾ ਅਵਸਥਾ ਮੈਂ ਮੇਰੇ ਵਿਖੇ ਬਲ਼ ਬਹੁਤ ਥਾ ਪਰੰਤੂ ਅਬ ਭੀ ਤੇਰੇ ਨਾਸ ਕੇ ਨਮਿਤ ਰਾਮਚੰਦ ਜੀ ਕੀ ਕ੍ਰਿਪਾ ਕਰ ਮੈਂ ਸਮਰਥ ਹੂੰ।ਐਸੇ ਕਹਕਰ ਜਟਾਯੂ ਪਰਬਤ ਕੀ ਕੰਦਰਾ ਸੈਂ ਨਿਕਸਤਾ ਭਇਆ ਪਰ ਕੈਸੇ ਨਿਕਸਾ ਜੈਸੇ ਮੈਨਾਕ ਪਰਬਤ ਸਮੁੰਦਰ ਤੇ ਨਿਕਸਤਾ ਹੈ। ਅਥਵਾ ਜੈਸੇ ਇੰਦਰ ਪਰ-ਬਤੋਂ ਕੇ ਤੋੜਨੇ ਨਮਿਤ ਉਦੇ ਹੋਤਾ ਹੈ ਤੈਸੇ ਰਾਵਨ ਕੇ ਨਾਸ ਨਮਿਤ ਉਠ ਖੜਾ ਹੂਆ। ਹੇ ਮੇਰੇ ਆਤਮਾਂ ਜਬ ਖਗਪਤ ਕਉ ਕਰੋਧ ਆਇਆ ਰਾਵਣ ਨੇ ਦੇਖਿਆ ਤਬ ਤਿਸਕੇ ਪ੍ਰਤੀ ਆਗੇ ਤੇ ਕਹਤਾ ਭਇਆ। ਅਰੇ ਦੁਸ਼ਟ ਸੁਭਾਵ ਵਾਲੇ ਪੰਛੀ ਤੂ ਮੇਰੇ ਬਲ ਕੋ ਨਹੀਂ ਜਾਨਤਾ ਜੋ ਮੇਰੇ ਸਨਮੁਖ ਧਾਇ ਕਰ ਚਲਾ ਆਤਾ ਹੈਂ ਮੇਰੇ ਬਲ ਕਉ ਤਉ ਸਰਬ ਸੰਸਾਰ ਜਾਨਤਾ ਹੈ। ਤਾਤੇ ਤੂੰ ਆਪਣੇ ਨਾਸ ਕੀ ਇਛਾ ਕਾਹੇ ਕਉ ਕਰਤਾ ਹੈਂ ਪੀਛੇ ਹਟ ਕਰਕੇ ਚਲਾ ਜਾਓ। ਜਬ ਐਸਾ ਬਚਨ ਰਾਵਣ ਕਾ ਜਟਾਯੂ ਨੇ ਸੁਨਾ। ਤਬ ਆਗੇ ਤੇ ਜਟਾਯੂ ਨੇ ਕਹਾ ਅਰੇ ਨੀਚ ਬੁਧੀ ਵਾਲੇ ਮੁਗਧ ਧ੍ਰਿਗ ੨ ਹੈ ਤੇਰੇ ਪਉਰਖ ਕੋ। ਇਸੀ ਪਉਰਖ ਕੇ ਪੀਛੇ ਆਪਕੋ ਲੰਕਾਪਤ ਰਾਜਾ ਕਹਾਵਤਾ ਹੈਂ ਤਾਂਤੇ ਤੁਮ ਕੋ ਧਿਰਕਾਰ ਹੈ। ਹੇ ਮੂਰਖ ਰਾਵਨ ਅਬ ਤੂ ਕੈਸੇ ਤਸਕਰੋਂ ਕੀ ਨਿਆਈਂ ਬਿਗਾਨੀ ਔਰਤ ਚੁਰਾਇ ਕਰ ਲਈ ਜਾਤਾ ਹੈਂ ਤਾਂਤੇ ਯਦੀ ਤੂ ਆਪਨੀ ਕਲਿਆਨ ਚਾਹਤਾ ਹੈਂ ਤਬ ਜਗਤਮਾਤਾ ਕਉ ਤ੍ਯਾਗ ਕਰ ਚਲੇ ਜਾਓ ਕਾਹੇ ਕੋ ਰਾਮਚੰਦ ਰੂਪੀ ਅਗਨ ਮੈਂ ਸਲਭ ਕੀ ਨਿਆਈਂ ਕਿਉਂ ਭਸਮ ਹੋਤਾ ਹੈਂ। ਐਸੇ ਕਹਿ ਕਰ ਮੁਗਧ ਰਾਵਣ ਕਉ ਬਹੁੜ ਸੀਤਾ ਕੇ ਪ੍ਰਤੀ ਕਹਾ ਹੇ ਮਾਤਾ ਜੀ ਅਬਤੁਮ ਰੁਦਨਮਤ ਕਰੋ ਏਕ ਦੋ ਘੜੀ ਧੀਰਜ ਕਉ ਧਾਰੋ ਅਬੀ ਇਸ ਪਾਪੀ ਕਾ ਮੈਂ ਨਾਸ ਕਰਤਾ ਹੋਂ। ਹੇ ਮੇਰੇ ਨਿਜਾਤਮਾ ਐਸੇ ਸੁਣ ਕਰ ਜਟਾਯੂ

ਕੇ ਵਾਕ ਕਉ ਆਗੇ ਤੇ ਹਸ ਕਰ ਰਾਵਨ ਨੇ ਕਹਾ ਅਰੇ ਪੰਛੀਓਂ ਮੈਂ ਨੀਚ ਕਬੀ ਸਿੰਘ ਕੇ ਊਪਰ ਭਹੂਆਂ ਚਢਾਇ ਕਰ ਮੱਛਰ ਭੀ ਧਾਇਆ ਹੈ ਜੋ ਤੂੰ ਮੇਰੇ ਸਨਮੁਖ ਚਲਾ ਆਤਾ ਹੈਂ। ਅਰੇ ਸਠ ਤੂੰ ਜਾਨਤਾ ਨਹੀਂ ਮੈਂ ਦਸਕੰਧ ਹੋਂ ਮੇਰੇ ਭੈ ਕਰ ਸਰਬ ਦੇਵਤਾ ਪੜੇ ਕਾਂਪਤੇ ਹੈਂ। ਐਸੇ ਸੁਣ ਕਰ ਦਹਸਿਰ ਕੇ ਵਾਕ ਕੋ ਹੇ ਮੇਰੇ ਆਤਮਾ ਤਤ ਛਿਨ ਜਟਾਯੂ ਆਪਣੀ ਭੁਜਾ ਕੇ ਬਲਕਰ ਤਿਸਕੇ ਰਥ ਕੀ ਧੁਜਾ ਕਉ ਕਾਟਤਾ ਭਇਆ ਅਰ ਧਨਖ ਕੀ ਤੰਤੀ ਕੋ ਭੀ ਕਾਟ ਡਾਰਾ ਬਹੁੜੋ ਪਹੁੰਚਿਓਂ ਸਾਥ ਤਿਸਕੀ ਪਾਗ ਕਉ ਉਤਾਰ ਕਰ ਤਿਸ ਕੇ ਕੇਸਾਂ ਕਉ ਉਖਾੜਤਾ ਭਇਆ ਅਰ ਚੁੰਚੋਂ ਪਹੁਚਿਓਂ ਸਾਥ ਤਿਸਕੇ ਸਰੀਰ ਕਉ ਐਸਾ ਬਿਦੀਨ ਕੀਆ ਜਿਸਤੇ ਰਾਵਨ ਕਉ ਆਪਣੇ ਸਰੀਰ ਕੀ ਸੁਧ ਭੂਲ ਗਈ ਔਰ ਬਿਆਕੁਲ ਹੋਇ ਕਰ ਪ੍ਰਿਥਵੀ ਪਰ ਗਿਰ ਪੜਾ। ਐਸੇ ਰਾਵਣ ਕਉ ਗਿਰਾ ਹੂਆ ਦੇਖ ਕਰ ਜਟਾਯੂ ਜਗ ਮਾਤਾ ਕੇ ਪ੍ਰਤੀ ਕਹਤਾ ਭਇਆ ਹੇ ਮਾਤਾ ਜੀ ਅਬ ਤੁਮ ਕਿਸੀ ਆਨ ਠਾਹਰ ਮੈਂ ਦੋਇ ਘਟੀ ਜਾਇ ਨਿਵਾਸ ਕਰੋ ਜਬ ਲਗ ਮੈਂ ਇਸ ਪਾਪੀ ਕੇ ਪ੍ਰਾਣ ਨਹੀਂ ਲੇਤਾ। ਐਸੇ ਕਹ ਕਰ ਬਹੁੜ ਚੁੰਚ ਔਰ ਪਹੁੰਚਯੋਂ ਸਾਥ ਲਾਗਾ ਤਿਸ ਕੇ ਸਰੀਰ ਕਾ ਨਾਸ ਕਰਨੇ ਜਬ ਦੋ ਘੜੀ ਬਾਦ ਰਾਵਣ ਸੁਚੇਤ ਹੂਆ ਤਬ ਹਾਥ ਮੈਂ ਤੀਛਨ ਖੜਗ ਲੇ ਕਰ ਬਡੇ ਬੇਗ ਸਾਥ ਜਟਾਯੂ ਪਰ ਧਾਇਆ। ਹੇ ਮੇਰੇ ਆਤਮਾ ਤਿਸ ਕਾਲ ਮੇਂ ਦੋਨੋਂ ਕਾ ਯੁਧ ਪਰਸਪਰ ਐਸੇ ਹੂਆ ਜਿਸਕੇ ਕਹਣੇ ਕੋ ਮੇਰੀ ਬੁੱਧੀ ਸਮੂੱਥ ਨਹੀਂ ਹੋਇ ਸਕਤੀ। ਕਹਾਂ ਬੂਢਾ ਗੀਧ ਕਹਾਂ ਲੰਕਾ ਪਤ ਰਾਜਾ। ਪਰ ਸ੍ਰੀ ਰਾਮ ਚੰਦ ਜੀ ਕੀ ਕਿਰਪਾ ਕਰ ਐਸੀ ਦਸ਼ਾ ਰਾਵਣ ਕੀ ਗੀਧ ਨੇ ਕਰੀ ਜਿਸ ਕੋ ਨਭਚਾਰੀ ਦੇਵਤਾ ਦੇਖ ਕਰ ਧੰਨਜ ਧੰਨਜ ਕਹਤੇ

ਭਏ। ਹੇ ਮੇਰੇ ਨਿਜਾਤਮਾ ਜਬ ਲੜਤਾ ਲੜਤਾ ਬੂਢਾ ਗੀਧ ਜੁਆਨ ਕੈ ਆਗੇ ਹਾਰ ਹੀ ਗਿਆ ਤਬ ਕ੍ਰੋਧ ਕਰ ਰਾਵਣ ਨੇ ਖੜਗ ਹਾਥ ਮੇਂ ਲੇਕਰ ਤਿਸ ਗੀਧ ਕੇ ਦੋਨੋਂ ਪਰ ਕਾਟ ਦੀਏ। ਜਬ ਮੂਰਛਾ ਹੋਇ ਕਰ ਗੀਧ ਗਿਰ ਪੜਾ ਤਬ ਰਾਵਣ ਸੀਤਾ ਕੋ ਲੇਕਰ ਲੰਕਾ ਮੈਂ ਜਾਇ ਪ੍ਰਾਪਤ ਹੂਆ ਇਧਰ ਗੀਧ ਰਾਮ ਰਾਮ ਕਹਿ ਕਰ ਪਸਚਾਤਾਪ ਕਰਨੇਲਗਾ। ਔਰ ਆਪਣੇ ਮਨ ਕੋ ਲਾਗਾ ਧ੍ਰਿਕਾਰ ਦੇਣੇ ਕਿ ਹੇ ਮੇਰੇ ਮਨ ਤੈਨੇ ਕਿਆ ਕੀਆ ਮਾਤਾ ਜੀ ਕੋ ਛੁਡਾਇ ਭੀ ਨਾ ਲੀਆ ਔਰ ਬਨ ਮੈਂ ਜਾਇ ਕਰ ਰਾਮਚੰਦ੍ਰਜੀ ਕੋ ਮੈਨੇ ਖਬਰ ਭੀ ਨਾ ਕਰੀ ਐਸੀ ਭੂਲ ਮੇਰੇ ਤੇ ਹੋਇਪਰੀ। ਅਬ ਰਾਮਚੰਦਜੀ ਮੁਝਕੋਕਿਆਕਹੇਂਗੇ ਐਸੇ ਹੀ ਪਸਚਾਤਾਪ ਪੜਾ ਕਰਤਾ ਥਾ ਏਤੇ ਮੇਂ ਰਾਮਚੰਦ੍ਰ ਜੀ ਸੀਤਾ ਕੋ ਢੂੰਡਤੇ ਭਾਲਤੇ ਅਨਜ ਕੇ ਸਾਥ ਆਇ ਪ੍ਰਾਪਤ ਭਏ। ਹੇ ਮੇਰੇ ਆਤਮਾ ਜਬ ਆਪਣੇ ਜਨ ਕੋ ਘਾਇਲ ਹੋਇਆ ਹੂਆ ਰਾਮਚੰਦ ਜੀ ਨੇ ਪ੍ਰਿਥਵੀ ਪਰ ਪੜਾ ਦੇਖਾ ਤਬ ਪਰਮ ਦਿਆਲ ਹੋਇ ਕਰ ਆਪਨੇ ਨੇਤ੍ਰ ਜਲ ਕਰ ਪੂਰਨ ਕਰ ਲੀਏ ਔਰ ਗੀਧ ਕੇ ਸਰੀਰ ਪਰ ਹਾਥ ਕੋਮਲ ਫੇਰਤੇ ਭਏ। ਜਬ ਰਾਮਚੰਦ੍ਰ ਜੀ ਕਾ ਹਾਥ ਕਮਲ ਜਟਾਯੂ ਕੇ ਸਰੀਰ ਪਰ ਫਿਰਾ ਤਬ ਹੀ ਜਟਾਯੂ ਕੇ ਸਰੀਰ ਮੈ ਘਾਇਓਂ ਕੀ ਪੀੜਾ ਕਾ ਦੁਖ ਸਰਬ ਹੀ ਦੂਰ ਹੋਤਾ ਭਇਆ ਅਰ ਨੇਤ੍ਰ ਖੋਲ ਕਰ ਰਾਮ ਚੰਦ ਜੀ ਕਾ ਦਰਸ਼ਨ ਕਰਾ ਤਬ ਆਪ ਕੋ ਕ੍ਰਿਤ ਕ੍ਰਿਤ ਮਾਨਕੇ ਪਰਮ ਹਰਖ ਕੋ ਪ੍ਰਾਪਤ ਭਇਆ ਅਰ ਸਰਬ ਹੀ ਸਰੀਰ ਕੇ ਘਾਉ ਕੇ ਦੁਖ ਭੂਲ ਗਏ ਤਬ ਸੀਸ ਕੋ ਨਿਵਾਇ ਕਰ ਸੀਤਾ ਜੀ ਕੀ ਕਥਾ ਰਾਮਚੰਦ ਜੀ ਕੇ ਆਗੇ ਲਾਗਾ ਪ੍ਰਗਟ ਕਰਨੇ। ਹੇ ਸ਼੍ਰੀਰਾਮਚੰਦਜੀ ਲੰਕਾਪਤੀ ਰਾਵਣ ਸੀਤਾ ਜੀ ਕੋ ਲੇ ਗਿਆ ਹੈ ਔਰ ਮੇਰੀ ਐਸੀ

ਦਸ਼ਾ ਕਰ ਗਿਆ ਹੈ ਜੈਸੀ ਆਪ ਪੜੇ ਦੇਖਤੇ ਹੋ ਅਬ ਮੇਰੇ ਤੇ ਬਚਨ ਨਹੀਂ ਹੋਇ ਸਕਤਾ ਮੈਂ ਬੜਾ ਬਿਆਕਲ ਹੋਇ ਰਿਹਾ ਹੋਂ ਹੇ ਸ੍ਰੀ ਰਾਮਚੰਦ ਜੀ ਕੇਵਲ ਆਪ ਕੇ ਦਰਸ਼ਨ ਨਮਿਤ ਮੇਰੇ ਪ੍ਰਾਣ ਰਹੇ ਹੈਂ ਤਾਂਤੇ ਆਪ ਕਿਰਪਾ ਕਰ ਸੀਤਾ ਜੀ ਕੀ ਖਬਰ ਲੇਵੋ। ਹੇ ਸੁਆਮੀ ਰਾਮਚੰਦਜੀ ਸੀਤਾ ਕੀ ਬਿਪਤਾ ਮੇਰੇ ਤੇ ਬਰਨਨ ਨਹੀਂ ਕਰੀ ਜਾਂਦੀ ਜੈਸੇ ਡਾਰ ਤੇ ਬਿਛੜੀ ਕੂੰਜ ਬਿਰਲਾਪ ਕਰਤੀ ਹੈ ਜੈਸੇ ਜਲ ਤੇ ਬਿਛੜੀ ਮੀਨ ਦੁਖੀ ਹੋਇ ਕਰ ਤੜਫਤੀ ਹੈ ਤੈਸੇ ਸੀਤਾ ਆਪਕੇ ਚਰਨੋਂ ਤੇ ਬਿਛੜੀ ਹੂਈ ਪਰਮ ਦੁਖ ਕੋ ਪ੍ਰਾਪਤ ਹੋਇ ਰਹੀ ਹੈ ਤਾਂਤੇ ਆਪ ਕਿਰਪਾ ਕਰ ਛੇਤੀ ਹੀ ਸੀਤਾ ਕੀ ਸਾਰ ਲਵੋ। ਐਸੇ ਕਹਕਰ ਦੋਨੋਂ ਨੇਤ੍ਰ ਜਲ ਕੇ ਜਟਾਯੂ ਭਰ ਕਰ ਪਰਾਣ ਤਿਆਗਣੇ ਕੀ ਇਛਾ ਕਰਤਾ ਭਯਾ ਅਰ ਰਾਮਚੰਦ੍ਰ ਜੀ ਕੇ ਚਰਨੋਂ ਕਾ ਧਿਆਨ ਕਰ ਲਾਗਾ ਰਾਮ ਰਾਮ ਉਚਾਰਨੇ। ਹੇ ਮੇਰੇ ਨਿਜਾਤਮਾ ਜਬ ਰਾਮਚੰਦ੍ਰ ਜੀ ਨੇ ਐਸੀ ਬਿਵਸਥਾ ਜਟਾਯੂ ਕੀ ਦੇਖੀ ਤਬ ਸੁਖ ਨਿਧਾਨ ਕਹਤੇ ਭਏ ਹੇ ਜਟਾਯੂ ਤੂੰ ਮੇਰਾ ਨਿਜਭਗਤ ਹੈਂ ਅਰ ਮੁਝ ਕੋ ਪਰਾਣਾਂ ਤੇ ਭੀ ਪਿਆਰਾ ਹੈਂ। ਤਾਂਤੇ ਜੇਕਰ ਤੇਰੀ ਇਛਾ ਸਰੀਰ ਕੇ ਰਾਖਣੇ ਕੀ ਹੈ ਤਬ ਚਾਰੋਂ ਜੁਗ ਹੀ ਸਰੀਰ ਕੋ ਰਾਖ ਅਰ ਸਰਬ ਸੁਖ ਯਾ ਸੰਸਾਰ ਕੇ ਭੋਗ। ਹੇ ਮੇਰੇ ਆਤਮਾ ਐਸੇ ਸੁਣ ਕਰ ਰਾਮਚੰਦ੍ਰ ਜੀ ਕੇ ਵਾਕ ਕੋ ਬਹੁੜ ਸੀਸ ਨਿਵਾਇ ਕਰ ਜਟਾਯੂ ਨੇ ਕਹਾ ਹੇ ਪ੍ਰਾਣੋਂ ਕੇ ਨਾਥ ਹੇ ਸਰਬ ਕੇ ਸਾਥ ਹੇ ਦੀਨਬੰਧੂ ਹੇ ਸਦ.ਬਖਸ਼ਿੰਦ ਹੇ ਸਦਾ ਮੇਹਰਬਾਨ ਆਪ ਸਰਬ ਸ਼ਕਤੀ ਸਮ-ਰਥ ਹੋ ਜੈਸੇ ਚਾਹੋ ਤੈਸੇ ਆਪ ਕਰ ਸਕਤੇ ਹੋ ਇਸ ਮੈਂ ਸੰਦੇਹ ਕਾਈ ਨਹੀ। ਹੇ ਦਾਸੋਂ ਕੇ ਸਹਾਇਕ ਸ੍ਰੀ ਰਾਮਚੰਦ੍ਰ ਜੀ ਆਪ ਕੇ ਨਾਮ ਕੋ ਸਿਮਰ ਕਰ ਮਹਾਂ ਅਧਮ ਪਾਪੀ ਅੰਤ ਕੇ ਸਮੇ. ਪਰਮ

ਪਦ ਕੌ ਪ੍ਰਾਪਤ ਹੋਤੇ ਹੈਂ ਤਾਂਤੇ ਮੇਰੇ ਤੋ ਬਡੇ ਹੀ ਭਾਗ ਹੈਂ ਜਿਸ ਕੇ ਨੇਤ੍ਰ ਕੇ ਆਗੇ ਪਰਮ ਪਾਵਨ ਸਰੂਪ ਸਿਆਮਘਨ ਬਿਰਾਜ ਮਾਨ ਹੈਂ ਹੇ ਤੀਨੋ ਗੁਣੋਂ ਤੇ ਪਰੇ ਹੇ ਵਿਭੂ ਰੂਪ ਹੇ ਸ੍ਵੈਪ੍ਰਕਾਸ ਹੇ ਸਰਬ ਕੇ ਆਤਮਾ। ਜਿਸ ਪਰ ਆਪ ਕ੍ਰਿਪਾਲ ਹੋਵੇ ਤਿਸਕੋ ਸਰਬ ਕੇ ਵਸਤ ਦੁਲਭ ਪ੍ਰਾਪਤ ਹੋਇ ਜਾਤੀ ਹੈ। ਦੁਰਲਭ ਕੋਈ ਨਹੀਂ। ਹੇ ਸ੍ਰੀ ਰਾਮਚੰਦ ਜੀ ਆਪਣੀ ਅਨੁਗ੍ਰਹ ਕਰ ਆਪਣੇ ਦਾਸਕੋ ਆਪਣਾ ਨਾਮ ਬਖਸ਼ੋ। ਐਸੇ ਕਹਿ ਕਰ ਜਟਾਯੂ ਰਾਮ ਰਾਮ ਰਾਮ ਕਹਿਤਾ ਭਇਆ। ਤਬ ਰਾਮਚੰਦ ਜੀ ਐਸਾ ਬਚਨ ਉਸਤਤ ਕਾ ਪ੍ਰੇਮ ਰਸ ਭਿੰਨਾਂ ਸੁਣ ਕਰ ਪਰਮ ਪ੍ਰਸੰਨਹੋ ਕਰ ਜਟਾਯੂ ਪ੍ਰਤੀ ਕਹਾ। ਹੇ ਮੇਰੇ ਭਗਤ ਅਬ ਤੂੰ ਮੇਰਾ ਸਰੂਪ ਧਾਰ ਕਰ ਮੇਰੇ ਪੁਰ ਵਿਖੇ ਜਾਇ ਨਿਵਾਸ ਕਰ। ਐਸੇ ਸੁਣਤੇ ਹੀ ਜਟਾਯੂ ਨੇਤ੍ਰ ਮੂੰਦਕਰ ਰਾਮਚੰਦ ਜੀ ਕੇ ਸਰੂਪ ਕੋ ਹਿਰਦੇ ਮੈਂ ਧਾਰ ਕਰ ਸਰੀਰ ਕਾ ਤਿਆਗ ਕਰਤਾ ਭਯਾ। ਹੇ ਮੇਰੇ ਨਿਜਾਤਮਾ ਤਿਸੀ ਖਿਣ ਜਟਾਯੂ ਚਤ੍ਰ ਭੁਜ ਰੂਪ ਧਾਰ ਕਰ ਬਸਤ੍ਰ ਭੂਖਣੋਂ ਸੰਜੁਗਤ ਹੋਇ ਕਰ ਸੁੰਦਰ ਬਿਬਾਣ ਪਰ ਬੈਠ ਕਰ ਬੈਕੁੰਠ ਮੈਂ ਜਾਇ ਪ੍ਰਾਪਤ ਭਯਾ। ਬਹੁਰ ਤਿਸਕੇ ਪੀਛੇ ਜਟਾਯੂ ਕੀ ਦਾਹਿ ਕਿਰਯਾ ਪਿਤਾ ਵਤ ਕਰਕੇ ਸਰਬ ਗੀਧੋਂ ਕੋ ਪਾਲ ਕਰ ਪ੍ਰਸੰਨ ਕਰਤੇ ਭਏ। ਹੇ ਮੇਰੇ ਨਿਜਾਤਮਾਂ ਦੇਖ ਭਗਤੀ ਕਾ ਪ੍ਰਭਾਵ ਕਹਾਂ ਨੀਚ ਜਾਤ ਪੰਛੀ ਮਾਸ ਕਾ ਭੱਖੀ ਕਹਾਂ ਬੈਕੁੰਠ ਕੀ ਪ੍ਰਾਪਤੀ ਜਿਸਕੋ ਜੋਗੀ ਭੀ ਸੁਲਭ ਨਹੀ ਪਰਾਪਤ ਹੋਇ ਸਕਤੇ ਐਸਾ ਪਰਤਾਪ ਰਾਮ ਰਾਮ ਕਹਿਣੇ ਕਾ ਹੈ। ਤਾਂਤੇ ਤੂੰ ਭੀ ਸਾਖੀਆਂ ਹੀ ਸੁਨਤਾ ਨਾ ਜਾਇ ਕਿਸੀ ਸਮੈਂ ਤੋ ਹਰੇ ਰਾਮ ਹਰੇ ਰਾਮ ਰਾਮ ਰਾਮ ਕਹੁ ਤੇਰੇ ਕਾਮ ਆਵੇਗਾ॥੧॥੯੯॥੧੦੨॥

ਇਤਿ ਸ੍ਰੀ ਗੁਰ ਭਗਤਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਟਾਯੂ ਗੀਧ ਜੀਕੀ ਸਾਖੀ ਵਰਨਨੰ ਨਾਮ ਸਤਵੰਜਵੋਂ ਉਪਾਖਿਆਨ ॥੫੭॥

# ਅਬ ਅਠਵੰਜਵੋਂ ਅਧਯਾਯ ਲਿਖਯਤੇ

ਆਗੇ ਸਾਖੀ ਹਨੂਮਾਨ ਜੀ ਕੀ ਚਲੀ

ੴ ਸਤਿਗੁਰਪ੍ਰਸਾਦਿ ॥

ਨਿਜਾਤਮਾਓਂ ਵਾਚ ॥ ਹੇ ਤ੍ਰਿਕਾਲ ਦਰਸੀ ਜੀ ਹਨੂਮਾਨ ਭੀ ਬਾਂਦਰ ਜਾਤ ਹੂਆ ਹੈ ਸੋ ਬਾਂਦਰੋਂ ਕੀ ਜਾਤ ਮਹਾਂ ਚੰਚਲ ਚਪਲ ਅਪਵਿਤਰ ਹੋਤੀ ਹੈ ਸੋ ਸਰਬ ਜਗਤ ਕੇ ਪੂਜਨੇ ਯੋਗ ਭਗਤੋਂ ਮੈਂ ਮੁਖ ਕੈਸੇ ਹੂਆ ਹੈ, ਇਸਕੀ ਭੀ ਸਾਖੀ ਕਿਰਪਾ ਕਰ ਮੇਰੇ ਤਾਈਂ ਕਹੋ॥੧॥

ਆਤਮਦਰਸੀਓਵਾਚ॥ 'ਹਨੂਮਾਨਸਰ ਗਰੜ ਸਮਾਨਾ' ਹੇ ਮੇਰੇ ਮਨ 'ਸੁਣਿ ਸਖੀ ਮਨ ਜਪਿ ਪਿਆਰ।' ਇਸਕੀ ਸਾਖੀ ਭੀ ਤੂੰ ਮੇਰੇ ਤੇ ਸੁਣ। ਜੇਤਾ ਪ੍ਰਤਾਪ ਜੇਤਾ ਜਸ ਕੀਰਤੀ ਜੇਤਾ ਸੁਖ ਜੇਤੀ ਵਡਿਆਈ ਜੇਤਾ ਮਾਨ ਆਦਰ ਜੇਤੀ ਪੂਜਾ ਯਾ ਸੰਸਾਰ ਮੇਂ ਹੈ। ਹੇ ਮੇਰੇ ਆਤਮਾਂ ਸਰਬ ਰਾਮ ਨਾਮ ਪ੍ਰਤਾਪ ਬੀਂ ਹੈ ਔਰ ਕਿਸੀ ਕੀ ਨਹੀ ਹੇ ਨਿਜਾਤਮਾਂ ਤੈਨੇ ਨਹੀ ਸ੍ਰੀ ਗੁਰ ਵਾਕ ਸੁਣਿਆ ਹੂਆ। ਜਿਨ ਜਿਨ ਨਾਮ ਧਿਆਇਆ ਤਿਨਕੇ ਕਾਜ ਸਰੇ ॥ ੧ ॥ ਤਾਂਤੇ ਨਾਮ ਹੀ ਕੀ ਉਪਮਾ ਹੈ ਤੂੰ ਭੀ ਨਾਮ ਜਪ ਪਰੇਮ ਕਰਕੇ ਤੁਝਕੋ ਭੀ ਭੁਗਤ ਮੁਕਤ ਜੁਗਤ ਸਰਬ ਹੀ ਪ੍ਰਾਪਤ ਹੋਵੇਂਗੀ। ਕਾਹੇ ਕੋ ਚਿੰਤਾ ਕਰਤਾ ਹੈਂ ਅਬ ਤੂੰ ਮੇਰੇ ਤੇ ਸਾਖੀ ਸੁਣ। ਹੇ ਮੇਰੇ ਆਤਮਾ ਜਬ ਸ੍ਰੀ ਰਾਮਚੰਦ੍ਰ ਜੀ ਰਾਵਣ ਕੋ ਮਾਰਕੈ ਲੰਕਾ ਮੈਂ ਜੀਤ ਪਾਈ ਤਬ ਦੋਨੋਂ ਹਾਥ ਜੋੜਕੇ ਭਭੀਛਨ ਨੇ ਬੇਨਤੀ ਕਰੀ। ਹੇ ਤ੍ਰਿਲੋਕੀਪਤ ਹੇ ਸਰਬ ਕੇ ਸਨੇਹੀ ਆਪ ਕਿਰਪਾ ਕਰ ਲੰਕਾ ਮੈਂ ਪ੍ਰਵੇਸ਼ ਕਰੀਏ। ਐਸੇ ਸੁਣ ਕਰ ਸ੍ਰੀ ਰਾਮਚੰਦ੍ਰ ਜੀ ਨੇ ਕਹਾ। ਹੇ ਪਰਮ ਪਿਆਰੇ

ਮੁਝਕੋ ਪਿਤਾ ਜੀਕੀ ਆਗਿਆ ਨਹੀ ਨਗਰ ਮੈਂ ਪਰਵੇਸ਼ ਕਰਨੇ ਕੀ। ਚਉਦਾਂ ਬਰਖ ਬਨ ਮੈਂ ਹੀ ਰਹਣੇ ਕੀ ਆਗਿਆ ਹੈ।ਤਾਂਤੇ ਤੂੰ ਲਛਮਨ ਕੋ ਸਾਥ ਲੇਕਰ ਅੰਗਦ ਹਨੂਮਾਨ ਸਹਤ ਲੰਕਾ ਮੈਂ ਜਾਓ ਮੇਰਾ ਬਚਨ ਫੇਰਨਾ ਨਹੀ । ਹੇ ਨਿਜਾਤਮਾ ਐਸੇ ਸੁਣ ਕਰ ਰਾਮ ਚੰਦ੍ਰ ਜੀ ਕਾ ਬਚਨ ਸਤ ਬਚਨ ਕਹਿਕੇ ਅੰਗਦ ਹਨੂਮਾਨ ਜਾਮਵੰਤ ਨਲ ਨੀਲ ਸੁਗਰੀਵ ਲਛਮਨ ਸਹਤ ਲੰਕਾ ਮੈਂ ਪਰਵੇਸ਼ ਕਰਤਾ ਭਇਆ। ਤਬ ਲੰਕਾ ਮੈ ਜਾਇ ਕਰ ਰਾਮਚੰਦ੍ਰ ਜੀ ਕੀ ਦੋਹੀ ਫੇਰ ਦਈ। ਅਰ ਬਡਾ ਭਾਰੀ ਉਤਸਾਹ ਲੰਕਾ ਮੈਂ ਕੀਆ ਅਰ ਜਹਾਂ ਕਹਾਂ ਜੈ ਰਾਮਚੰਦ੍ਰ ਜੀ ਕੀ ਜੈ ਰਾਮਚੰਦ੍ਰ ਜੀ ਕੀ ਐਸੇ ਹੀ ਅਵਾਜ ਰਾਖਸ਼ ਬੰਦਰ ਆਦਕੋਂ ਕੇ ਮੁਖ ਤੇ ਗਲੀ ਕੂਚੇ ਬਜਾਰ ਮੈਂ ਸੁਣਾਈ ਦੇਵਣੇ ਲਗੀ। ਤਿਸਕੇ ਅਨੰਤਰ ਜੋ ਤਿਨਕੇ ਸਾਥ ਗਏ ਸੋ ਅੰਗਦ ਹਨੂਮਾਨ ਆਦੀ ਤਿਨ ਕਾ ਬਡਾ ਭਾਰੀ ਆਦਰ ਸਨਮਾਨ ਕੀਆ । ਤਿਸਕੇ ਅਨੰਤਰ ਬਹੁਤ ਸੀ ਪੂਜਾ ਭੇਟਾ ਲੇਕਰ ਮੰਤਰੀ ਕੇ ਸਹਤ ਭਭੀਛਨ ਆਇ ਰਾਮ ਚੰਦ ਜੀ ਕੇ ਚਰਨੋਂ ਮੈਂ ਮਸਤਕ ਰਾਖਿਆ ਔਰ ਬਹੁਤ ਸੀ ਰਤਨ ਮਣੀ ਹੀਰਾ ਰਾਮ ਚੰਦ ਜੀ ਕੀ ਭੇਟਾ ਕਰੀ । ਜਬ ਸਰਬ ਭੇਟਾ ਕੋ ਰਾਮ ਚੰਦ ਜੀ ਨੇ ਦੇਖਿਆ ਤਬ ਤਿਨ ਮੈਂ ਏਕ ਮਹਾਂ ਸੁੰਦਰ ਰਮਣੀਕ ਮਨ ਕੇ ਮੋਹਨ ਹਾਰੀ ਮਾਲਾ ਦੇਖੀ। ਤਿਸ ਮਾਲਾ ਕੋ ਹਾਥ ਮੈਂ ਲੇਕਰ ਰਾਮ ਚੰਦ ਜੀ ਬੋਲੇ, ਹੇ ਭਭੀਛਨ ਇਹ ਮਾਲਾ ਕਹਾਂ ਤੇ ਆਈ ਹੈ । ਇਹ ਵਾਰਤਾ ਸੁਣ ਕਰ ਭਭੀਛਨ ਨੇ ਕਹਾ ਹੇ ਸ੍ਰੀ ਰਾਮ ਚੰਦ੍ਰ ਜੀ ਜਬ ਰਾਵਣ ਵਰਨ ਕੁਬੇਰ ਇੰਦਰ ਕੋ ਜੀਤ ਕਰ ਸਮੁੰਦਰ ਕੇ ਜੀਤਨੇ ਕਉ ਗਿਆ ਤਬ ਆਗੇ ਤੇ ਸਮੁੰਦ੍ਰ ਹਾਥ ਜੋੜ ਕਰ ਬਹੁਤ ਸੀ ਭੇਟ ਲੇਕਰ ਇੰਸ ਮਾਲਾ ਯੁਕਤ ਆਇ ਰਾਵਣ ਕੀ ਸਰਣ ਕੋ ਸਿਧ ਪ੍ਰਾਪਤ ਭਇਆ । ਹੇ ਸ੍ਰੀ ਰਾਮ ਚੰਦ੍ਰ

ਜੀ ਆਗੇ ਤੇ ਰਾਵਣ ਤਿਸ ਕਉ ਝਿੜਕ ਕੈ ਆਪਨੀ ਈਨ ਮਨਾਇ ਕਰ ਲੰਕਾ ਮੈਂ ਆਇ ਪ੍ਰਾਪਤ ਹੂਆ । ਸੋ ਅਬ ਇਹ ਮਾਲਾ ਰਾਵਨ ਕੇ ਭੰਡਾਰਨ ਤੇ ਨਿਕਸੀ ਹੈ ਜਿਸ ਕੇ ਸਮਾਨ ਇੰਦ੍ਰ ਕੇ ਪਾਸ ਭੀ ਨਹੀਂ । ਤਾਂਤੇ ਐਸੀ ਰਮਣੀਕ ਮਨ ਕੋ ਹਿਰਨੇ ਹਾਰੀ ਮਾਲਾ ਉਤਮ ਜਾਨ ਕਰ ਦਾਸ ਨੇ ਆਪ ਕੇ ਚਰਨੋਂ ਕੀ ਭੇਟਾ ਆਨ ਕਰੀ ਹੈ ਇਸਕੋ ਅਬ ਆਪ ਗ੍ਰਹਣ ਕਰੀਏ । ਹੇ ਨਿਜਾਤਮਾ ਐਸੇ ਸੁਣ ਕਰ ਰਾਮ ਚੰਦ੍ਰ ਜੀ ਪ੍ਰਸੰਨ ਹੋਇਕੈ ਸਰਬ ਸਭਾ ਕੀ ਓਰ ਦੇਖਤੇ ਭਏ । ਜਬ ਰਾਮ ਚੰਦ੍ਰ ਜੀ ਕੇ ਹਾਥ ਮੈ ਮਾਲਾ ਸਰਬ ਸਭਾ ਕੇ ਨਿਵਾਸੀਓਂ ਨੇ ਦੇਖੀ ਤਬ ਸਰਬ ਕਾ ਚਿਤ ਲੁਭਤ ਹੋਇਕਰ ਆਪੋ ਆਪਨੀ ਤਰਫ ਕੋ ਖੈਂਚਣੇ ਲਗੇ । ਹੇ ਮੇਰੇ ਆਤਮਾ ਐਸੇ ਦੇਖਤੇ ਦੇਖਤੇ ਸਰਬ ਸਭਾ ਕੇ ਜਨੋਂ ਕੀ ਓਰ ਅੰਜਨੀ ਕੁਮਾਰ ਕੀ ਓਰ ਰਾਮ ਚੰਦ੍ਰ ਜੀ ਕਾ ਧਿਆਨ ਜਾਇ ਪੜਾ । ਤਬ ਕਿਆ ਦੇਖੇਂ ਕਿ ਸ਼ਾਂਤ ਰੂਪ ਚਿਤ ਨੇਤ੍ਰ ਨੀਚੇ ਕਰੇ ਹੂਏ ਮਨ ਕਰ ਅਚਾਹਿ ਰਾਮ ਚੰਦ੍ਰ ਜੀ ਕੇ ਚਰਨੋਂ ਕੀ ਓਰ ਧਿਆਨ ਲਾਇ ਰਿਹਾ ਹੈ । ਹੇ ਮੇਰੇ ਆਤਮਾ ਐਸੇ ਜਾਣ ਕਰ ਰਾਮ ਚੰਦ੍ਰ ਜੀ ਪ੍ਰਸੰਨ ਚਿਤ ਹੋਇ ਕਰ ਮਾਲਾ ਅੰਜਨੀ ਕੁਮਾਰ ਕੇ ਕੰਠ ਮੈਂ ਪਾਇ ਦੇਤੇ ਭਏ ਜਬ ਮਾਲਾ ਹਨੂਮਾਨ ਜੀ ਕੇ ਕੰਠ ਮੈਂ ਪੜੀ ਤਬ ਅਸਚਰਜ ਸਾ ਹੋਇ ਕਰ ਹਨੂਮਾਨ ਮਾਲਾ ਕੰਠ ਤੇ ਉਤਾਰ ਲੇਤਾ ਭਇਆ । ਔਰ ਏਕ ਮਣੀ ਤਾਗੇ ਤੇ ਨਿਕਾਸ ਕਰ ਪਥਰ ਕੇ ਊਪਰ ਰਾਖਕੇ ਦੂਸਰੇ ਪਥਰ ਸਾਥ ਫੋੜ ਦਈ ਐਸੇ ਹੀ ਏਕ ਏਕ ਮਣੀ ਕਰ ਸਰਬ ਹੀ ਮਾਲਾ ਕਾ ਨਾਸ ਕਰ ਦੀਆ । ਤਬ ਸਭਾ ਕੇ ਲੋਕ ਦੇਖ ਕਰ ਬਡੇ ਬਿਸਮੈ ਕਉ ਪ੍ਰਾਪਤ ਭਏ । ਹੇ ਨਿਜਾਤਮਾ ਤਿਸ ਸਭਾ ਮੈਂ ਭਭੀਛਨ ਕਾ ਮੰਤ੍ਰੀ ਬਡਾ ਪ੍ਰਧਾਨ ਬੁਧੀਮਾਨ ਇਸ ਕਉਤਕ ਕੋ ਦੇਖ ਕਰ ਬੋਲਾ ।

ਹੇ ਭਾਈ ਜਨਹੁ ਕਿਆ ਹੂਆ ਜੋ ਪ੍ਰਭੂ ਰਘਬੀਰ ਜੀ ਨੇ ਯਾ ਪਰ ਭਾਰੀ ਕਿਰਪਾ ਕਰੀ ਹੈ ਅੰਤ ਕੋ ਬਾਨਰ ਜਾਤ ਗਵਾਰ ਹੀ ਹੈ ਇਹ ਕਿਆ ਜਾਨੈ ਐਸੇ ਰਤਨੋਂ ਕੀ ਸਾਰ। ਹੇ ਮੇਰੇ ਆਤਮਾ ਐਸੇ ਸੁਣ ਕਰ ਪ੍ਰਧਾਨ ਜੀ ਕੇ ਵਾਕ ਕੋ ਅੰਗਦ ਜੀ ਨੇ ਕਹਾ ਹੇ ਹਨੂਮਾਨ ਇਹ ਤੈਨੇ ਕਿਆ ਕੀਆ ਅਮੋਲਕ ਰਤਨੋਂ ਕੋ ਫੋੜ ਕਰ ਨਾਸ ਕਰ ਦੀਆ। ਤਬ ਆਗੇ ਤੇ ਹਨੂਮਾਨ ਬੋਲਾ ਹੇ ਅੰਗਦ ਅਬ ਤੂੰ ਮੇਰੇ ਹਿਰਦੇ ਕੀ ਵਾਰਤਾ ਸੁਣ। ਜਿਸ ਪਦਾਰਥ ਮੈਂ ਜਿਸ ਧਨ ਮੈਂ ਜਿਸ ਤਨ ਮੈਂ ਜਿਸ ਵਸਤੂ ਮੈਂ ਰਾਮ ਨਾਮ ਅੰਕ ਨਹੀਂ ਸੋ ਤਨ ਧਨ ਕਲੰਕ ਰੂਪ ਹੈ ਤਿਸ ਕਾ ਰਾਖਣਾ ਕਿਸੀ ਅਰਥ ਨਹੀਂ ਐਸੇ ਜਾਣ ਕਰ ਮੈਨੇ ਨਿਸੰਕ ਹੀ ਤੋੜ ਡਾਰੀ ਹੈ। ਹੇ ਨਿਜਾਤਮਾ ਐਸੇ ਸੁਣ ਕਰ ਵਹੁੜ ਮੰਤ੍ਰੀ ਦੋਨੋਂ ਹਾਥ ਜੋੜ ਕਰ ਸੀਸ ਕਉ ਝੁਕਾਇ ਕਰ ਬੋਲਾ ਹੇ ਹਨੂਮਾਨ ਮਣੀਓਂ ਮੈਂ ਧਨ ਮੈਂ ਤਨ ਮੈਂ ਰਾਮ ਨਾਮ ਕਹਾਂ ਰਾਮ ਨਾਮ ਤੋ ਬੇਦੋਂ ਸ਼ਾਸਤਰੋਂ ਮੈਂ ਹੈ ਤੈਨੇ ਤੋ ਬਿਅਰਥ ਹੀ ਮਣੀਓਂ ਕਾ ਨਾਸ਼ ਕਰ ਦੀਆ। ਦਾਮ ਚਾਮ ਮੈਂ ਰਾਮ ਨਹੀ ਹੋਤਾ। ਹੇ ਮੇਰੇ ਆਤਮਾ ਐਸੇ ਸੁਣ ਕਰ ਪ੍ਰਧਾਨਕੇ ਵਾਕ ਕੋ ਨਾਂ ਸੁਖਾਨੀ ਏਹ ਬਾਤ ਹਨੂਮਾਨ ਜੀ ਕੇ ਚਿਤ ਮੈਂ। ਤਬ ਤਤਕਾਲ ਹੀ ਆਪਣੇ ਨਖੋਂ ਸਾਥ ਅਪਨੀ ਤੁਚਾ ਕਉ ਫਾੜ ਕਰ ਭਰੀ ਸਭਾ ਮੈਂ ਸਰਬ ਕੋ ਦਿਖਾਵਤ ਭਇਆ। ਸੋ ਕਿਆ ਦਿਖਾਇਆ ਹੇ ਮੇਰੇ ਆਤਮਾ ਤਿਸਕੋ ਤੂੰ ਸੁਣ। ਜੇਤਾ ਸਰੀਰ ਹਨੂਮਾਨ ਜੀਕਾ ਹੈ ਨਖ ਸਿਖ ਪ੍ਰਯੰਤ ਤਿਸਕੇ ਭੀਤਰ ਰੋਮ ਰੋਮ ਮੈਂ ਰਾਮ ਹਰੇ ਰਾਮ ਹੀ ਲਿਖਿਆ ਹੂਆ ਹੈ ਕਾਈ ਜਾਗਾ ਭੀ ਰਾਮ ਰਾਮ ਬਿਨਾਂ ਖਾਲੀ ਨਹੀਂ ਜੈਸੇ ਕਪੜੇ ਮੈਂ ਓਤ ਪੋਤ ਸੂਤਰ ਹੀ ਹੈ ਤੈਸੇ ਹਨੂਮਾਨ ਜੀ ਕਾ ਸਰੀਰ ਅਸਤੀ ਨਾੜੀ ਤੁਚਾ ਰੋਮ ਤੇ ਲੇਕਰ ਰਾਮ ਰਾਮ

ਰਾਮ ਹੀ ਕਾ ਇਨਾ ਹੂਆ ਹੈ। ਐਸੇ ਸਰਬ ਸਭਾ ਦੇਖ ਕਰ ਮੁਖ ਮੋਂ ਅੰਗਰੀ ਡਾਰ ਕਰ ਅਸਚਰਜ ਹੈਰਾਨ ਹੋਇ ਗਏ। ਹੇ ਮੇਰੇ ਨਿਜਾਤਮਾ ਜਬ ਸ੍ਰੀ ਰਾਮਚੰਦ੍ਰ ਜੀ ਨੇ ਐਸਾ ਪ੍ਰੇਮ ਕਾ ਪਰਭਾਵ ਅਤੀ ਭਗਤੀ ਪੂਰਵਕ ਹਨੂਮਾਨ ਜੀਕਾ ਦੇਖਾ ਤਬ ਪ੍ਰਸੰਨ ਹੋਇ ਕਰ ਭੁਜਾ ਪਸਾਰਕੇ ਅਤੀ ਸਨੇਹ ਕਰ ਪੂਰਨ ਨੇਤ੍ਰ ਜਿਨਕੇ ਜਲ ਕਰ ਹੋਇ ਗਏ ਐਸੇ ਪ੍ਰੇਮ ਮੇਂ ਭੀਗੇਹੂਏ ਹਨੂਮਾਨਜੀ ਕੋ ਕੰਠਸਾਥ ਲਗਾਇ ਲੇਤੇ ਭਏ। ਹੇ ਮੇਰੇ ਨਿਜਾਤਮਾ ਜਬ ਹਨੂਮਾਨ ਜੀਕਉ ਰਾਮਚੰਦ੍ਰ ਜੀ ਨੇ ਕੰਠ ਸਾਥ ਲਗਾਇਆ ਤਬ ਸਰਬ ਬਿਖਮਤਾ ਫਾਟੇ ਸਰੀਰ ਕੀ ਪੀੜਾ ਯੁਕਤ ਤਤਖਿਨ ਹੀ ਅੰਜਨੀ ਕੁਮਾਰ ਕੀ ਦੂਰ ਹੋਤੀ ਭਈ ਅਰ ਮਹਾਂ ਸੁੰਦਰ ਸਰੀਰ ਦਾਮਨੀਵਤ ਪ੍ਰਕਾਸ਼ਮਾਨ ਉੱਜਲ ਨਵੀਨ ਸੋਭਾ ਸੰਜੁਗਤ ਹੋਤਾ ਭਇਆ ਹੇ ਮੇਰੇ ਨਿਜਾਤਮਾਂ ਐਸਾ ਕਉਤਕ ਅਸਚਰਜ ਕਾ ਜਬ ਸਰਬ ਲੋਕੋਂ ਨੇ ਦੇਖਾ ਤਬ ਤਿਸੀ ਖਿਨ ਦੇਵਤਾ ਅਕਾਸ ਤੇ ਫੂਲੋਂ ਕੀ ਬਰਖਾ ਕਰਤੇ ਭਏ। ਅਰ ਜੈ ਜੈ ਜੈ ਸ੍ਰੀ ਰਾਮਚੰਦ੍ਰ ਜੀ ਕੀ ਉਚਾਰਤੇ ਭਏ। ਹੇ ਮੇਰੇ ਆਤਮਾ ਦੇਖ ਤੂੰ ਭਗਤੀਕਾ ਪ੍ਰਤਾਪ ਕਹਾਂ ਬਾਂਦਰ ਨੀਚ ਜਾਤ ਕਹਾਂ ਰਾਮਚੰਦ੍ਰ ਜੀ ਕਾ ਕੰਠ ਲਾਵਣਾਂ ਕਹਾਂ ਤੁਚਾ ਕਾ ਫਾੜ ਕਰ ਦਿਖਾਵਣਾ ਕਹਾਂ ਰਾਮ ਰਾਮ ਰਾਮ ਕਾ ਅੰਕ ਸਰੀਰ ਮੇਂ ਪ੍ਰਗਟ ਕਰਨਾਂ ਕਹਾਂ ਐਸੇ ਰਤਨੋਂ ਮਣੀਓਂ ਤੇ ਉਪ-ਰਾਮ ਹੋਵਣਾ ਇਹ ਸਰਬ ਪ੍ਰਭਾਵ ਭਗਤੀ ਕਾ ਹੈ। ਤਾਂਤੇ ਐਸੀਆਂ ਕਥਾਂ ਅਨੇਕ ਹੀ ਹਨੂਮਾਨ ਜੀ ਕੀਆਂ ਹੈਂ ਸੋ ਜੋ ਕੋਈ ਪਰੇਮ ਭਗਤ ਧਾਰ ਕਰ ਇਨ ਸਾਖੀਆਂ ਕਉ ਪੜੇ ਸੁਨੈਗਾ ਸੋ ਸੰਸਾਰ ਰੂਪੀ ਸਿੰਧ ਤੇ ਪਾਰ ਹੋਵੇਗਾ ਯਾਂਮੇਂ ਸੰਸਾ ਨਹੀ ਕਰਨਾ। ਹੇ ਮੇਰੇ ਨਿਜਾਤਮਾਂ ਤੈਨੇ ਜੋ ਪੁਛਿਆ ਥਾ ਐਸਾ ਪਰਤਾਪੀ ਤੇਜਸਵੀ ਤੀਨੋਂ ਲੋਕੋਂ ਕਰ ਪੂਜਨੇ ਯੋਗ ਹਨੂਮਾਨ ਕੈਸੇ ਹੂਆ ਸੋ ਰਾਮ

ਰਾਮ ਰਾਮ ਜਪਣੇ ਕਰ ਹੂਆ ਤਾਂਤੇ ਤੂੰਭੀਸਾਖੀਆਂ ਹੀ ਨਾਸੁਨਤਾ ਜਾਇ ਵਾਸਦੇਵ ਦੀਨ ਬੰਧੂ ਕਰਨਾ ਭਿੰਨੇ ਰਾਮ ਰਾਮ ਕਿਸੀ ਕਾਲ ਤੌ ਆਪਣੇ ਮੁਖ ਸੈ ਕਹੋ ਤੋ ਤੇਰਾ ਭੀ ਭਲਾ ਹੋਵੈ ਅਤੇ ਮੇਰਾ ਭੀ ਭਲਾ ਹੋਵੇ। ਅਤੇ ਮੇਰਾ ਕਹਿਣਾ ਭੀ ਤੇਰੇ ਪ੍ਰਤੀ ਸੁਫਲ ਹੋਵੇ, ਹਰੇ ਰਾਮ ਹਰੇ ਰਾਮ ਮਨ ਚਿਤ ਲਾਇ ਕਰਕੇ ਕਹੋ ॥ ੧॥ ੮੯॥

ਇਤਿ ਸ੍ਰੀ ਗੁਰ ਭਗਤ ਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਹਨੂਮਾਨ ਜੀ ਕੀ ਸਾਖੀ ਵਰਨਨੰ ਨਾਮ ਅਠਵੰਜਵੋਂ ਉਪਾਖਿਆਨ ॥ ੫੮ ॥



## ਅਥ ਉਨਾਠਵੋਂ ਅਧਯਾਇ ਲਿਖ੍ਯਤੇ

## ਆਗੇ ਸਾਖੀ ਸਿੱਖਨੀ ਗੁਰ ਭਗਤ ਜੀ ਕੀ ਚਲੀ

ੴ ਸਤਿਗੁਰਪ੍ਰਸਾਦਿ ॥

ਜਿਉ ਪੁਰਖੇ ਘਰ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ॥ਬਹੁਰਸ ਸਾਲਨੇ ਸਵਾਰਦੀ ਖਟ ਰਸ ਮੀਠੇਪਾਇ ॥ਤਿਉਂ ਬਾਣੀ ਭਗਤ ਸਲਾਹਿਦੇ ਹਰਿ ਨਾਮਾ ਚਿਤ ਲਾਇ ॥ ੩ ॥

ਨਿਜਾਤਮਾਓਂ ਵਾਚ ॥ ਹੇ ਤਤ ਸਮਦਰਸੀ ਜੀ ਆਪ ਨੇ ਦਾਸ ਪਰ ਅਨੁਗ੍ਰਹ ਕਰੀ ਹੈ ਭਗਤਾਂ ਕੀਆਂ ਸਾਖੀਆਂ ਸੁਨਾ-ਵਣੇ ਕੀ ਤਿਸ ਕਾ ਤੋ ਬਦਲਾ ਮੇਰੇ ਤੇ ਕਛੂ ਦੀਆ ਨਹੀਂ ਜਾਤਾ। ਮੈਂ ਤਉ ਆਪ ਕਾ ਰਿਣੀ ਹੋਂ ਤੈਸੇ ਕਿਸੀ ਸਿੱਖ ਸਿੱਖਣੀ ਗੁਰ ਭਗਤ ਕੀ ਭਰੋਸੇ ਕੀ ਭਰੀ ਹੂਈ ਸਾਖੀ ਭੀ ਮੇਰੇ ਤਾਈਂ ਕਹੌ ਜੋ ਮੈਂ ਜਾਨੋ ਕਿ ਐਸੇ ਗੁਰ ਕੇ ਭਗਤ ਸਿੱਖ ਸਿੱਖਣੀਆਂ ਭੀ ਹੋਤੀਆਂ ਹਨ ਜਿਸ ਤੇ ਮੇਰਾ ਭੀ ਚਿਤ ਸ੍ਰੀ ਗੁਰ ਜੀ ਕੇ ਚਰਨੋਂ ਮੈਂ ਦ੍ਰਿੜ ਹੋਵੇ ਸੋਈ ਕਿਰਪਾ ਕਰ ਕਹੋ ॥ ੧ ॥

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਇਹ ਭੀ ਤੈਨੇ

ਭੁਲੀ ਬਾਤ ਮੇਰੇ ਤੇ ਪੂਛੀ ਹੈ। ਸੁਣਿ ਸਾਖੀ ਮਨ ਜਪਿ ਪਿਆਰ॥
ਅਬ ਤਿਨਕੀ ਸਾਖੀ ਭੀ ਤੂੰ ਮੇਰੇ ਤੇ ਸ੍ਰਵਣ ਕਰ। ਹੇ ਮੇਰੇ ਆਤਮਾ
ਏਕ ਸਿਖ ਅਤੇ ਸਿਖਣੀ ਪਸ਼ੌਰ ਵਿਖੇ ਹੂਏ ਹੈਂ ਪਰ ਕੈਸੇ ਹੂਏ
ਹੈਂ ਭਰੋਸੇ ਕੀ ਖਾਣ, ਸਿਦਕ ਕੇ ਖ਼ਜ਼ਾਨਾ, ਸਿਖੀ ਕੇ ਘਰ, ਗੁਰ-
ਬਾਣੀ ਕੇ ਪਿਆਰੇ, ਧਨ ਕਰ ਸਪੰਨ, ਆਇ ਗਏ ਅਤਿਥ ਅਭਿ-
ਆਗਤ ਕੀ ਸੇਵਾ ਮੈਂ ਪ੍ਰਧਾਨ, ਏਕ ਦੂਸਰੇ ਤੇ ਵਧ ਸਰਬ ਕੀ
ਪ੍ਰਸੰਨਤਾ ਕੇ ਲੇਨੇਹਾਰੇ ਸੋ ਤਿਸ ਸਿਖ ਕੀ ਜੋ ਸਿਖਣੀ ਸੀ ਸੋ
ਨਾਨਾ ਪ੍ਰਕਾਰ ਕੇ ਖਟ ਰਸ ਭੋਜਨ ਔਰ ਨਾਨਾ ਹੀ ਤਰਹ ਕੇ
ਸਲੂਣੇ ਪਕਵਾਨ ਮਿਸ਼ਟਾਨਆਦ ਪਰੇਮ ਸਹਿਤ ਕਰਕੇ ਗੁਰਮੁਖਾਂ
ਕੋ ਭੁਗਾਵਤੀ ਥੀ ਅਰ ਗੁਰੂ ਜੀ ਕੇ ਏਸ ਸਬਦ ਕਾ ਅਭਿਆਸ
ਨਿਤਾ ਪ੍ਰਤ ਕਰਤੀ ਰਹਿਤੀ ਸੀ। ਗੁਰ ਮੇਰੇ ਸੰਗ ਸਦਾ ਹਰਿਨਾਲੇ
॥੨॥ ਅਰ ਆਠੋ ਪਹਰ ਹਰਿ ਨਾਮ ਮੈਂ ਹੀ ਤਿਸਕਾ ਚਿਤ
ਜੁੜਾ ਰਹਿਤਾ ਥਾ ਅਰ ਜੋ ਕੋਈ ਗੁਰ ਜੀਕੀ ਵਾਰਤਾ ਤਿਸ
ਕੋ ਸੁਨਾਵਤਾ ਥਾ ਤਬ ਤਿਸਕੇ ਚਰਨ ਧੋਇ ਕਰ ਚਰਨਾਮ੍ਰਿਤ
ਲੇਤੀ ਥੀ ਅਰ ਸਰਬ ਕਾਲ ਭਰਤਾ ਕੀ ਆਗਿਆਕਾਰੀ
ਥੀ। ਹੇ ਨਿਜਾਤਮਾਂ ਤਿਸ ਸਿਖਣੀ ਕਾ ਜੋ ਭਰਤਾ ਥਾ ਸੋ ਭੀ
ਪਰਮ ਪਾਵਨ ਥਾ ਅਰ ਗੁਰੂ ਕਲਗੀਧਰ ਜੀ ਕੇ ਚਰਨੋਂ ਮੈਂ
ਦੋਨੋ ਕਾ ਨਿਸ਼ਟਾ ਕੂਟ ਵਤ ਇਸਥਿਤ ਥਾ ਅਰ ਇਸ ਸਬਦ ਕਾ
ਪਾਠ ਆਠੋ ਪਹਿਰ ਸਿਖ ਕਰਤਾ ਰਹਿਤਾ ਥਾ। ਕੁਰਬਾਨ ਜਾਈ
ਉਸ ਵੇਲਾ ਸੁਹਾਵੀ ਜਿਤ ਤੁਮਰੇ ਦੁਆਰੇ ਆਇਆ ॥ ੩ ॥
ਐਸੇ ਹੀ ਤਿਨਕੋ ਪਰੇਮਾ ਭਗਤ ਕਰਤੇ ਹੂਏ ਕੋਊ ਕਾਲ ਬੀਤਾ।
ਤਬ ਏਕ ਦਿਨ ਤਿਨਕੌ ਬਾਹਰ ਨਗਰ ਤੇ ਕਿਸੀ ਨੇ ਬਿਵਾਹ
ਮੈਂ ਬੁਲਾਇਆ। ਅਰ ਤਿਨ ਨੇ ਜਾਣੇ ਕੀ ਤਿਆਰੀ ਕਰ ਏਕ
ਪਠਾਨ ਕਾ ਟਟੂ ਭਾੜੇ ਕੀਆ। ਹੇ ਨਿਜਾਤਮਾ ਜਬ ਉਸ ਪਨਾਨ ਨੇ

ਭਬਾਭੂਖਣੋਂ ਕਾ ਅਰ ਰੀਛੂ ਬਸਤਰੋਂ ਕੀ ਛੱਟ ਮੈਂ ਪਾਈ ਤਬ ਵਾਂਕਾ ਚਿਤ ਭਰਮ ਗਿਆ ਔਰ ਤਿਸਕੇ ਮਨ ਕਉ ਭਰਮਿਆ ਹੂਆ ਦੇਖ ਕਰ ਸਿੱਖਣੀ ਨੇ ਸਿੱਖ ਕਉ ਕਹਾ ਹੇ ਗੁਰ ਕੇ ਪਿਆਰੇ ਇਸ ਪਠਾਨ ਕਾ ਮਨ ਭਰਮ ਗਿਆ ਹੈ ਤਾਂਤੇ ਇਸ ਕੇ ਭਾੜੇ ਕਾ ਤਿਆਗਕਰ ਔਰ ਕੋਈ ਘੋੜਾਲੇਆਵੋ।ਹੇ ਮੇਰੇ ਆਤਮਾ ਐਸੇ ਸੁਣ ਕਰ ਪਠਾਣ ਨੇ ਜਾਣਾ ਜੋ ਅਬ ਮੇਰਾ ਘਾਤ ਜਾਂਦਾ ਹੈ। ਤਾਂਤੇ ਇਨ ਕੋ ਕਿਸੀ ਨ ਕਿਸੀ ਪ੍ਰਕਾਰ ਘਾਤ ਮੇ ਲੇ ਆਵੇਂ।ਐਸੇ ਬੀਚਾਰ ਕਰ ਤਿਸਨੇ ਸਿਖ ਕੇ ਪ੍ਰਤੀ ਕਹਾ। ਹੇ ਸਿਖ ਤੂੰ ਕਿਸ ਕਾ ਮੁਰੀਦ ਹੈਂ ਤਬ ਆਗੇ ਤੇ ਸਿਖ ਨੇ ਕਹਾ ਹੇ ਖਾਨ ਸ਼ਾਹਜ਼ਾਦਾ ਹਮ ਗੁਰੂ ਕਲਗੀਧਰ ਜੀ ਕੇ ਸਿਖ ਹੈਂ। ਐਸੇ ਸੁਣ ਕਰ ਪਠਾਨ ਨੇ ਕਹਾ ਤੇਰੇ ਮੇਰੇ ਮੈਂ ਜਾਮਨ ਗੁਰੂ ਕਲਗੀਧਰ ਹੀ ਰਹਾ ਜੇਕਰਮੈਂਤੇਰਾ ਬੁਰਾ ਕਰੋਂਗਾ ਤਬ ਮੇਰਾ ਨਾਸ ਕਲਗੀਧਰ ਜੀ ਕਰੈਗਾ ਤੂੰ ਨਿਸ਼ੰਗ ਚਲ ਮੈਂ ਤੇਰਾ ਬੁਰਾ ਨਹੀ ਕਰਤਾ। ਐਸੇ ਸੁਣ ਕਰ ਸਿਖ ਨੇ ਸਿਖਣੀ ਕੇ ਮੁਖ ਕੀ ਓਰ ਦੇਖ ਕਰ ਕਹਾ ਕਹੁ ਸਿਖਣੀ ਅਬ ਹੁਣ ਕਿਆ ਕੀਜੈ। ਹੇ ਮੇਰੇ ਆਤਮਾਂ ਆਗੇ ਤੇ ਸਿਖਣੀ ਨੇ ਦੋਨੋ ਹਾਥ ਜੋੜ ਕਰ ਕਹਾ ਹੇ ਸੁਆਮੀ ਜੀ ਜੈਸੇ ਤੇਰੀ ਰਜਾਇ। ਅਬ ਤੋ ਕਲਗੀਧਰ ਜੀ ਜਾਮਨ ਪੜੇ ਹਾਂ ਤਾਂਤੇ ਚਲੋ ਕੀ ਭੈ ਹੈ। ਹੇ ਨਿਜਾਤਮਾਂ ਐਸੇ ਕਲਗੀਧਰ ਜੀ ਪਰ ਭਰੋਸਾ ਕਰ ਪਠਾਣ ਕੇ ਸਾਥ ਉਠ ਚਲੇ ਜਬ ਗਾੜ੍ਹੇ ਜੰਗਲ ਮੈ ਜਾਇ ਪ੍ਰਾਪਤ ਭਏ ਤਬ ਪਠਾਨ ਮਉਕਾ ਦੇਖ ਕਰ ਛੁਰਾ ਮਾਰਕੇ ਸਿੱਖ ਕਾ ਗਲਾ ਕਾਟ ਦੇਤਾ ਭਇਆ। ਜਬ ਸਿੱਖਣੀ ਨੇ ਭਰਤਾ ਕਉ ਮ੍ਰਿਤੁ ਹੂਆ ਧਰਤੀ ਪਰ ਤੜਫਤਾ ਦੇਖਿਆ ਤਬ ਅਫਸੋਸ ਸਹਤ ਠੰਡਾ ਉਸਾਸ ਭਰ ਕਰ ਊਚੀ ਸੁਰ ਕਰਕੇ ਰੁਦਨ ਕਰਤੀ ਹੂਈ ਭਰਤਾ ਕੀ ਓਰ ਦੇਖਤੀ ਭਈ ਤਬ ਪਠਾਨ ਨੇ ਕਹਾ ਅਰੀ

ਹਰਾਮਜ਼ਾਦੀ ਅਬ ਕਿਆ ਦੇਖਤੀ ਹੈਂ ਇਸੀ ਖਿਨ ਤੇਰਾ ਸਿਰ ਭੀ ਮੈਂ ਉਤਾਰਤਾ ਹੌਂ ਖੜੀ ਹੋ । ਹੇ ਨਿਜਾਤਮਾ ਜਬ ਐਸੇ ਸਿਖਣੀ ਨੇ ਸੁਣਾ ਤਬ ਆਗੇ ਤੇ ਤਿਸ ਪਠਾਣ ਕੌ ਕਹਾ ਹੇ ਖਾਨ ਸਾਹਿਬ ਮੈਂ ਭਰਤਾ ਕਉ ਤਉ ਨਹੀਂ ਦੇਖਤੀ ਮੈਂ ਤਉ ਜਾਮਨ ਕੋ ਦੇਖਤੀ ਹੌਂ ਜੋ ਤੁਮਾਰੇ ਹਮਾਰੇ ਬੀਚ ਜਾਮਨ ਪੜਾ ਥਾ ਤਾਂਤੇ ਜਾਮਨ ਪੜ ਕਰ ਆਪਣੇ ਸਿਖ ਕਾ ਘਾਤ ਕਰਨਾ ਥਾ ਉਸੀ ਕਉ ਪੜੀ ਦੇਖਤੀ ਹੂ ਜੋ ਕਬ ਆਵਤਾ ਹੈ। ਹੇ ਮੇਰੇ ਆਤਮਾ ਐਸੇ ਸੁਣ ਕਰ ਸਿਖਣੀ ਕੇ ਵਾਕ ਕਉ ਪਠਾਣ ਛੁਰਾ ਕਾਢ ਕਰ ਤਿਸਕੇ ਮਾਰਨੇ ਕਉ ਦਉੜਾ ਤਬ ਤਤਛਿਨ ਤਿਸੀ ਜੰਗਲ ਤੇ ਪਾਂਚ ਪਿਆਰਿਓਂ ਸਾਥ ਗੁਰੂ ਕਲਗੀਧਰ ਜੀ ਘੋੜਿਓਂ ਪਰ ਸਵਾਰ ਹੋਇ ਹੂਏ ਨਿਕਸਤੇ ਭਏ ਅਰ ਆਵਤੇ ਹੀ ਪਠਾਣ ਕੇ ਸੀਨੇ ਮੇਂ ਐਸੀ ਚੋਟ ਬਰਛੇ ਕੀ ਦਈ ਕਿ ਜਿਸਕੇ ਲਾਗਤੇ ਹੀ ਤਿਸਕੇ ਪ੍ਰਾਣ ਹਤ ਹੋਤੇ ਭਏ। ਹੇ ਮੇਰੇ ਨਿਜਾਤਮਾ ਤਬ ਕਲਗੀਧਰ ਜੀ ਪਰਮ ਕ੍ਰਿਪਾਲ ਹੋਇ ਕਰ ਸਿਖ ਕਾ ਸਿਰ ਧੜ ਕੇ ਸਾਥ ਰਾਖ ਕਰ ਐਸੇ ਕਿਰਪਾ ਦ੍ਰਿਸ਼ਟੀ ਕਰੀ ਜਿਸਤੇ ਤਤ ਛਿਨ ਸਿਖ ਸੁਚੇਤ ਹੋਇਕੈ ਕਲਗੀਧਰ ਜੀ ਕੇ ਚਰਨੋਂ ਮੈਂ ਗਿਰ ਪੜਾ। ਤਬ ਦੋਨੋ ਹਾਥ ਜੋੜ ਕਰ ਸਿਖ ਨੇ ਕਹਾ। ਐਸੇ ਗੁਰ ਕਉ ਬਲਿ ਬਲਿ ਜਾਈਐ ਆਪ ਮੁਕਤਿ ਮੋਹਿ ਤਾਰੇ ॥੪॥ ਐਸੇ ਹੀ ਕਹਿਤਾ ਪੜਾ ਥਾ ਤਬ ਗੁਰੂ ਕਲਗੀਧਰ ਸਿਖ ਕੀ ਪੀਠ ਪਰ ਹਾਥ ਫੇਰ ਕਰ ਅੰਤਰ ਧਿਆਨ ਹੋਇ ਗਏ। ਤਬ ਸਿਖ ਸਿਖਣੀ ਪਰਮ ਹਰਖਯੁਕਤ ਸੁਖਪੂਰਬਕ ਆਪਣੇ ਗ੍ਰਹ ਮੈਂ ਆਇ ਪਰਾਪਤ ਭਏ । ਹੇ ਨਿਜਾਤਮਾ ਦੇਖ ਸਤਿਗੁਰੂ ਕਾ ਪ੍ਰਤਾਪ ਅਰ ਸਿਖ ਸਿਖਣੀ ਕਾ ਭਰੋਸਾ ਜਿਸਤੇ ਮਰਨਾ ਜਾਨ ਕਰ ਭੀ ਗੁਰੂ ਜੀ ਕੇ ਚਰਨਾਂ ਕਾ ਭਰੋਸਾ ਨ ਤਿਆਗਿਆ। ਐਸੇ ਹੀ ਅਨੇਕ ਗੁਰੂ ਜੀ ਕੇ ਸਿਖ ਸਿਖਣੀਆਂ ਭਰੋਸੇ

ਵਨ ਹੂਏ ਹੈਂ ਜਿਨਕੀਆਂ ਅਨੇਕਹੀ ਗਾਥਾਂ ਸ਼ਾਸਤ੍ਰੋਂ ਮੈਂ ਲਿਖੀਆਂ ਹੈਂ ਜੇਕਰ ਤੁਝਕੋ ਵਿਸੇਸ਼ ਸੁਨਣੇ ਕੀ ਇਛਾ ਹੈ ਤਬ ਤਿਨ ਗ੍ਰੰਥੋਂ ਵਿਖੇ ਪੜ ਸੁਣ ਕਰਕੇ ਦੇਖ ਲੈ। ਹੇ ਮੇਰੇ ਆਤਮਾ ਜੈਸੇ ਇੰਦ੍ਰ ਸਾਰਖਾ ਭਰਤਾ ਤਜਾਗ ਕਰ ਤੇਲੀ ਜੁਲਾਹੇ ਨਾਇ ਚਮਾਰਾ-ਦੀ ਭਰਤੇ ਇਸਤ੍ਰੀ ਢੂੰਢਤੀ ਫਿਰੇ ਤਬ ਤਿਸਕੇ ਭਾਗਾਂ ਕਉ ਉਤਮ ਕੌਣ ਕਹੇ ਤੈਸੇ ਦਸ ਪਾਤਿਸ਼ਾਹੀ ਸਦਰਸ ਸਤਿਗੁਰ ਤਿਆਗ ਕਰ ਕਾਮੀ ਕ੍ਰੋਧੀ ਭੇਖੀ ਪਖੰਡੀ ਗੁਰਸਿਖ ਧਾਰਤਾ ਫਿਰੇ ਤਬ ਤਿਸ ਸਿਖ ਕੇ ਭਾਗੋਂ ਕੀ ਵਾਰਤਾ ਕਿਆ ਕਹੀਏ ਤੂੰ ਆਪ ਹੀ ਸਮਝਲੈ। ਖਸਮ ਛੋਡ ਦੂਜੇ ਲਗੇ ਡੁਬੇ ਸੇ ਵਣਜਾਰਿਆ। ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵਿਚਾਰਿਆ। ਕਰਿ ਕਿਰਪਾ ਪਾਰ ਉਤਾਰਿਆ ॥ ੫ ॥ ਹੇ ਨਿਜਾਤਮਾਂ ਜਿਨਾਂ ਪੁਰਖਾਂ ਨੇ ਗੁਰ ਜੀ ਕਉ ਬੋਹਿਥ ਜਾਣਿਆਂ ਹੈ ਸੋ ਕਿਸੀ ਆਨ ਦੇਵਤਾ ਕੀ ਉਪਾਸ਼ਨਾ ਨਹੀ ਕਰਤੇ ਅਰ ਨਾ ਹੀ ਕਿਸੀ ਕੇ ਆਗੇ ਦੀਨ ਹੋਤੇ ਹੈਂ। ਕਿਸਤੇ ਓਹ ਜਾਨਤੇ ਹੈਂ। "ਗੁਰ ਸਮਰਥ ਗੁਰ ਪਾਰਜਾਤ ਗੁਰ ਮਨਸਾ ਪੂਰਨ ਹਾਰ॥ ਗੁਰ ਕੀ ਮਹਿਮਾ ਅਗਮ ਹੈ ਕਿਆ ਕਥੈ ਕਥਨਹਾਰ'। ਹੇ ਮੇਰੇ ਆਤਮਾ 'ਜਿਤੜੇ ਫਲ ਮਨ ਬਾਂਛੀਅਹਿ ਤਿਤੜੇ ਸਤਿਗੁਰ ਪਾਸ। ਨਿਮਾਣਿਆਂ ਗੁਰ ਮ ਣ ਹੈ ਕਢ ਰਤਨ ਦੇਵੈ ਪਰਗਾਸ'। ਤਾਂਤੇ ਐਸੇ ਸਮਰਥ ਸਤਿਗੁਰ ਕਉ ਤਿਆਗ ਕਰ ਜੋ ਆਨ ਗੁਰ ਕੀ ਸਰਣ ਕੋ ਪਰਾਪਤ ਹੋਤੇ ਹੈਂ ਸੋ ਗੁਰ ਕੇ ਸਮੇਤ ਨਰਕੋਂ ਮੈਂ ਗੋਤੇ ਖਾਤੇ ਹੈਂ। ਕਿਸਤੇ 'ਗੁਰ ਪੀਰ ਸਦਾਏ ਮੰਗਣ ਜਾਇ। ਤਾਕੇ ਮੂਲ ਨਾਂ ਲਗੀਐ ਪਾਇ। ਜੇ ਅਗੈ ਤੀਰਥ ਹੋਇ ਤਾ ਮਲ ਲਹੇ ਛਪੜ ਨਾਤੈ ਸਗਵੀ ਮਲ ਲਾਇ। ਤੀਰਥ ਪੂਰਾ ਸਤਿਗੁਰੂ ਜੋ ਹਰਿ ਹਰਿ ਨਾਮ ਦੇਇ ਸਭ ਸ੍ਰਿਸਟ ਛਡਾਏ'। ਤਾਂਤੇ ਸਤਿਗੁਰ ਅਤੇ ਪੂਰਨ ਗੁਰ ਸ੍ਰੀ ਗੁਰ ਨਾਨਕ ਦੇਵ ਜੀ ਹੈਂ ਇਹ ਸੰਗਿਆ ਇਨ

ਹੀ ਕੀ ਹੈ ਔਰ ਕਿਸੀ ਕੀ ਨਹੀਂ।ਕਾਹੇ ਤੇ 'ਨਾਨਕ ਸੋਧੇ ਸਿਮਰਤ ਬੇਦ। ਪਾਰਬ੍ਰਹਮ ਗੁਰ ਨਾਹੀ ਭੇਦ। ਜੇਕਰ ਤੂੰ ਕਹੈਂ ਹੇ ਨਿਜਾ-ਤਮਾ ਸਰਬ ਕਿਸੀ ਕੋ ਆਪਣਾ ਗੁਰਪਰਮੇਸਰ ਹੀ ਕਰ ਜਾਨਣਾ ਜੋਗ ਹੈ ਸੋ ਐਸੇ ਨਹੀਂ ਔਰੋਂ ਕੀ ਗੁਰ ਸੰਗਿਆ ਹੈ ਪਰਮੇਸਰ ਸੰਗਯਾ ਕਿਸੀ ਕੀ ਨਹੀ। ਇਨਕੀ ਗੁਰ ਪਰਮੇਸਰ ਸੰਗਯਾ ਹੈ ਗੁਰੂ ਗ੍ਰੰਥ ਜੀ ਵਿਖੇ ਦੇਖ ਲੈ। 'ਚਿੰਤ ਅਚਿੰਤਾ ਸਗਲੀ ਗਈ। ਪ੍ਰਭ ਨਾਨਕ ਨਾਨਕ ਨਾਨਕ ਮਈ'। ਹੇ ਮੇਰੇ ਆਤਮਾ ਇਹ ਲਖਸ਼ਣ ਸ੍ਰੀ ਗੁਰ ਨਾਨਕ ਦੇਵ ਜੀ ਵਿਖੇ ਹੀ ਪਾਏ ਜਾਤੇਹੈਂ ਔਰ ਨਹੀ ਕਿਸੀ ਮੈਂ ਘਟਤੇ। ਜੇਕਰ ਤੂੰ ਪੂਛੈਂ ਪੂਰੇ ਗੁਰੋਂ ਕੀ ਦੀਖਿਆ ਕੀ ਕਿਆ ਪਰੀਖਿਆ ਹੈ ਤਉ ਐਸੇ ਜਾਣ।'ਪੂਰੇ ਗੁਰ ਕੀ ਪੂਰੀ ਦੀਖਿਆ। ਜਿਸ ਮਨ ਬਸੈ ਤਿਸ ਸਾਚ ਪਰੀਖਿਆ' ਇਸਤੇ ਅਧਕ ਕਿਆ ਕਹੈਂ।

ਹੇ ਹਰੀ ਲਾਲ ਮੈਂ ਤੁਝਕੋ ਕਿਆ ਕਹੋਂ ਪਰ ਕਹਣਾ ਪੜਾ। ਤੂੰ ਭਰੋਸਾ ਕਰ ਗੁਰੂਅਨ ਮੈਂ ਗੁਰ ਨਾਨਕ ਜੀ, ਪਰਮੇਸਰ ਕੇ ਅਵਤਾਰੋਂ ਮੈਂ ਪਰਮੇਸਰ ਅਵਤਾਰ ਗੁਰ ਨਾਨਕ ਜੀ, ਪਾਤ ਸ਼ਾਹੋਂ ਕੇ ਅਵਤਾਰੋਂ ਮੈਂ ਸਾਚਾ ਪਾਤਸ਼ਾਹ ਗੁਰੂ ਨਾਨਕ ਜੀ, ਫ਼ਕਰੋਂ ਮੈਂ ਫਕਰ ਸ੍ਰੀ ਗੁਰੂ ਨਾਨਕ ਜੀ, ਸੈਲਾਨੀਓਂ ਮੈਂ ਸੈਲਾਨੀ ਗੁਰਨਾਨਕ ਜੀ, ਸਾਹਿਬੋਂ ਮੈਂ ਸਾਚਾ ਸਾਹਿਬ ਗੁਰੂਨਾਨਕ ਜੀ, ਕਾਹੇ ਤੇ ਜਿਸ ਜਿਸ ਅਸਥਾਨ ਗੁਰੂ ਜੀ ਨੇ ਚਰਨ ਧਾਰਾ ਹੈ ਤਿਸ ਤਿਸ ਜਾਗਾ ਕਾ ਨਾਮ ਸਾਹਿਬ ਪੜਾ ਹੈ ਕੈਸੇ ਜੈਸੇ ਰੇਠਾ ਸਾਹਿਬ, ਪਿਪਲੀ ਸਾਹਿਬ, ਟਾਹਲੀ ਸਾਹਿਬ, ਬੇਰ ਸਾਹਿਬ ਪਲਾਹ ਸਾਹਿਬ, ਕਰੀਰ ਸਾਹਿਬ, ਮੰਜੀ ਸਾਹਿਬ, ਕਿੱਲੀਸਾਹਿਬ, ਥੜ੍ਹਾ ਸਾਹਿਬ ਦਮਦਮਾ ਸਾਹਿਬ, ਇਨਤੇ ਆਦ ਅਨੇਕ ਹੀ ਨਾਮ ਹੈਂ ਫਿਰਕੇ, ਪੜ੍ਹਕੇ, ਸੁਣਕੇ ਦੇਖ ਲੈ। ਹੇ ਨਿਜਾਤਮਾਂ ਜਬ 'ਗੁਰ

ਗੋਬਿੰਦ ਗੋਵਿੰਦ ਗੁਰੂ ਹੈ ਨਾਨਕ ਭੇਦ ਨ ਭਾਈ'। ਤਾਂਤੇ ਤੂੰ ਮੇਰੇ ਥੋੜੇ ਹੀ ਕਹਣੇ ਕੋ ਬਹੁਤ ਕਰ ਸਮਝ॥ ੯੦ ॥

ਇਤਿ ਸ੍ਰੀ ਗੁਰ ਭਗਤ ਮਾਲ ਗੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਗੁਰ ਸਿਖ ਸਿਖਣੀ ਜੀ ਕੀ ਸਾਖੀ ਵਰਨਨੰ ਨਾਮ ਉਨਾਠਵੇਂ ਉਪਾਖਿਆਨ ॥ ੫੯ ॥



## ਅਬ ਸਾਠਵੇਂ ਅਧਯਾਇ ਲਿਖਯਤੇ

ਨਿਜਾਤਮਾਓਂ ਵਾਚ ॥ ਹੇ ਆਤਮ ਦਰਸੀ ਜੀ ਮੁਝ ਕਉ ਸ੍ਰੀ ਗੁਰੂ ਅਰਜਨ ਦੇਵ ਜੀ ਕੇ ਬਚਨ ਸਿੰਮ੍ਰਿਤ ਹੈਂ। ਸੋ ਤਿਨੋਂ ਬਚਨੋਂ ਪਰ ਮੈਨੇ ਦ੍ਰਿੜ੍ਹ ਪ੍ਰਤਗਿਆ ਕਰੀ ਹੂਈ ਹੈ। ਕਿਆ ਕਿ "ਆਪਨਾ ਪਿਆਰ ਆਪੇ ਲਾਇ। ਪੁਨਾ-ਜਿਸਨੋ ਤੂੰ ਜਾਣਾਇਹਿ ਸੋਈ ਜਨੁ ਜਾਣੈ ॥ ੨ ॥ ਪੁਨਾ-ਤੂੰ ਚਿਤ ਆਵੈ ਤੇਰੀ ਮਇਆ ॥ ੩ ॥ ਪੁਨਾ-ਜਿਸਨੋ ਤੇਰੀ ਮੇਹਰ ਸੋ ਨਾਮ ਧਿਆਵਏ ਜੀਉ ॥੪॥ ਪੁਨਾ-ਜਿਸ ਜਨ ਊਪਰ ਤੇਰੀ ਕਿਰਪਾ ਸੋ ਹਰਿ ਹਰਿ ਨਾਮ ਧਿਆਵਏ ॥ ੫॥" ਇਤ੍ਯਾਦ ਅਨੇਕ ਬਚਨ ਹੈਂ ਜੋ ਸਦਾ ਅੰਤਰ-ਯਾਮੀ ਪਰਮਾਤਮਾ ਸਰਬ ਸ਼ਕਤ ਸਾਮਰਥ ਮੇਰੇ ਪਰ ਅਨੁਗ੍ਰਹ ਕਰੇਗਾ ਤਬ ਤਿਸਕੇ ਨਾਮ ਕਉ ਮੇਰਾ ਮਨ ਸਿਮਰਨੇ ਲਾਗੇਗਾ ਹੇ ਭਗਵਨ ਦੀਨ ਬੰਧੂ ਕੀ ਕਿਰਪਾ ਬਿਨਾ ਦੀਨਾ ਨਾਥ ਕੈਸੇ ਚਿਤ ਆਵੈ। ਕਿਸ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਵਚਨ ਕੀਆ ਹੈ। "ਆਪਣਾ ਲਾਇਆ ਪਿਰਮ ਨ ਲਗਈ ਜੇ ਲੋਚੈ ਸਭ ਕੋਇ। ਇਹ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥ ੬ ॥ ਤਾਂਤੇ ਕਿਸੀ ਕੇ ਕਿਆ ਹਾਥ ਹੈ। ਬਿਨਾ ਅੰਤਰ-ਯਾਮੀ ਕੀ ਕਿਰਪਾ ਤੇ ਅੰਤਰਯਾਮੀ ਨਹੀਂ ਚਿਤ ਆਵਤਾ। ਹੇ ਦੀਰਘ ਦਰਸੀ ਜੀ ਆਪ ਤਉ ਮੇਰੇ ਪੈ ਭਾਰਾ ਅਨੁਗ੍ਰਹ ਕਰਤੇ

ਹੋ ਜਿਸ ਤੇ ਮੁਝ ਕਉ ਜਗਾਇ ਜਗਾਇ ਕਰ ਭਲੀ ਭਾਂਤ ਸਮਝਾਇ ਕੈ ਅੰਤਰਯਾਮੀ ਕੇ ਚਰਨੋਂ ਮੈਂ ਇਸਥਿਤ ਕਰਤੇ ਹੋ। ਆਪ ਕੇ ਵਚਨੋਂ ਕਾ ਬਦਲਾ ਕਉਨਸੀ ਵਸਤ ਮੈਂ ਆਪ ਕਉ ਦੇਵੋਂ ਅਬ ਤਉ ਆਪ ਕਉ ਨਮਸਕਾਰ ਹੀ ਬਣਤੀ ਹੈ ਬਹੁਤ ਕਹਣੇ ਤੇ ਕਿਆ ਸਿੱਧ ਹੈ। ਹੇ ਸਮਦਰਸੀ ਜੀ ਜੈਸੇ ਪੂਰਬ ਕੇ ਸੰਸੇ ਮੇਰੇ ਆਪ ਨੇ ਕਿਰਪਾ ਕਰ ਨਿਵਰਤ ਕੀਏ ਹੈਂ। ਤੈਸੇ ਅਬ ਏਕ ਸੰਸਾ ਔਰ ਭੀ ਮੇਰਾ ਕਿਰਪਾ ਕਰ ਦੂਰ ਕਰੋ। ਸੋ ਸੰਸਾ ਇਹ ਹੈ। ਹੇ ਕਰਣਾ ਨਿਧ ਪੂਰਬ ਜੇਤੇ ਭਗਤ ਆਪਨੇ ਕਹੇ ਹੈਂ। ਸੋ ਤਉ ਜਗਤ ਪਤ ਕੇ ਚਰਨਾਂ ਕਉ ਧਿਆਇਕੈ ਅਰ ਯਾ ਸੰਸਾਰ ਮੈਂ ਪ੍ਰਭਤਾ ਕਉ ਪਾਇਕੈ ਭਗਵੰਤ ਕੇ ਪਦ ਕਉ ਪਰਾਪਤ ਭਏ ਹੈਂ। ਅਰ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਜੋ ਯਸ ਕੀਰਤ ਸੰਸਾਰ ਮੈਂ ਫੈਲਿਆ ਹੂਆ ਹੈ। ਸੋ ਤਿਨੋਂ ਨੇ ਕਉਨਸੀ ਅਰਾਧਨਾ ਕਰੀ ਹੈ। ਅਰ ਕਿਸ ਕਉ ਧਿਆਇਆ ਹੈ। ਜਿਸ ਕਰ ਤੀਨੋਂ ਲੋਕਾਂ ਮੈਂ ਤਿਨਕਾ ਪਰਤਾਪ ਫੈਲ ਰਿਹਾ ਹੈ। ਇਹ ਭੀ ਕਿਰਪਾ ਕਰ ਮੇਰੇ ਕੋ ਕਹੋ ॥ ੧ ॥

ਆਤਮ ਦਰਸੀਓ ਵਾਚ ॥ ਹੇ ਨਿਜਾਤਮਾਂ ਸ੍ਰੀ ਗੁਰੂਅਰਜਨ ਦੇਵ ਜੀ ਨੇ ਇਹ ਭਗਤਮਾਲ ਕੇ ਸਮਾਪਤ ਕੀ ਤੁਕ ਮੈਂ ਆਪ ਹੀ ਅਨੁਗ੍ਰਹ ਕਰ ਤੇਰੇ ਸੰਸੇ ਰੂਪੀ ਬ੍ਰਿਛ ਕਉ ਆਪਣੇ ਬਚਨ ਰੂਪੀ ਵਜਰ ਕਰ ਫਾਟਿਆ ਹੈ। ਸੋਈ ਮੈਂ ਤਿਨਕਾ ਕਹਿਆ ਹੂਆ ਵਚਨ ਈਹਾਂ ਤੇਰੇ ਪ੍ਰਤੀ ਕਹਤਾ ਹੋਂ। ਪਰ ਤੂੰ ਤਰਕ ਛੋਡਕੇ ਸਮਾਧਾਨ ਹੋਇ ਕਰਕੇ ਸੁਣ। ਹੇ ਮੇਰੇ ਅਤਮਾ ਸ੍ਰੀ ਸਤਿਗੁਰ ਦੇਵ ਜੀ ਨੇ ਕਹਿਆ ਹੈ। ਗੁਰ ਨਾਨਕ ਦੇਵ ਗੋਵਿੰਦ ਰੂਪ ॥ ੪ ॥ ਸ੍ਰੀ ਗੁਰੂ ਨਾਨਕ ਦੇਵ ਜੀ ਤਉ ਆਪ ਗੋਵਿੰਦ ਰੂਪ ਹੂਏ ਹੈਂ। ਤਿਨੋਂ ਨੇ ਕਿਸ ਕੀ ਅਰਾਧਨਾ ਕਰਨੀ ਸੀ ਅਰ ਕਿਸ ਕਉ

ਧਿਆਵਣਾ ਸੀ। ਹੇ ਨਿਜਾਤਮਾਂ ਸਰਬ ਦੇਵੀ ਦੇਵਤਾ ਰਿਖੀ ਮੁਨੀ ਸਿਧ ਸਾਧ ਵਰਨ ਆਸ਼੍ਰਮ ਤਿਨਹੀ ਕਉ ਪੜ੍ਹੇ ਧਿਆਵਤੇ ਹੈਂ ਤਿਨ ਹੀ ਕੀ ਅਰਾਧਨਾ ਮੈਂ ਸਰਬ ਲਾਗੇ ਹੂਏ ਹੈਂ ਕੈਸੇ ਜੈਸੇ। ਦਾਸ ਨਾਮ ਭਟ ਜੋ ਅਥਰਬਣ ਬੇਦ ਕਾ ਅਵਤਾਰ ਹੈ ਸੋ ਤਿਸਨੇ ਸ੍ਰੀ ਗੁਰੂ ਅਰਜਨ ਦੇਵ ਜੀ ਕੇ ਹਜ਼ੂਰ ਆਇ ਕਰ ਸ੍ਰੀ ਗੁਰ ਨਾਨਕ ਦੇਵ ਜੀ ਕੀ ਉਸਤਤ ਕਰੀ ਹੈ। ਸੋ ਕੈਸੇ ਕਰੀ ਹੈ ਕਿ ਊਚੀ ਭੁਜਾ ਕਰਕੇ ਸਰਬ ਕਉ ਪੁਕਾਰ ਕਰ ਸੁਣਾਇਆ ਹੈ। ਕਿਸਤੇ ਜੋ ਭੱਟੋਂ ਕਾ ਸੁਭਾਵ ਹੈ ਭੁਜਾ ਊਚੀ ਕਰਕੇ ਅਰ ਗਰਜ ਕੇ ਊਚੀ ਸੁਰ ਕੇ ਸਾਥ ਯੱਸਵੀ ਕੇ ਯੱਸ ਕਉ ਉਚਾਰਨ ਕਰਨਾ। ਤੈਸੇ ਹੀ ਦਾਸ ਭੱਟ ਨੇ ਕਹਿਆ ਹੈ। ਹੇ ਸਰਬ ਯਨੋ ਧਿਆਨ ਦੇਕਰ ਮੇਰੀ ਵਾਰਤਾ ਸੁਣੋ। ਹਮ ਅਥਰਬਣ ਬੇਦ ਕਾ ਅਵਤਾਰ ਹੈਂ ਔਰ ਸਰਾਪ ਕਰ ਬ੍ਰਹਮ ਲੋਕ ਤੇ ਹਮ ਗਿਰਾਏ ਗਏ ਹੈਂ। ਅਬ ਸ੍ਰੀ ਗੁਰ ਅਰਜਨ ਦੇਵ ਸਤਿਗੁਰ ਜੀ ਕੀ ਅਨੁਗ੍ਰਹ ਕਰ ਸਰਾਪ ਕਉ ਮੁੰਚਕੇ ਫੇਰ ਅਬ ਹੀ ਬ੍ਰਹਮ ਲੋਕ ਵਿਖੇ ਚਲੇ ਹੈਂ। ਅਰ ਪੂਰਬਲੇ ਹੀ ਸਰੂਪ ਕਉ ਪਰਾਪਤ ਭਏ ਹੈਂ। ਤਾਂਤੇ ਤੁਮ ਭੀ ਅਬ ਸ੍ਰੀ ਸਤਿਗੁਰ ਗੁਰੂ ਅਰਜਨ ਦੇਵ ਜੀ ਕਾ ਉਪਦੇਸ਼ ਲੇਕਰ ਪਰਮ ਪਦ ਵਿਖੇ ਪਰਾਪਤ ਹੋਵੋ। ਕਾਹੇ ਤੇ ਅਬ ਤੁਮ ਕਉ ਮਾਨੁਖ ਦੇਹ ਕੀ ਪ੍ਰਾਪਤੀ ਭਈ ਹੈ ਇਸ ਨੇ ਪੁਨਾਂ ਪੁਨਾਂ ਨਹੀਂ ਪ੍ਰਾਪਤ ਹੋਵਣਾ। ਤਾਂਤੇ ਐਸੀ ਦੇਹ ਪਾਇ ਕੈ ਮਤ ਤੁਮ ਬਿਅਰਥ ਗਵਾਵਤੇ ਹੋਵੋ। ਕਿਸਤੇ ਜਬ ਤੁਮ ਇਸ ਦੇਹ ਕਉ ਬਿਅਰਥ ਗਵਾਇ ਦੇਵੋਗੇ। ਤਬ ਕੂਕਰ ਸੂਕਰ ਆਦਿ ਅਨੇਕ ਟੇਢੀਆਂ ਜੂਨਾਂ ਕੋ ਪਰਾਪਤ ਹੋਵੋਗੇ। ਸੋ ਕੈਸੀਆਂ ਜੂਨਾਂ ਹੈਂ। ਜਿਨੋਂ ਮੈਂ ਅਗਨਤ ਦੁਖ ਕਸ਼ਟ ਪੀੜਾ ਬੇਅੰਤ ਰੋਗ। ਜਿਨਾਂ ਜੂਨੋਂ ਮੈ ਖੁਧਿਆ ਪਿਆਸਾ ਆਦਿ ਦੁਖੋਂ ਕਾ ਪਾਰਾਵਾਰ

ਨਹੀ ਪਾਯਾ ਜਾਤਾ। ਸੋ ਸਰਬ ਦੁਖ ਸਰਬ ਕਸ਼ਟ ਸਰਬ ਕਲੇਸ਼ ਸਰਬ ਪੀੜਾ ਸਰਬ ਰੋਗ ਤੁਮ ਹੀ ਕਉ ਭੋਗਣੇ ਪੜੇਂਗੇ । ਕਬ ਜਬ ਐਸੇ ਸਮੇਂ ਤੇ ਤੁਮ ਚੂਕ ਜਾਵੋਗੇ। ਫੇਰ ਤੁਮ ਕਉ ਐਸਾ ਸਮਾ ਕਬ ਪ੍ਰਾਪਤ ਹੋਵੇਗਾ ਕਿੰਤੂ ਨਹੀ ਹੋਵੇਗਾ। ਤਾਂਤੇ ਹੁਣ ਹੀ ਇਨ ਦੁਖਾਂ ਕੇ ਤਰਾਸ ਕਉ ਸਿਮਰਤ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਕੀ ਸਰਣ ਕੋ ਪਾਇਕੇ ਤਿਨਕੇ ਮੁਖਾਰਬਿੰਦ ਦੁਆਰਾ ਸ਼ਬਦ ਸੁਣਕੇ ਤਿਸ ਨਾਮ ਕਉ ਜਪੋ। ਜਿਸ ਨਾਮ ਕੇ ਪਰਾਪਤ ਕਰ ਐਸੇ ਪਦ ਕਉ ਪਰਾਪਤ ਹੋਵੋ। ਜਿਸ ਪਦ ਕੀ ਤਿਸ ਪਦ ਕੇ ਪਰਾਪਤ ਹੋਵਣ ਵਾਲਿਓਂ ਕੀ ਕੀਰਤੀ ਔਰ ਯਸ ਚਾਰੋਂ ਬੇਦ ਚਾਰੋਂ ਖਾਣੀ ਚਾਰੋਂ ਬਾਣੀ ਚਾਰੋਂ ਦਿਸਾ ਚਾਰੋਂ ਵਰਨ ਚਾਰੋਂ ਆਸ਼੍ਰਮ ਚਤੁਰ ਮੁਖੀ ਬ੍ਰਹਮਾ ਤੇ ਲੇਕਰ ਸਰਬ ਪੜੇ ਗਾਇਨ ਕਰਤੇ ਹੈਂ ਤਉ ਭੀ ਤਿਸ ਪਦ ਕੀ ਉਪਮਾਂ ਕਹ ਨਹੀ ਸਕਤੇ ਤਿਸ ਪਦ ਕਉ ਤੁਮ ਜਾਇ ਪ੍ਰਾਪਤ ਹੋਵੋਗੇ। ਜੇਕਰ ਪੂਛੋ ਕਿ ਆਗੇ ਭੀ ਕੋਈ ਸ੍ਰੀਗੁਰ ਨਾਨਕ ਦੇਵ ਜੀ ਕੇ ਉਪਦੇਸ਼ ਕਰ ਤਿਸ ਪਦ ਕਉ ਪਰਾਪਤ ਹੂਆ ਹੈ। ਤਉ ਮੈਂ ਜੋ ਹਉਂ ਅਥਰਵਣਬੇਦ ਕਾ ਅਵਤਾਰ ਸੋ ਤੁਮਕੋ ਕਹਤਾ ਹੋਂ। ਤੁਮਾਰੇ ਹੀ ਕਹਣੇ ਅਰਥ ਭਗਵੰਤ ਵਾਸਦੇਵ ਜੀ ਨੇ ਹਮਕਉ ਸਰਾਪ ਦੇਕਰ ਮਾਤ ਲੋਕ ਮੈਂ ਭੇਜਿਆ ਹੈ। ਯਾਹੀ ਤੇ ਹਮ ਬ੍ਰਹਮਾ ਸਹਤ ਚਾਰੋਂ ਬੇਦ ਖੋੜਸ ਸਰੂਪ ਹੋਏ ਹੋਏ ਤੁਮ ਕਉ ਉਪਦੇਸ਼ ਕਰਤੇ ਹੈਂ। ਤਾਂਤੇਂ ਤੁਮ ਨਿਸਚੇ ਕਰੋ ਭੂਲੋ ਮਤ। ਅਬ ਤੁਮ ਧਿਆਨ ਦੇਕਰ ਸੁਣੋ ਹਮ ਤੁਮਾਰੇ ਪ੍ਰਤੀ ਕਹਤੇ ਹੈਂ । ਸਵੈਯੋਂ ਮੈਂ। ਕਚਹੁ ਕੰਚਨ ਭਇਓ ਸਬਦ ਗੁਰ ਸ੍ਰਵਣਹ ਸੁਣਿਓ । ਬਿਖ ਤੇ ਅੰਮ੍ਰਿਤ ਹੁਯਓ ਨਾਮ ਸਤਿਗੁਰ ਮੁਖ ਭਣਿਅਉ । ਲੋਅਹੁ ਹੋਇਓ ਲਾਲ ਨਦਰ ਸਤਿਗੁਰ ਜਦ ਧਾਰੈ। ਪਾਹਣ ਮਾਣਕ ਕਰੈ

ਗਿਆਨ ਗੁਰ ਕਹਿਓ ਬੀਚਾਰੈ। ਕਾਨ੍ਹ ਸ੍ਰੀ ਖੰਡ ਸਤਿਗੁਰ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਆ। ਸਤਿਗੁਰੂ ਚਰਨ ਜਿਨ ਪਰਸਿਆ ਸੇ ਪਸੁ ਪਰੇਤ ਸੁਰੰ ਨਰ ਭਇਆ ॥ ੧ ॥ ਹੇ ਭਾਈ ਪੁਰਖੋ ਹੇ ਬੁਧੀਮਾਨੋ ਹੇ ਗੁਰੂ ਕੇ ਪਿਆਰਿਓ ਹੇ ਪ੍ਰੇਮੀਓਂ ਸਿਖਹੁ ਜਉਨ ਸੇ ਪੁਰਖ ਕਚਹੁ ਵਤ ਨਿਰਗੁਣ ਥੇ ਅਰ ਗਲੀਓਂ ਕੂਚਿਓਂ ਮੈਂ ਰੁਲਤੇ ਫਿਰਤੇ ਸੇ ਔਰ ਅੱਧੀ ਕਉਡੀ ਭੀ ਤਿਨਕਾ ਮੂਲ ਨਹੀਂ ਸੀ ਪੜਤਾ ਕੱਚ ਤੇ ਭੀ ਕੱਚੇ ਥੇ ਵਿਸਵਾਸ-ਘਾਤੀ ਅਤੇ ਅੰਦਰੋਂ ਥੋਥੇ ਸੋ ਤਿਨੋਂ ਪੁਰਖੋਂ ਨੇ ਜਦ ਸ੍ਰੀ ਗੁਰ ਨਾਨਕ ਦੇਵ ਜੀਕਾ ਸਬਦ ਰੂਪੀ ਉਪਦੇਸ਼ ਸ੍ਰਵਣੋ ਕਰ ਸੁਣਿਆਂ ਤਬ ਸੁਣਤੇ ਹੀ ਕੰਚਨ ਵਤ ਸੁਧ ਹੋਇ ਗਏ। ਅਰਥੇਹ ਜੋ ਬਡੀ ਕੀਮਤ ਵਾਲੇ ਹੋਇ ਗਏ। ਕਿਆ ਕਿ ਦੈਵੀ ਗੁਣੋਂ ਕਰ ਸਪੰਨ ਭਏ। ਸਰੇਬ ਕੋਈ ਤਿਨਕੀ ਚਾਹਿ ਕਰਤਾ ਭਇਆ ਲਾਗਾ ਤਿਨਕਾ ਆਦਰ ਸਨਮਾਨ ਪੂਜਾ ਹੋਣੇ ਸਰਬ ਥਾਂਇ ॥ ੧ ॥ ਬਿਖਤੇ ਅੰਮ੍ਰਿਤ ਹੁਯਓ ਨਾਮ ਸਤਿਗੁਰ ਮੁਖਿ ਭਣਿਅਓ ॥ ੨ ॥ ਬਹੁੜ ਜਿਨਾਂ ਪੁਰਖਾਂ ਨੇ ਸ੍ਰੀ ਗੁਰਦੇਵ ਜੀ ਕਾ ਉਪਦੇਸ਼ ਗ੍ਰਹਣ ਕਰਕੇ ਤਿਸ ਨਾਮ ਕਉ ਮੁਖ ਕਰ ਉਚਾਰਨ ਕੀਆ ਸੋ ਪੁਰਖ ਬਿਖ ਰੂਪੀ ਦੁਐਤ ਤੇ ਰਹਤ ਹੋਕਰ ਅੰਮ੍ਰਿਤ ਰੂਪੀ ਸਮਤਾ ਕੋ ਪ੍ਰਾਪਤ ਭਏ। ਕੈਸੇ ਜੈਸੇ ਬਿਖ ਪ੍ਰਾਣਾਂ ਕੇ ਨਾਸ ਕਰਨੇ ਹਾਰੀ ਹੈ। ਤੈਸੇ ਦ੍ਵੈਤ ਰੂਪੀ ਬਿਖ ਭੀ ਜਨਮਾਂ ਜਨਮਾਂਤਰਾਂ ਮੈਂ ਇਸ ਜੀਵਕੇ ਨਾਸ ਕਰਨੇ ਹਾਰੀ ਥੀ। ਸੋ ਸਤਿਗੁਰਾਂ ਕੇ ਮੁਖਾਰ-ਬਿੰਦ ਤੇ ਦੀਆ ਹੂਆ ਨਾਮ ਜਬ ਇਸ ਜੀਵ ਨੇ ਰਸਨਾ ਕਰ ਉਚਾਰਣ ਕੀਆ। ਤਬ ਹੀ ਤੇ ਬਿਖ ਰੂਪੀ ਦੁਐਤ ਕਉ ਨਾਸ ਕਰਕੇ ਅਮ੍ਰਿਤ ਰੂਪੀ ਸਮਤਾ ਕਉ ਪਾਇਕੇ ਜਨਮ ਮਰਨਾਦ ਦੁਖੋਂ ਤੇ ਛੂਟ ਕਰ ਅਮਰ ਹੋਇ ਜਾਤੇ ਭਏ ॥ ੨ ॥ ਲੋਅਹੁ

ਹੋਇਅਉ ਲਾਲ ਨਦਰ ਸਤਿਗੁਰ ਜਦਿ ਧਾਰੈ ॥ ੩ ॥ ਹੇ ਭਾਈ ਜਨਹੁ ਜਉਨਸੇ ਪੁਰਖ ਲੋਹੇ ਕੀ ਨਿਆਈਂ ਅੰਦਰੋਂ ਬਾਹਰੋਂ ਪਾਪਾਂ ਕਰ ਕਾਲੇ ਥੇ। ਔਰ ਨਾਨਾ ਪ੍ਰਕਾਰ ਕੇ ਅਉਗਣੋਂ ਕਰ ਭਾਰੇ ਥੇ । ਔਰ ਲੋਹੇ ਵਤ ਸਸਤੇ ਥੇ ਕਿਆ ਕਿ ਕੋਈ ਭੀ ਤਿਨਕਾ ਮਾਨ ਸਨਮਾਨ ਆਦਰ ਨਹੀ ਸੀ ਕਰਤਾ। ਔਰ ਅੰਨ ਬਸਤ੍ਰਾਦਕੋਂ ਕੀ ਭੀ ਖਬਰ ਤਿਨਕੀ ਕੋਈ ਨਹੀਂ ਸੀ ਲੇਤਾ ਔਰ ਮੁਖਕੇ ਮਾਂਗੇ ਹੂਏ ਭੀ ਤਿਨਕੋ ਕੋਈ ਕੁਛ ਨਹੀਂ ਸੀ ਦੇਤਾ ਐਸੇ ਉਹ ਨਿਕਾਰੇ ਪੁਰਖ ਸਸਤੇ ਥੇ। ਪਰ ਜਬ ਤਿਨ੍ਹਾਂ ਪੁਰਖਾਂ ਕੇ ਊਪਰ ਸ੍ਰੀ ਗੁਰਦੇਵ ਜੀ ਨੇ ਨਦਰ ਧਾਰੀ । ਤਬ ਓਹੀ ਪੁਰਖ ਲਾਲ ਵਤ ਬਿਕੀਮਤ ਮੋਲ ਕੇ ਭਏ। ਅਰਥੇਹ ਜੋ ਤੀਨੋਂ ਲੋਕਾਂ ਕਰ ਵਹੁ ਪੁਰਖ ਪੂਜਨੇ ਯੋਗ ਹੋਇ ਗਏ । ਅਰ ਸਰਬ ਲੋਗ ਤਿਨਕੀ ਸਰਨ ਲਾਗ ਕਰ ਆਪਣੀ ਕਲਿਆਨ ਮਾਨਤੇ ਭਏ ॥ ੩ ॥ ਪਾਹਣ ਮਾਣਕ ਕਰੈ ਗਿਆਨ ਗੁਰ ਕਹਿਅਉ ਬੀਚਾਰੈ ॥ ੪ ॥ ਹੇ ਨਿਜਾਤਮਾ ਜੈਸੇ ਪੱਥਰ ਬਿਅਰਥ ਹੈ ਅਰ ਕੋਰੇ ਕਾ ਕੋਰਾ ਹੈ। ਸੈਂਕੜੇ ਬਰਸੋਂ ਪ੍ਰਯੰਤ ਜਲ ਮੈਂ ਰਹਣੇ ਕਰ ਭੀ ਤਿਸਕਾ ਅੰਤਰ ਨਹੀਂ ਭਿਜਤਾ। ਖੁਸ਼ਕ ਕਾ ਖੁਸ਼ਕ ਹੀ ਰਹਤਾ ਹੈ। ਤੈਸੇ ਜਉਨਸੇ ਪੁਰਸ ਬਿਅਰਥ ਹੀ ਸੰਸਾਰ ਮੈਂ ਜਨਮੇ ਸੇ ਪੱਥਰੋਂ ਵਤ। ਅਰ ਸਤਸੰਗ ਪੁੰਨ ਦਾਨ ਪੂਜਾ ਆਦੀ ਜਲ ਜਿਨਕੇ ਚਿੱਤ ਕਉ ਸਪਰਸ਼ ਨਹੀਂ ਸੀ ਕਰਤਾ । ਅਰ ਕਿਸੀ ਬੇਦ ਸ਼ਾਸਤ੍ਰ ਕਾ ਕਹਿਆ ਭੀ ਨਹੀਂ ਸੇ ਮਾਨਤੇ। ਅੰਤਹ ਕਰਣ ਕਰ ਕੋਰੇ ਕੇ ਕੋਰੇ ਥੇ। ਬਹੁੜੋ ਕਿਸੀ ਆਗੇ ਨਮਸਕਾਰ ਮਾਤ੍ਰ ਭੀ ਨਹੀ ਸੇ ਕਰਤੇ। ਐਸੇ ਖੁਸ਼ਕ ਸੇ । ਪਰ ਜਬ ਸੋਈ ਪੁਰਸ਼ ਸ੍ਰੀ ਗੁਰ ਨਾਨਕ ਦੇਵ ਜੀ ਕੀ ਸਰਣ ਕਉ ਪਰਾਪਤ ਭਏ ਅਰ ਸ੍ਰੀ ਗੁਰ ਜੀਕਾ ਕਹਿਆ ਹੂਆ ਗਿਆਨ ਜਬ ਤਿਨਹੋਂ ਪੁਰਸ਼ੋਂ

ਨੇ ਤਿਸਕਾ ਬੀਚਾਰ ਕੀਆ । ਤਬ ਮਾਣਕ ਕੀ ਨਿਆਈਂ ਦੁਰਲਭ ਹੋਇ ਗਏ । ਅਰਥੋਹ ਐਸੇ ਸ੍ਰੀ ਗੁਰੂ ਜੀ ਕਹਿਆ ਹੈ। ਕੋਟਨ ਮੈਂ ਨਾਨਕ ਕੋਊ ਨਾਰਾਇਣ ਜਿਹ ਚੀਤਿ ॥੧॥ ਸੋ ਪੁਰਖ ਐਸੇ ਹੋਇ ਗਏ। ਤੀਨੋਂ ਲੋਕਾਂ ਕੇ ਬੰਦਨਾਂ ਕਰਨੇਯੋਗ ਅਰ ਸਰਬ ਕੀ ਪੂਜਾ ਕੇ ਪਾਤਰ। ਜਿਨਕੇ ਸਦਰਸ ਸੰਸਾਰ ਮੇਂ ਦੂਸਰਾ ਢੂੰਡੀਏ ਤਉ ਕਹੂੰ ਦੁਰਲਭ ਪਰਾਪਤ ਹੋ। ਐਸੇ ਸ੍ਰੀ ਸਤਿ-ਗੁਰ ਦੇਵ ਜੀ ਸਾਮਰਥ ਹੈਂ। ਜੋ ਪੱਥਰ ਤੇ ਮਾਣਕ ਕਰ ਦੇਤੇ ਹੈਂ ਲੋਹੇ ਤੇ ਲਾਲ, ਕੱਚ ਤੇ ਕੰਚਨ, ਵਿਖ ਤੇ ਅਮ੍ਰਿਤ। ਪੁਨਾਂ ਐਸੇ ਉਤਕ੍ਰਿਸ਼ਟ ਪਦ ਮੈਂ ਪ੍ਰਾਪਤ ਹੋਣਾ ਕਠਨ ਹੈ। ਜਿਸ ਪਦਮੈਂ ਬਡੇ ੨ ਸਾਧਨੋਂ ਕਰ ਭੀ ਪਰਾਪਤ ਹੋਣਾ ਕਠਨ ਹੈ। ਤਿਸਪਦ ਮੇਂ ਸੁਖੈਨ ਹੀ ਆਪਣੇ ਸਿਖਾਂ ਕਉ ਸਤਿਗੁਰ ਪਰਾਪਤ ਕਰ ਦੇਤੇਹੈਂ, ਬਹੁੜ ਦਾਸ ਭਟ ਕਹੇ ਹੈ ॥ ੪ ॥ ਕਾਠਹੁ ਸ੍ਰੀ ਖੰਡ ਸਤਿਗੁਰ ਕੀਅਹੁ ਦੁਖ ਦਰਿਦ੍ਰ ਤਿਨਕੇ ਗਇਆ ॥ ੫ ॥ ਹੇ ਭਾਈ ਜਨਹੁ ਕਾਠ ਕੀ ਨਿਆਈਂ ਜੋ ਪੁਰਸ਼ ਨਿਰਗੰਧ ਥੇ। ਕਿਆ ਜੈਸੇ ਕਾਠ ਮੈਂ ਸੁਗੰਧ ਨਹੀ ਹੋਤੀ। ਤੈਸੇ ਜਪ ਤਪ ਜਗ ਸਾਧਨਾ ਆਦੀ ਸੁਗੰਧ ਤੇ ਜੋ ਪੁਰਸ਼ ਹੀਨ ਥੇ ਅਕ ਕਰੀਰ ਕੀ ਨਿਆਈ ਸੋ ਪੁਰਸ਼ ਜਬ ਸਤਿਗੁਰਾਂ ਕੀ ਸ਼ਰਣ ਕਉ ਪਰਾਪਤ ਭਏ। ਤਬ ਚੰਦਨ ਵਤ ਜਪ ਤਪਾਦੀ ਸੁਗੰਧ ਕਰ ਪੂਰਨ ਹੋਇ ਗਏ। ਅਉ ਪੁਨਾ ਦੁਖ ਭੀ ਜਨਮ ਮਰਨ ਕੇ ਅਤੇ ਦਾਲਦ ਭੀ ਸਰੀਰ ਕੇ ਸਰਬ ਹੀ ਤਿਨਕੇ ਨਸ਼ਟ ਹੋਇ ਗਏ। ਕਿੰਤੂ ਨਸ਼ਟ ਭੀ ਐਸੇ ਹੂਏ ਜੋ ਕਹੂੰ ਮੁੜਕੇ ਢੂੰਢਣੇ ਹੀ ਨ ਪਾਏ ॥ ੬ ॥ ਸਤਿਗੁਰ ਚਰਨ ਜਿਨ ਪਰਸਿਆ ਸੋ ਪਸੁ ਪਰੇਤ ਸੁਰ ਨਰ ਭਇਆ ॥ ੭॥ ਹੇ ਹਰੀ ਲਾਲ ਜਿਨਾਂ ਪੁਰਸ਼ਾਂ ਨੇ ਸ੍ਰੀ ਸਤਿਗੁਰ ਦੇਵ ਜੀ ਕੀ ਸ਼ਰਨ ਕਾ ਆਸਰਾ ਲੀਆ ਸੋ ਪੁਰਸ਼ ਪਸੂਆਂ ਤੇ ਅਤੇ

ਪ੍ਰੇਤਾਂ ਤੇ ਅਤੇ ਦੇਵਤਿਆਂ ਤੇ ਨਰ ਤਨ ਕਉ ਪਰਾਪਤ ਭਏ। ਕਿਸ ਤੇ 'ਇਸ ਦੇਹੀ ਕਉ ਬਾਂਛਹਿ ਦੇਵ ॥੧॥ ਤਾਂਤੇ ਜੋ ਪੁਰਖ ਇਸ ਦੇਹ ਕਉ ਪਾਇ ਕਰ ਬਹੁੜ ਜਨਮ ਮਰਣ ਕੇ ਦੁਖੋਂ ਤੇ ਛੁਟਣੇ ਅਰਥ ਸ੍ਰੀ ਸਤਿਗੁਰ ਦੇਵ ਜੀ ਕੀ ਸਰਣ ਕੋ ਨਹੀ ਪ੍ਰਾਪਤ ਹੋਤੇ ਸੋ ਪੁਰਸ਼ ਮਹਾਂ ਅਭਾਗੀ ਹੈਂ। ਬਹੁੜ ਤਿਨ ਕਉ ਐਸਾ ਸਮਾਂ ਕਬ ਪਰਾਪਤ ਹੋਵੇਗਾ ਅਰ ਐਸੇ ਸ੍ਰੀ ਗੁਰੂ ਨਾਨਕ ਦੇਵ ਜੀ ਪੂਰਨ ਬ੍ਰਹਮ ਸਾਰਖੇ ਸਤਿਗੁਰ ਕਬ ਪਰਾਪਤ ਹੋਵੇਂਗੇ। ਕਿੰਤੂ ਬਹੁੜ ਨਹੀ ਪਰਾਪਤ ਹੋਣੇਕਾ॥ ੩ ॥ ੯੧ ॥ ੧੦੫ ॥

ਇਤਿ ਸ੍ਰੀ ਗੁਰ ਭਗਤ ਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਗੋਬਿੰਦ ਰੂਪ ਗੁਰੂ ਨਾਨਕ ਕਰ ਵਰਨਨੰ ਨਾਮ ਸਾਠਵੇਂ ਉਪਾਖਿਆਨ ॥ ੬੦ ॥



## ਅਥ ਇਕਾਸਠਵੇਂ ਅਧ੍ਯਾਇ ਲਿਖ੍ਯਤੇ

ਆਗੇ ਸਾਖੀ ਬੇਦੋਂ ਕੇ ਸ੍ਰਾਪ ਕੀ ਚਲੀ

ਨਿਜਾਤਮਾਓਂ ਵਾਚ॥ ਹੇ ਸਮਦਰਸੀ ਜੀ ਬੇਦੋਂ ਸਹਤ ਬ੍ਰਹਮਾ ਕਉ ਕੈਸੇ ਸਰਾਪ ਹੂਆਂ ਹੈ। ਅਰ ਕਿਸਨੇ ਦੀਆ ਹੈ ਤਿਸਸਰਾਪ ਕਾ ਕਿਆ ਕਾਰਨ ਹੈ? ਇਹ ਭੀ ਕਿਰਪਾ ਕਰ ਮੁਝ ਕਉ ਸਾਰਾ ਬਿਰਤਾਂਤ ਕਹੋ॥੧॥

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਇਹ ਭੀ ਸਾਰਾ ਪ੍ਰਸੰਗ ਤੂੰ ਮੇਰੇ ਤੇ ਵਿਸਤਾਰ ਪੂਰਬਕ ਸੁਣ । ਕਿਸੀ ਕਾਲ ਵਾਸਦੇਵ ਜੀ ਪੂਰਨ ਬ੍ਰਹਮ ਕਮਲਾ ਜੀਕੀ ਸਭਾ ਮੇਂ ਗਏ ਤਬ ਬੇਦ ਜੋ ਚਾਰੋਂ ਵਿਅਕਤੀ ਧਾਰ ਕਰ ਬ੍ਰਹਮਾਂ ਕੀ ਸਭਾ ਮੈਂ ਬੈਠੇ ਥੇ। ਸੋ ਭਗਵਤ ਵਾਸਦੇਵ ਜੀ ਕਉ ਅਇਆ ਦੇਖ ਕਰ ਆਗੇ ਤੇ ਉਠਕਰ ਸਨਮਾਨ ਸਹਤ ਨਮਸਕਾਰ ਨ ਕਰਤੇ ਭਏ ਆਪਣੇ

ਹੰਕਾਰ ਕਰ ਭਰੇ ਹੂਏ ਬੈਠੇ ਹੀ ਰਹੇ। ਕਿਸਤੇ। ਜੋ ਤਿਨੋਂ ਨੇ ਆਪਣੇ ਮਨ ਮੈਂ ਇਹ ਬੀਚਾਰ ਕੀਆ ਕਿ ਹਮਾਰੇ ਹੀ ਕਰ ਜਗਤ ਪ੍ਰਕਾਸਤਾ ਹੈ। ਕੈਸੇ ਜੋ ਹਮ ਚਾਰੋਂ ਜੁਗੋਂ ਕੇ ਜੀਵਾਂ ਕਉ ਪੁੰਨ ਦਾਨ ਦਇਆ ਧਰਮ ਗਿਆਨ ਜੱਗ ਹੋਮ ਬ੍ਰਤ ਦ੍ਰਿੜ ਕਰਵਾਵਤੇ ਹੈਂ। ਤਬ ਸਰਬ ਲੋਗ ਜੱਗ ਬ੍ਰਤਾਦੀ ਕਰਕੇ ਭਗ-ਵਾਨ ਕਉ ਪੂਜਤੇ ਹੈਂ। ਜਬ ਹਮ ਇਹ ਸੁਮਤ ਵਰਨਾਸ਼ਰਮ ਧਰਮ ਕੀ ਲੋਕਾਂ ਕਉ ਨ ਉਪਦੇਸ ਕਰੈਂ। ਤਬ ਸ੍ਰੀ ਵਾਸਦੇਵ ਜੀ ਕਉ ਕੌਣ ਜਾਣੈ। ਅਰ ਕਉਨ ਤਿਨ ਕੀ ਪੂਜਾ ਕਰੈ। ਤਾਂਤੇ ਹਮ ਹੀ ਜਗਤ ਕੇ ਮੁਖੀ ਹੈਂ। ਸਰਬ ਕਾਲ ਕਰਕੇ ਸਰਬ ਪ੍ਰਕਾਰ ਸਰਬ ਜਨੋਂ ਕਰ ਹਮ ਹੀ ਪੂਜਣੇ ਯੋਗ ਹੈਂ। ਸੋ ਹਮ ਕਿਸ ਵਾਸਤੇ ਵਾਸਦੇਵ ਜੀਕੇ ਆਗੇ ਉਠਕਰ ਇਨ ਕਉ ਸਨਮਾਨ ਦੇ ਕਰ ਨਮਸਕਾਰਾਚੀ ਕਰੈਂ। ਐਸੇ ਅਹੰਕਾਰ ਕਰ ਭਰੇ ਹੂਏ ਹੇ ਮੇਰੇ ਆਤਮਾ ਵਹੁ ਬੈਠੇ ਹੀ ਰਹੇ। ਔਰ ਸਰਬ ਸਭਾ ਹਾਥ ਜੋੜ ਕਰ ਉਠ ਠਾਂਢੀ ਭਈ। ਔਰ ਡੰਡਵਤ ਹੋਕਰ ਦੀਨਾਂ ਧ੍ਰੂ ਜੀ ਕੇ ਚਰਨੋਂ ਮੈਂ ਸਭਨੋਂ ਨੇ ਨਮਸਕਾਰ ਕਰੀ। ਏਕ ਬੇਦ ਆਗੇ ਤੇ ਨ ਉਠਤੇ ਭਏ। ਵਹੁ ਬੈਠੇ ਹੀ ਰਹੇ। ਹੇ ਨਿਜਾਤਮਾ ਜਬ ਐਸੇ ਅਭਿਮਾਨ ਯੁਕਤ ਪਤਿਤ ਪਾਵਨ ਜੀ ਨੇ ਬੇਦਾਂ ਕਉਂ ਦੇਖਿਆ। ਤਬ ਗਰਬ ਗੰਜਨ ਭਗਵਾਨ ਬੋਲਤ ਭਏ ॥ ਸ੍ਰੀ ਭਗਵਾਨੋ ਵਾਚ ॥ ਹੇ ਕਮਲ ਪ੍ਰਿਥਮੇਂ ਜਬ ਰਾਜਾ ਵਿਪ੍ਰੀਤ ਬੁਧ ਹੋਤਾ ਹੈ। ਤਬ ਪਰਜਾ ਭੀ ਤਿਸਕੀ ਅਨੀਤੀ ਪੂਰਬਕ ਸਮਾਨ ਵਰਤਣੇ ਲਗ ਜਾਤੀ ਹੈ। ਜਬ ਰਾਜਾ ਸੁਮਤੀਮਾਨ ਹੋਤਾ ਹੈ। ਤਬ ਪੈਰਜਾ ਭੀ ਤਿਸ ਕੀ ਸ੍ਵੈਧਰਮ ਵਿਖੇ ਇਸਥਿਰ ਰਹਤੀ ਹੈ। ਤੈਸੇ ਤੁਮਾਰੀ ਬਿਪਰੀਤ ਬੁਧ ਹੋਣੇ ਕਰ ਹੇ ਚਤੁਰਾਨਨ ਤੁਮਾਰੀ ਪਰਜਾ ਭੀ ਬੇਦ ਰੂਪ

ਅਨੀਤ ਮਾਰਗ ਵਿਖੇ ਲਾਗ ਪੜੀ ਹੈ ਤਾਂਤੇ ਤੁਮ ਕਉ ਹਮਾਰਾ ਸਰਾਪ ਹੈ ਤੁਮ ਚਤੁਰ ਬੇਦੋਂ ਸਹਿਤ ਮ੍ਰਿਤ ਲੋਕ ਮੈਂ ਜਾਇ ਕਰ ਨਰ ਨਾਰ ਕਉ ਧਾਰਨ ਕਰੋ। ਹੇ ਨਿਜਾਤਮਾ ਜਬ ਐਸੇ ਪ੍ਰਭੂ ਭਗਤ ਵਛਲ ਜੀ ਨੇ ਕਹਾ। ਤਬ ਤਿਸੀ ਕਾਲ ਸੁਣ ਕਰ ਇਹ ਬਾਣੀ ਵਾਸਦੇਵ ਜੀ ਕੀ ਦੋਨੋਂ ਹਾਥ ਜੋੜਕਰ ਬ੍ਰਹਮਾਂ ਪਰਾਰਥਨਾਂ ਕਰਤਾ ਭਇਆ ਹੇ ਭਗਵਾਨ ਹੇ ਤ੍ਰਿਲੋਕੀ ਨਾਥ ਹੇ ਭਗਤੋਂ ਕੇ ਸਹਾਇਕ ਹੇ ਪਾਪ ਮੋਚਨ ਹੇ ਦੀਨਾਬੰਧੂ ਹੇ ਅਖਲਾਤਮਨ ਹੇ ਕਰਣਾ ਭਰੇ ਆਪ ਕਾ ਸਰਾਪ ਤੋ ਮੇਰੇ ਸਿਰ ਮਸਤਕ ਪਰ ਹੈ ਪਰ ਇਹ ਭੀ ਆਪ ਕਿਰਪਾ ਕਰ ਦਾਨ ਬਖਸ਼ੋ ਕਿ ਇਸ ਸਰਾਪ ਕਾ ਅੰਤ ਕਬ ਹੋਵੇਗਾ। ਅਰ ਫੇਰ ਹਮ ਬ੍ਰਹਮ ਲੋਕ ਵਿਖੇ ਕਬ ਪਰਾਪਤ ਹੋਵੈਂਗੇ।ਹੇ ਹਰੀਲਾਲ ਐਸੇ ਸੁਣਕਰ ਬ੍ਰਹਮਾਂ ਕੀ ਬਾਂਣੀ ਕਉ ਬਹੁੜ ਸਦ ਬਖਸ਼ਿੰਦ ਕਹਤੇ ਭਏ। ਹੇ ਬਿਧਾਤਾ ਕਲੂ ਕੇ ਜੀਵਾਂ ਕੇ ਉਧਾਰ ਅਰਥ ਨਾਮ ਅਵਿਤਾਰ ਨਾਨਕ ਨਾਮ ਕਰਕੇ ਪੰਜਾਬ ਕੀ ਧਰਤੀ ਵਿਖੇ ਮੈਂ ਧਾਰਨ ਕਰੋਂਗਾ। ਪਰ ਕਬ ਜਬ ਚਾਰ ਹਜਾਰ ਪੰਜ ਸੈ ਸੱਤਰ ਬਰਖ ਕਲਜੁਗ ਬਤੀਤ ਹੋਵੈਗਾ ਤਬ ਮਹਾਂ ਦੁਰਾਚਾਰੀ ਲੋਕ ਹੋਵੈਂਗੇ। ਦਿਨ ਰਾਤ ਪਾਪਾਂ ਹੀ ਬਿਖੇ ਸਰਧਾ ਕਰੈਂਗੇ। ਅਤੇ ਖੋਟੇ ਕਰਮੋਂ ਵਿਖੇ ਵਰਤੈਂਗੇ। ਸੋ ਇਨ ਪਾਪੋਂ ਵਿਖੇ ਸਨੇਹ ਕਰਨੇ ਕਰ ਕਲੂ ਕੇ ਜੀਵੋਂ ਕਾ ਗਜਾਨ ਹਤ ਜਾਵੇਗਾ। ਤਬ ਮੈਂ ਤਿਨ ਜੀਵੋਂ ਕੇ ਉਧਾਰ ਵਾਸਤੇ ਅਵ-ਤਾਰ ਧਾਰ ਕਰ ਸੂਧਾ ਜੋ ਰਸਤਾ ਹੈ ਗੁਰਮੁਖੀ ਅਖਰ ਸੋ ਜੀਵੋਂ ਕੀ ਕਲਿਆਨ ਅਰਥ ਕਰੋਂਗਾ। ਅਰ ਮੇਰੇ ਜੋ ਸਿਖ ਸੇਵਕ ਹੋਵੇਂਗੇ ਸੋ ਮੇਰੀ ਬਾਣੀ ਕਹੀ ਹੁਈ ਕਾ ਵੀਚਾਰ ਕਰਨਗੇ ਅਤੇ ਮੇਰੇ ਹੀ ਧਿਆਨ ਪਰਾਇਣ ਹੋਵੈਂਗੇ। ਬਹੁੜ ਆਪਸ ਮੈਂ ਮਿਲ ਕਰ ਪਰਸਪਰ ਨਾਮ ਹੀ ਕਉ ਉਚਾਰਨ ਕਰਨਗੇ। ਐਸੇ

ਮੇਰੇ ਸਿਖ ਨਾਮ ਕਉ ਉਚਾਰਤੇ ਹੂਏ ਔਰ ਮੇਰੇ ਧਿਆਨ ਪਰਾਇਣ ਸੋ ਮੁਝ ਹੀ ਕੋ ਪਰਾਪਤ ਹੋਵੈਂਗੇ। ਹੇ ਜਗਤਕੇ ਕਰਤਾ ਤਬ ਮੈਂ ਪੰਚਮ ਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਨਾਮ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਰਾਜ ਸਿੰਘਾਸਨ ਪਰ ਇਸਥਿਤ ਹੋਵੋਂਗਾ। ਅਰ ਊਹਾਂ ਤੁਮ ਆਇ ਕਰ ਜਬ ਮੇਰਾ ਦਰਸ਼ਨ ਕਰੋਗੇ। ਤਬ ਦਰਸ਼ਨ ਕਰਤੇ ਹੀ ਤੁਮਾਰਾ ਰਿਦਾ ਸ਼ਾਂਤ ਕਉ ਪਰਾਪਤ ਹੋਇ ਜਾਵਹਿਗਾ। ਬਹੁੜ ਜਬ ਮੇਰੀ ਤੁਮ ਅਭੇਦ ਉਸਤਤ ਕਰੋਗੇ। ਤਬ ਆਪਣੇ ਸਰਾਪ ਕਉ ਮੁਚ ਕਰ ਬਹੁੜ ਤੁਮ ਬ੍ਰਹਮ ਲੋਕ ਵਿਖੇ ਆਇ ਪ੍ਰਾਪਤ ਹੋਵੋਗੇ। ਹੇ ਨਿਜਾਤਮਾ ਐਸੇ ਕਹ ਕਰ ਪੂਰਨ ਬ੍ਰਹਮ ਵਾਸਦੇਵ ਅੰਤਰ ਧਿਆਨ ਹੋਤੇ ਭਏ। ਤਿਸਤੇ ਅਨੰਤਰ ਬ੍ਰਹਮਾਂ ਜੀ ਬੇਦੋਂ ਸਹਿਤ ਮਾਤ ਲੋਕ ਮੈਂ ਨਰ ਤਨ ਕਉ ਧਾਰ ਕਰ ਆਵਤ ਭਏ। ਸੋ ਕੈਸੇ ਧਾਰਤ ਭਏ ਤਿਸ ਕਉ ਸ੍ਰਵਣ ਕਰ। ਪ੍ਰਿਥਮੇ ਤਉ ਏਕ ਏਕ ਬੇਦ ਚਾਰ ਚਾਰ ਸਰੂਪ ਭੱਟੋਂ ਕੇ ਧਾਰਤ ਭਇਆ। ਸੋ ਕਉਨ ਕਉਨ। ਪ੍ਰਿਥਮੇ ਤਉ ਸ਼ਾਮ ਬੇਦ ਨੇ ਇਹ ਚਾਰ ਨਾਮ ਧਾਰਨ ਕੀਏ ਮਥਰਾ ੧, ਜਾਲਪ ੨, ਹਰਿਬੰਸ ੩, ਬਲ ੪ ।੧ ॥ ਬਹੁੜ ਰਿਗਬੇਦ ਨੇ ਇਹ ਚਾਰ ਤਨ ਧਾਰਨ ਕੀਏ ਜਿਨਕਾ ਨਾਮ ਜਲ ੧ ਨਲ ੨ ਕਲਜ ੩ ਕਲਸਹਾਰ ੪ ਇਹ ਚਾਰ ਸਰੂਪ ਹੂਏ ॥ ੨ ॥ ਤੀਸਰੇ ਜੁਜਰ ਬੇਦ ਨੇ ਟਲਜ ੧ ਸਲਜ ੨ ਜਲਜ ੩ ਭਲਜ ੪ ਇਹ ਚਾਰ ਰੂਪ ਧਾਰੇ ॥ ੩ ॥ ਪੁਨਾ ਅਥਰਵਣ ਬੇਦ ਨੇ ਭੀ ਚਾਰ ਤਨ ਧਾਰਨ ਕੀਏ। ਕਉਣ ਕਉਣ ॥ ਦਾਸਰ ੧ ਕੀਰਤ ੨ ਗਯੰਦ ੩ ਸਦਰੰਗ ੪ ਇਨ ਨਾਮ ਕਰ ਸੰਸਾਰ ਮੈਂ ਵਿਦਤ ਹੋਤੇ ਭਏ। ੪॥ ਔਰ ਬ੍ਰਹਮਾ ਜੀ ਨੇ ਭਿਖੇ ਨਾਮ ਕਰਕੇ ਭੱਟ ਕਾ ਸਰੂਪ ਧਾਰਨ ਕੀਆ। ਹੇ ਨਿਜਾਤਮਾਂ ਇਹ ਸਤਾਰਾਂ ਸਰੂਪ

ਬੇਦੋਂ ਕੇ ਦੇਸਾਂ ਦੇਸਾਂਤਰੋਂ ਮੈਂ ਪ੍ਰਗਟ ਹੂਏ। ਔਰ ਫਿਰਤੇ ਫਿਰਤੇ ਸਰਬ ਤੀਰਥੋਂ ਮੈਂ ਦੇਸਾਂ ਨਗਰੋਂ ਮੈਂ ਦੌੜ ਕੇ ਪਰੇਰੇ ਹੂਏ ਅਨਿ-ਛਤ ਹੀ ਕਾਂਸ਼ੀ ਮੈਂ ਆਇ ਇਕਤਰ ਹੂਏ। ਤਬ ਊਹਾਂ ਤੇ ਸ੍ਰਵਣ ਕੀਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਗਾਦੀ ਪਰ ਐਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨਾਮ ਕਰ ਬਿਰਾਜਮਾਨ ਹੈਂ। ਸੋ ਕੈਸੇ ਹੈਂ ਪਰਮ ਪਾਵਨ ਸਰੂਪ ਹੈਂ ਧੀਰਯਵਾਨ ਹੈਂ ਵਿਗਿ-ਆਨ ਰੂਪ ਹੈਂ ਸਾਂਤ ਰੂਪ ਹੈਂ ਸਮਤਾਵਾਨ ਹੈਂ ਪਰਉਪਕਾਰੀ ਹੈਂ ਪਰ-ਦੁਖ ਨਿਵਾਰਨ ਹੈਂ ਗਿਆਨ ਵਈਰਾਗ ਕੀ ਅਉਧੀ ਹੈਂ ਸੰਸਾਰ ਮੈਂ ਜਲ ਕਮਲ ਵਤ ਅਲਿਪਤ ਹੈਂ ਬਹੁੜ ਕੈਸੇ ਹੈਂ ਜਿਨਕੇ ਦਰਸ਼ਨ ਕਰਤੇ ਹੀ ਤੀਨੋਂ ਤਾਪੋਂ ਕਰ ਜਲਤਾ ਚਿਤ ਸ਼ਾਂਤ ਹੋਇ ਜਾਤਾ ਹੈ। ਹੇ ਮੇਰੇ ਆਤਮਾਂ ਐਸੇ ਸੁਨਤੇ ਹੀ ਅਤੀ ਹੁਲਾਸ ਕੋ ਪ੍ਰਾਪਤ ਹੋ ਕਰ ਸਰਬ ਹੀ ਊਹਾਂ ਤੇ ਚਲ ਪੜੇ। ਅਰ ਅੰਮ੍ਰਿਤਸਰ ਮੈਂ ਆਇ ਪ੍ਰਾਪਤ ਹੂਏ। ਜਬ ਸੁਧਾਸਰ ਕੇ ਨਿਵਾਸੀਓਂ ਤੇ ਆਇ ਕਰਕੇ ਪੂਛਾ। ਤਬ ਸਰਬ ਯਸ ਕੀਰਤ ਕੀ ਖਾਣ ਹੀ ਸ੍ਰੀ ਗੁਰੂ ਅਰਜਨ ਜੀ ਸ੍ਰਵਣ ਕੀਏ। ਐਸੇ ਸੁਣ ਕਰ ਭਾਰੀ ਸਰਧਾ ਚਿਤ ਮੈਂ ਧਾਰ ਕਰ ਆਇ ਰਾਮਸਰ ਪਰ ਸੁਖੋਂ ਕੀ ਖਾਣ ਕਾ ਦਰਸ਼ਨ ਕੀਆ। ਹੇ ਹਰੀ ਲਾਲ ਜਬ ਸਰਬ ਕੇ ਆਤਮਾਂ ਕਾ ਦਰਸ਼ਨ ਤਿਨੋਂ ਭੱਟੋਂ ਨੇ ਆਇ ਕਰਕੇ ਕੀਆ। ਤਬ ਦਰਸ਼ਨ ਕਰਤੇ ਹੀ ਤਿਨ ਕੇ ਤਪਤ ਚਿਤ ਹਮਾਲੇ ਕੀ ਪੁਤਲੀ ਵਤ ਸੀਤਲ ਹੋਇ ਗਏ। ਤਬ ਪੂਰਨ ਪੁਰਖ ਪਰਮਾਤਮਾਂ ਸਤਿਗੁਰੋਂ ਕਉ ਜਾਣ ਕਰ ਤਿਨਕੇ ਚਰਨਾਰਬਿੰਦ ਮੈਂ ਡੰਡਵਤ ਹੋਇ ਕਰ ਨਮਸਕਾਰ ਕਰੀ। ਤਿਸਕੇ ਅੰਤਰ ਹਾਥ ਜੋੜ ਕਰ ਪਰਾਰਥਨਾ ਕਰਤੇ ਭਏ। ਹੇ ਤ੍ਰਈਲੋਕੀ ਕੇ ਨਾਥ ਹੇ ਅੰਤ੍ਰਯਾਮੀ ਹੇ ਸਰਬ ਸ਼ਕਤ ਸਮਰਥ ਹੇ ਹਮਾਰੇ ਸੁਆਮੀ ਅਬ ਹਮਾਰਾ

ਚਿਤ ਆਪ ਕੀ ਉਸਤਤ ਕਰਨੇ ਕਉ ਚਾਹਤਾ ਹੈ। ਤਾਂਤੇ ਆਪ ਕਿਰਪਾ ਕਰ ਹਮ ਕਉ ਰੀਤੀ ਕਹੀਏ । ਜਿਸ ਰੀਤੀ ਪੂਰਬਕ ਹਮ ਆਪ ਕੀ ਉਸਤਤ ਕਰੈਂ । ਹੇ ਨਿਜਾਤਮਾਂ ਐਸੇ ਸੁਣ ਕਰ ਬੇਦ ਰੂਪੀ ਭੱਟੋਂ ਕੇ ਵਚਨ ਅੰਤਰਯਾਮੀ ਸ੍ਰੀ ਗੁਰੂ ਅਰਜਨ ਦੇਵ ਜੀ ਤਿਨਕੇ ਸੁਭਾਵ ਅਕ੍ਰਿਤੀ ਅਨੁਸਾਰ ਤਿਨ ਕਉ ਕਹਤੇ ਭਏ। ਅਰਥੇਹ ਜੋ ਭੱਟੋਂ ਕਾ ਸੁਭਾਵ ਹੈ ਸਵਯੇ ਝੂਲਨੇ ਛਪਿਓਂ ਮੈਂ ਯਸਵੀ ਕਾ ਯਸ ਕਰਨਾ। ਸੋਈ ਧਾਰਨਾ ਪ੍ਰਿਥਮੇ ਆਪ ਤਿਨਕਉ ਦਸਤੇ ਭਏ। ਪਾਛੇ ਤੇ ਭੱਟੋਂ ਨੇ ਸ੍ਰੀ ਗੁਰ ਨਾਨਕ ਦੇਵ ਤੇ ਆਦਿ ਲੇਕਰ ਪੰਚਮ ਪਾਤਿਸ਼ਾਹ ਪਰਯੰਤ ਬ੍ਰਹਮ ਰੂਪ ਜਾਣਕਰ ਅਭੇਦ ਉਸਤਤ ਕਰੀ ਹੈ ਜਿਨਕੀ ਉਸਤਤ ਮੈਂ ਸੇ ਏਕ ਛਪਾ ਮੈਨੇ ਤੁਝ ਕਓ ਕਹਾ ਹੈ। ਐਸੇ ਹੀ ਅਨੇਕ ਪਰਕਾਰ ਕੀ ਉਸਤਤ ਸ੍ਰੀ ਗੁਰ ਅਰਜਨ ਦੇਵ ਜੀ ਕੀ ਕਰਤੇ ਭਏ। ਜਿਨ ਮੈਂ ਕੀਰਤ ਨਾਮ ਭਟ ਅਥਰਵਨ ਵੇਦ ਕਾ ਅਵਤਾਰ ਕਹੇ ਹੈ। ਆਪ ਨਰਾਇਣ ਕਲਾ ਧਾਰਿ ਜਗ ਮਹਿ ਪਰਵਰਿਅਉ । ਨਿਰੰਕਾਰ ਆਕਾਰ ਜੋਤ ਜਗ ਮੰਡਲ ਕਰਿਅਉ ॥ ੧॥ ਹੇ ਭਾਈ ਜਨਹੁ ਆਪ ਹੀ ਨਰਾ-ਇਣ ਆਪ ਹੀ ਕਲਾ ਰੂਪ ਸ਼ਕਤ ਕਉ ਅੰਗੀਕਾਰ ਕਰਕੈ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਸਰੂਪ ਧਾਰ ਕਰ ਜਗ ਮਹਿ ਪ੍ਰਵਿਰਤ ਹੋਤੇ ਭਏ । ਸੋ ਸ੍ਰੀ ਗੁਰੂ ਨਾਨਕ ਜੀ ਕੈਸੇ ਹੈਂ। ਨਿਰਗੁਣ ਨਿਰਾਕਾਰ ਰੂਪ ਹੈਂ । ਸੋਈ ਅਕਾਰ ਰੂਪ ਹੋਕਰ ਆਪਣੇ ਜੋਤ ਰੂਪੀ ਗਿਆਨ ਪਰਕਾਸ਼ ਕਉ ਜਗਤ ਰੂਪੀ ਮੰਡਲ ਮੈਂ ਅਸਥਾ-ਪਨ ਕਰਤੇ ਭਏ । ਕਿਸਤੇ ਸਰਬ ਜੀਵੋਂ ਕੇ ਉਧਾਰ ਵਾਸਤੇ ॥੧॥ ਐਸੇ ਹੀ ਭਿੱਖੇ ਕੇ ਰੂਪ ਬ੍ਰਹਮਾ ਜੀ ਕਹੇ ਹੈਂ । ਕਿਆ ਕਿ—ਕਲ ਮਾਹਿ ਰੂਪ ਕਰਤਾ ਪੁਰਖ ਸੋ ਜਾਣੈ ਜਿਨ ਕਿਛ ਕੀਅਓ ॥ ੨ ॥ ਹੇ ਨਿਜਾਤਮਾ ਕਲਜੁਗ ਵਿਖੇ ਕਰਤਾ ਪੁਰਖ ਹੀ ਸ੍ਰੀ ਗੁਰੂ ਨਾਨਕ

ਰੂਪ ਧਾਰ ਕਰ ਪ੍ਰਗਟ ਹੂਏ ਹੈਂ ਪਰ ਐਸੇ ਕੌਣ ਜਾਨੇ ਹੈ। ਸੋ ਜਾਣੇ ਹੈ ਜਿਸਨੇ ਕਿਛ ਜਪ ਤਪ ਜੋਗ ਸਾਧਨਾਦ ਕੀਏ ਹੈਂ। ਔਰ ਨਹੀਂ ਜਾਨ ਸਕਤਾ ॥ ੨ ॥ ਐਸੇ ਹੀ ਗਯੰਦ ਜੀ ਨੇ ਕਹਾ ਹੈ। ਜਿਨਹੁ ਬਾਤ ਨਿਸਚਲ ਧ੍ਰੂਹ ਜਾਨੀ ਤੇਈ ਜੀਵ ਕਾਲ ਤੇ ਬਚਾ ॥ ੩ ॥ ਹੇ ਮੇਰੇ ਆਤਮੇਂ ਜਿਨਹੁ ਮਹਾਤਮਾ ਨੇ ਇਹ ਬਾਤ ਨਿਸਚਲ ਕਰ ਜਾਨੀ ਹੈ। ਕਿਆ ਕਿ ਸ੍ਰੀ ਗੁਰ ਨਾਨਕ ਦੇਵ ਜੀ ਪਰਮ ਬ੍ਰਹਮ ਪ੍ਰਮੇਸਰ ਕਾ ਸਰੂਪ ਹੈਂ। ਸੋ ਤਿਨੋਂ ਦੁਆਰਾ ਜਿਸ ਪੁਰਸ਼ ਨੇ ਦੁਣ ਕਰ ਧ੍ਰੂਹ ਕਹੀਏ ਨਿਸਚੇ ਕਰੀ ਹੈ। ਕਿਆ ਕਿ ਸ੍ਰੀ ਗੁਰ ਨਾਨਕ ਦੇਵ ਜੀ ਤ੍ਰਿਗੁਣ ਰਹਿਤ ਤੁਰੀਆ ਅਤੀਤ ਰੂਪ ਹੈਂ। ਸੋਈ ਪੁਰਸ਼ ਕਾਲ ਰੂਪ ਜਨਮ ਮ੍ਰਿਤੂ ਤੇ ਬਚ ਰਹੇ ਹੈਂ। ਔਰ ਜਿਨਾਂ ਪੁਰਸ਼ਾਂ ਨੇ ਸ੍ਰੀ ਗੁਰਦੇਵ ਜੀ ਕਉ ਮਾਨੁਖ ਰੂਪ ਕਰ ਜਾਨਿਆ ਹੈ। ਸੋ ਪੁਰਖ ਯਨਮ ਮ੍ਰਿਤਾਦ ਰੂਪ ਕੂਪ ਮੇਂ ਪਰੇ ਹੂਏ ਅਨੇਕ ਯੁਗੋਂ ਪ੍ਰਯੰਤ ਭੀ ਨਹੀਂ ਨਿਕਸਤੇ ॥ ੩ ॥ ਹੇ ਨਿਜਾਤਮਾ ਐਸੇ ਹੀ ਯੁਜਰਬੇਦ ਨੇ ਜੋ ਸਲ ਨਾਮਾ ਭਟ ਕਾ ਸਰੂਪ ਧਾਰਨ ਕਰਾ ਹੈ ਸੋਈ ਅਬ ਕਹਤਾ ਹੈ। ਤੂੰ ਸਤਿਗੁਰ ਚਹੁ ਜੁਗੀ ਆਪ ਆਪੇ ਪਰਮੇਸਰ। ਸੁਰ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹਧੁਰ ॥ ੪ ॥ ਹੇ ਸ੍ਰੀ ਗੁਰ ਨਾਨਕ ਦੇਵ ਜੀ ਆਪ ਕੈਸੇ ਹੋ ਸਤਿਰੂਪ ਹੋ ਗੁਰ ਕਹੀਏ ਸਰਬ ਕੇ ਪੂਜਣੇ ਯੋਗ ਹੋ। ਚਾਰੋਂ ਜੁਗੋਂ ਮੇਂ ਆਪ ਹੀ ਆਪ ਪਰਮੇਸਰ ਸਰੂਪ ਹੋ। ਹੇ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਕਉ ਬ੍ਰਹਮ ਰੂਪ ਸਰਬ ਕਾ ਪਰਾ ਜਾਨਕੇ ਦੇਵਤਾ ਮਾਨੁਸ਼ ਸਾਧਨਾ ਕਰਨ ਵਾਲੇ ਜਗਿਆਸੂ ਔਰ ਸਿਧ ਸਿਖ ਸਰਬ ਹੀ ਸੇਵਤੇ ਹੈਂ ਆਦ ਅੰਤ ਮਧ। ਆਪ ਕੇ ਸਮਾਨਜ ਦੂਸਰਾ ਔਰ ਕੋਈ ਨਹੀਂ ॥ ੪ ॥ ਹੇ ਨਿਜਾਤਮਾ ਕਲਜ ਨਾਮਾ ਭੱਟ ਜੋ ਰਿਗਦੇਵ ਕਾ ਅਵਿਤਾਰ ਹੈ। ਸੋ ਅਬ ਸ੍ਰੀ ਗੁਰੂ

ਨਾਨਕ ਦੇਵ ਜੀ ਕਉ ਬ੍ਰਹਮ ਰੂਪ ਕਰਕੈ ਪ੍ਰਤੀਪਾਦਨ ਕਰੇ ਹੈ ਔਰ ਐਸੇ ਕਹੇ ਹੈਂ। ਸਤਿਜੁਗ ਤੈ ਮਾਣਿਓ ਛਲਿਓ ਬਲ ਬਾਵਨ ਭਾਇਓ। ਤ੍ਰੇਤੈ ਤੈ ਮਾਣਿਓ ਰਾਮ ਰਘੁਵੰਸ ਕਹਾਇਓ। ਦੁਆਪੁਰ ਕ੍ਰਿਸ਼ਨ ਮੁਰਾਰ ਕੰਸ ਕ੍ਰਿਤਾਰਥ ਕੀਓ। ਉਗ੍ਰਸੈਨ ਕੋ ਰਾਜ ਅਭੈ ਭਗਤਹ ਜਨ ਦੀਓ। ਕਲਿਜੁਗ ਪ੍ਰਮਾਣ ਨਾਨਕ ਗੁਰੁ ਅੰਗਦ ਅਮਰ ਕਹਾਇਓ। ਸ੍ਰੀ ਗੁਰੂ ਰਾਜ ਅਬਚਲ ਅਟਲੁ ਆਦਿ ਪੁਰਖ ਫੁਰਮਾਇਓ ॥ ੧ ॥ ੫ ॥ ਹੇ ਸ੍ਰੀ ਗੁਰੂ ਨਾਨਕ ਦੇਵ ਜੀ ਸਤਿਜੁਗ ਕੇ ਵਿਖੇ ਆਪਕਉ ਇਹੀ ਬਾਤ ਅਛੀ ਭਾਈ ਹੈ। ਕਿਆ ਕਿ ਬਾਵਨ ਸਰੂਪ ਹੋਇ ਕਰ ਰਾਜਾ ਬਲਿ ਕਉ ਛਲਿਆ ਹੈ। ਔਰ ਤੀਨੋਂ ਲੋਕੋਂ ਕਾ ਰਾਜ ਇੰਦਰ ਕਉ ਦੀਆ ਹੈ। ਬਹੁੜ ਤਿਸਕੇ ਸਾਥ ਸੁਅਰਗ ਮੈਂ ਜਾਇਕੇ ਰਾਜ ਜੋਗ ਕਾ ਸੁਖ ਤੈਨੇ ਭੋਗਿਆ ਹੈ। ਤਿਸਤੇ ਅਨੰਤਰ ਤ੍ਰੇਤਾ ਜੁਗ ਕੇ ਵਿਖੇ ਰਘਵੰਸੀਓਂ ਕੀ ਕੁਲ ਮੈਂ ਰਾਮਚੰਦ੍ਰ ਅਵਿਤਾਰ ਧਾਰ ਕਰ ਅਤੇ ਰਾਵਣ ਨਿਹਲੰਕ ਕਰਕੇ ਭਭੀਛਨ ਕੋ ਰਾਜ ਦੇਕਰ ਅਯੁਧਿਆ ਮੈਂ ਇਸਥਿਤਹੋਇਕੈ ਰਾਜ ਜੋਗ ਕੇ ਸੁਖ ਕਉ ਤੈਨੇ ਮਾਣਿਆ ਹੈ। ਹੇ ਸ੍ਰੀ ਗੁਰੂ ਨਾਨਕ ਦੇਵ ਜੀ ਪੁਨਾ ਦੁਆ-ਪਰ ਜੁਗ ਕੇ ਵਿਖੇ ਆਪਨੇ ਸ੍ਰੀ ਕ੍ਰਿਸਨਚੰਦ੍ਰ ਜੀ ਕੇ ਸਰੂਪ ਕੋ-ਧਾਰਨ ਕਰਾ ਹੈ। ਹੇ ਅਹੰਕਾਰ ਰੂਪੀ ਮੁਰਦੈਤ ਕੇ ਨਾਸ ਕਰਤਾ ਤਿਸ ਸਰੂਪ ਕਰਕੇ ਕੰਸ ਕਉ ਕ੍ਰਿਤਾਰਥ ਕੀਆ ਹੈ। ਔਰ ਉਗ੍ਰ ਸੈਨ ਜੋ ਆਪਨਾ ਭਗਤ ਜਨ ਸੀ ਤਿਸ ਕਉ ਆਪਣੀ ਅਨੁ ਗ੍ਰਹ ਕਰਕੈ ਅਭੀ ਰਾਜ ਦੀਆ ਹੈ। ਹੇ ਸ੍ਰੀ ਗੁਰੂ ਨਾਨਕ ਦੇਵ ਜੀ ਅਬ ਕਲਜੁਗ ਕੇ ਵਿਖੇ ਪ੍ਰਮਾਣੀਕ ਅੰਗਦ ਅਮਰਦਾਸ ਰੂਪ ਧਾਰਨ ਕਰਕੇ ਤੈਨੇ ਹੀ ਕਹਾਇਆ ਹੈ। ਤਾਂਤੇ ਹੇ ਬ੍ਰਹਮ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਜੋਅਬਚਲ ਸਰੂਪ ਆਪਕਾ ਪੂਰਬ ਥਾ

ਸੋਈ ਅਬ ਵਰਤਮਾਨ ਮੈਂ ਹੈ। ਹੇ ਆਦਿ ਪੁਰਖ ਅਟਲ ਸਰੂਪ ਵਾਲੇ ਸੋ ਸਰੂਪ ਤੁਮਾਰੀ ਕਿਰਪਾ ਕਰਕੇ ਹਮਾਰੇ ਹਿਰਦੇ ਮੈਂ ਸਫੁਰਣ ਹੋਇ ਆਇਆ ਹੈ। ਤਾਂਤੇ ਆਪਕੇ ਚਰਨਾਰਬਿੰਦ ਮੈਂ ਹਮਾਰੀ ਨਮਸਕਾਰ ਹੈ। ਹੇ ਪਰਮ ਪਾਵਨ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਕਉ ਬਡੇ ਬਡੇ ਗਿਆਨਵਾਨ ਧੀਰਜਵਾਨ ਬੁਧੀ ਕੇ ਸਮੁੰਦ੍ਰ ਜੋਗੀ ਜੰਗਮ ਪੜੇ ਧਿਆਵਤੇ ਹੈਂ। ਔਰ ਜਨ ਕਾਦਿਕ ਸਨਕਾਦਿਕ ਇੰਦ੍ਰਾਦਿਕ ਪ੍ਰਹਲਾਦਕ ਪਲਾਦ ਸਿਧਾਦ ਜੋਗੀਸਰ ਸਾਧ ਸੰਤ ਸਰਬ ਆਪਕੇ ਚਰਨੋਂ ਕਾ ਪੜੇ ਧਿਆਨ ਕਰਤੇ ਹੈਂ। ਹੇ ਸ੍ਰੀ ਗੁਰੂ ਨਾਨਕ ਦੇਵ ਜੀ ਜਮਦਗਨ ਪਰਸ ਰਾਮ ਊਧੋ ਅਕ੍ਰੂਰ ਬਿਦਰ ਸੁਦਾਮਾ ਚਾਰੋਂ ਬਰਨ ਖਟ ਦਰਸਨ ਬ੍ਰਹਮਾਦਿਕ ਮਹਾਂ ਦੇਵ ਤੇ ਆਦਿ ਲੇਕਰ ਸਰਬ ਆਪ ਕੇ ਚਰਨੋਂ ਕਾ ਪੜੇ ਧਿਆਨ ਕਰਤੇ ਹੈਂ। ਅਰ ਆਪ ਤਿਨਕੇ ਧਿਆਨ ਮੈਂ ਨਹੀ ਆਤੇ। ਪੁਨਾਂ ਸੇਸ਼ਨਾਗ ਦੋ ਹਜ਼ਾਰ ਜਿਹਬਾ ਕਰ ਆਪ ਕੇ ਨਾਮ ਕਉ ਸਦਾ ਹੀ ਉਚਾਰਨ ਕਰਤਾ ਹੈ।ਬਹੁੜ ਤੁਮਾਰੇਨਾਮੋਂ ਕਾ ਅੰਤ ਨਹੀ ਪਾਇ ਸਕਤਾ। ਆਪ ਕੈਸੇ ਹੋ ਅੰਤ ਤੇ ਰਹਿਤ ਬਿਅੰਤ ਹੋ ਯਾਹੀਂ ਤੇ ਆਪ ਕੇ ਯੁਗਲ ਚਰਨੋਂ ਮੈਂ ਵਾਰਿਵਾਰ ਸੀਸ ਨਿਵਾਇ ਕਰ ਨਮਸਕਾਰ ਕਰਤੇ ਹੈਂ। ਹੇ ਨਿਜਾਤਮਾਂ ਐਸੇ ਤਉ ਚਾਰੋਂ ਬੇਦ ਬ੍ਰਹਮਾ ਕੇ ਸਹਤ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਯਸ ਕਉ ਦਿਨ ਰਾਤ ਪੜੇ ਉਚਾਰਨ ਕਰਤੇ ਹੈਂ। ਤਾਂਤੇ ਤੂੰ ਨਿਸਚੇ ਕਰ ਸ੍ਰੀ ਗੁਰ ਨਾਨਕ ਦੇਵ ਜੀ ਪਰਮ ਬ੍ਰਹਮ ਪ੍ਰਮੇਸਰ ਸਰੂਪ ਹੈ ਯਾ ਬਾਤ ਮੈਂ ਤੂੰ ਭੇਦ ਭਾਵ ਰੰਚਕ ਭੀ ਨਾ ਮਾਨ। ਕਾਹੇ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭੀ ਬਹੁੜ ਐਸੇ ਹੀ ਕਹਾ ਹੈ। ਕਿਆ ਕਿ 'ਚਿੰਤ ਅਚਿੰਤਾ ਸਗਲੀ ਗਈ। ਪ੍ਰਭ ਨਾਨਕ ਨਾਨਕ ਨਾਨਕ ਮਈ'॥ ੯ ॥ ਹੇ ਭਾਈ ਜਨਹੁ ਅਬ ਹਮ

ਅਚਿੰਤ ਹੂਏ ਹੈਂ ਹਮਾਰੀ ਚਿੰਤਾ ਸਗਲ ਹੀ ਨਸ਼ਟ ਹੋਇ ਗਈਹੈ ਕਿਸਤੇ ਪਾਰਬ੍ਰਹਮ ਪਰਮੇਸਰ ਪ੍ਰਭੂ ਗੁਰ ਨਾਨਕ ਜੀ ਕਾ ਸਰੂਪ ਹੈ ਅਰ ਗੁਰ ਨਾਨਕ ਜੀ ਪਾਰਬ੍ਰਹਮ ਪ੍ਰਭੂ ਕਾ ਸਰੂਪ ਹੈਂ ਦੋਨੋ ਏਕ ਮਈ ਹੈਂ ਜੇਕਰ ਕਹੈਂ ਇਹ ਨਾਮ ਕਾ ਪ੍ਰਚਾਰ ਕਿਉਂ ਕਹਾ ਹੈ ਤਉ ਐਸੇ ਜਾਨ । ਹੇ ਨਿਜਾਤਮਾਂ ਪਾਰਬ੍ਰਹਮ ਪ੍ਰਮੇਸ਼ਰ ਨੇ ਇਸ ਅਰਥ ਗੁਰੂ ਨਾਨਕ ਜੀ ਕਾ ਸਰੂਪ ਧਾਰਨ ਕੀਆ ਹੈ ਕਿ ਕਲੂ ਕੇ ਜੀਵ ਮਹਾਂ ਪਾਪੀ ਦੁਰਾਚਾਰੀ ਹੋਵੈਂਗੇ । ਤਿਨਕਾ ਉਧਾਰ ਕਿਸੀ ਪ੍ਰਕਾਰ ਭੀ ਨਹੀ ਹੋਵਣਾ । ਕਿਸਤੇ ਜੋ ਤਿਨਤੇ ਯੋਗ ਯਗ ਤਪ ਦਾਨ ਸਾਧਨਾਂ ਕੋਈ ਭੀ ਹੋਇ ਨਹੀ ਆਵਣੀ ਸੋ ਦਾਨ ਤਪ ਸਾਧਨਾਂ ਬਿਨਾਂ ਅਨੇਕ ਯੁਗੋਂ ਪਰਯੰਤ ਭੀ ਨਰਕਾਂ ਮੈਂ ਪੜੇ ਹੂਏ ਨਹੀਂ ਨਿਕਸੈਂਗੇ ਤਾਂਤੇ ਵਾਸਦੇਵ ਜੀ ਨੇ ਸ੍ਰੀ ਗੁਰ ਨਾਨਕ ਜੀ ਕਾ ਸਰੂਪ ਧਾਰ ਕਰ ਇਨਕੀ ਕਲਿਆਨ ਕੇ ਅਰਥ ਇਨ ਕਉ ਨਾਮ ਕਾ ਉਪਦੇਸ਼ ਕੀਆ ਹੈ ਅਰ ਕਹਿਆ ਹੈ ਹੇ ਜੀਵੋ ਨਾਮ ਜਪੋ ਅਤੇ ਪ੍ਰਭੂ ਬਨਵਾਰੀ ਜੀ ਕੀ ਭੁਗਤੀ ਕਰੋ। ਇਸ ਕਰ ਤੁਮਾਰਾ ਛੇਤੀ ਉਧਾਰ ਹੋਵੇਗਾ । ਤਾਂਤੇ ਹੇ ਮੇਰੇ ਆਤਮਾ ਤੂੰ ਨਿਸਚੇ ਕਰ ਜਾਣ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਪਾਰਬ੍ਰਹਮ ਜੀ ਕਾ ਸਰੂਪ ਹੈਂ। ਇਸੀ ਤੇ ਮੈਂ ਤੂ ਦੋਨੋਂ ਮਿਲ ਕਰ ਸ੍ਰੀ ਗੁਰ ਨਾਨਕ ਦੇਵ ਜੀ ਕੀ ਸਰਣ ਕਉ ਪਰਾਪਤ ਹੋਵੈਂ। ਅਰ ਵਾਰਿਵਾਰ ਤਿਨਕੇ ਚਰਨ ਕਮਲੋਂ ਮੈਂ ਨਮਸਕਾਰ ਕਰੈਂ ਜਿਸਤੇ ਮੇਰਾ ਅਰ ਤੇਰਾ ਦੋਨੋਂ ਕਾ ਉਧਾਰ ਹੋਵੈ ॥ ੨ ॥ ੯੨ ॥ ੧੦੬ ॥

ਇਤਿ ਸ੍ਰੀ ਗੁਰ ਭਗਤ ਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਬੇਦ ਉਸਤਤ ਵਰਨਨੰ ਨਾਮ ਇਕਸਠਵੋਂ ਉਪਾਖਿਆਨ ॥ ੬੧ ॥



# ਅਬ ਬਾਸਠਵੇਂ ਅਧਜਾਇ ਲਿਖਜਤੇ

## ਆਗੇ ਸ੍ਰੀ ਗੁਰ ਜੀ ਕੀ ਉਸਤਤ ਕੀ ਸਾਖੀ ਚਲੀ

ਆਤਮ ਦਰਸੀਓ ਵਾਚ ॥ ਹੇ ਨਿਜਾਤਮਾਂ ਐਸੇ ਜੋ ਸ੍ਰੀ ਗੁਰ ਨਾਨਕ ਦੇਵ ਜੀ ਪੂਰਨ ਬ੍ਰਹਮ ਪ੍ਰਮਾਤਮਾਂ ਸਤਿ ਸਰੂਪ ਹੈਂ। ਸੋ ਤਿਨਕੇ ਯਸ ਕਰਣੇ ਕਉ ਮੇਰਾ ਮਨ ਬਹੁਤ ਹੀ ਲੋਚਤਾ ਹੈ ਪਰ ਕੈਸੇ ਕਰੋਂ। ਮੇਰੀ ਜਿਹਬਾ ਕਹਣੇ ਕਉ ਸਮਰਥ ਨਹੀਂ ਹੋਇ ਸਕਤੀ। ਸਿਥਲ ਪੜ ਜਾਤੀ ਹੈ। ਕਬ ਜਬ ਕਹਣੇ ਪਰ ਆਵਤੀ ਹੈ। ਤਾਂਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਹੁਤ ਹੀ ਭਾਂਤ ਕਰ ਸ੍ਰੀ ਗੁਰੂ ਗ੍ਰੰਥ ਜੀ ਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਉਸਤਤ ਕਰੀ ਹੈ। ਸੋ ਤਿਨਮੈਂ ਏਕ ਮਾਰੂ ਰਾਗ ਮੈਂ ਜੋ ਸੋਲਹਾ ਕਹਾ ਹੈ ਸੋਈ ਮੈਂ ਈਹਾਂ ਤੁਮਕੋ ਸ੍ਰਵਣ ਕਰਾਵਤਾ ਹੋਂ- ਯਥਾ ਬੁਧ ਅਨਸਾਰ ਸਟੀਕ। ਜਿਸ ਕਉ ਤੂੰ ਸਮਾਧਾਨ ਹੋਇ ਕਰਕੇ ਸੁਣ।

ਮਾਰੂ ਸੋਲਹੇ ਮਹਲਾ ੫

ੴ ਸਤਿਗੁਰਪ੍ਰਸਾਦਿ ॥

ਗੁਰੁ ਗੋਪਾਲੁ ਗੁਰੂ ਗੋਵਿੰਦਾ। ਗੁਰੁ ਦਇਆਲੁ ਸਦਾ ਬਖਸਿੰਦਾ॥ ਗੁਰੁ ਸਾਸਤ ਸਿੰਮ੍ਰਿਤ ਖਟੁ ਕਰਮਾ ਗੁਰੁ ਪਵਿਤ੍ਰ ਅਸਥਾਨਾ ਹੇ ॥ ੧ ॥ ਗੁਰੁ ਸਿਮਰਤ ਸਭਿ ਕਿਲਵਿਖ ਨਾਸਹਿ। ਗੁਰ ਸਿਮਰਤ ਜਮ ਸੰਗਿ ਨ ਫਾਸਹਿ। ਗੁਰ ਸਿਮਰਤ ਮਨੁ ਨਿਰਮਲੁ ਹੋਵੈ ਗੁਰੁ ਕਾਟੇ ਅਪਮਾਨਾ ਹੇ ॥ ੨ ॥ ਗੁਰ ਕਾ ਸੇਵਕੁ ਸਾਧ ਸੰਗੁ ਪਾਇ।ਗੁਰ ਕਾ ਸੇਵਕ ਪਾਰਬ੍ਰਹਮੁ ਧਿਆਇ।ਗੁਰ ਕਾ ਸੇਵਕੁ ਸਾਧ ਸੰਗੁ ਪਾਏ ਗੁਰੁ ਕਰਦਾ ਨਿਤ ਜੀਅ ਦਾਨਾ ਹੇ ॥ ੩ ॥ ਗੁਰ ਦੁਆਰੈ ਹਰਿ ਕੀਰਤਨੁ ਸੁਣੀਐ। ਸਤਿਗੁਰੁ ਭੇਟਿ ਹਰਿ ਜਸੁ ਮੁਖੁ ਭਣੀਐ। ਕਲਿ

ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾ ਹੇ ॥ ੪ ॥ ਅਗਮੁ ਅਗੋਚਰ ਗੁਰੂ ਦਿਖਾਇਆ ॥ ਭੂਲਾ ਮਾਰਗ ਸਤਿਗੁਰ ਪਾਇਆ। ਗੁਰ ਸੇਵਕ ਕਉ ਬਿਘਨ ਨ ਭਗਤੀ ਹਰਿ ਪੂਰ ਦ੍ਰਿੜ੍ਹਾਇਆ ਗਿਆਨਾ ਹੇ ॥ ੫ ॥ ਗੁਰਿ ਦ੍ਰਿਸਟਾਇਆ ਸਭਨੀ ਥਾਈ। ਜਲਿ ਥਲਿ ਪੂਰਿ ਰਹਿਆ ਗੋਸਾਈ। ਊਚ ਊਨ ਸਭ ਏਕ ਸਮਾਨਾ ਮਨਿ ਲਾਗਾ ਸਹਿਜ ਧਿਆਨਾ ਹੇ ॥ ੬ ॥ ਗੁਰਿ ਮਿਲਿਐ ਸਭ ਤ੍ਰਿਸਨ ਬੁਝਾਈ। ਗੁਰਿ ਮਿਲਿਐ ਨਹ ਜੋਹੈ ਮਾਈ। ਸਤੁ ਸੰਤੋਖੁ ਦੀਆ ਗੁਰਿ ਪੂਰੈ ਨਾਮੁ ਅੰਮ੍ਰਿਤੁ ਪੀ੍ਪਾਨਾ ਹੇ ॥ ੭ ॥ ਗੁਰ ਕੀ ਬਾਣੀ ਸਭ ਮਾਹਿ ਸਮਾਣੀ। ਆਪਿ ਸੁਣੀ ਤੈ ਆਪਿ ਵਖਾਣੀ। ਜਿਨਿ ਜਿਨਿ ਜਪੀ ਤੇਈ ਸਭਿ ਨਿਸਤਰੇ ਤਿਨ ਪਾਇਆ ਨਿਹਚਲ ਥਾਨਾ ਹੇ ॥੮ ॥ ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ। ਜੋ ਕਿਛੁ ਕਰੈ ਸੁ ਆਪਣ ਭਾਣੈ। ਸਾਧੂ ਧੂਰਿ ਜਾਚਹਿ ਜਨ ਤੇਰੇ ਨਾਨਕ ਸਦ ਕੁਰਬਾਨਾ ਹੇ ॥ ੯ ॥੧॥੪॥

ਹੇ ਨਿਜਾਤਮਾ ਸੁਣ ਸਤਿਗੁਰ ਕੈਸੇ ਹੈਂ। ਗਊਓਂ ਕੇ ਪਾਲਕ ਗੋਪਾਲ ਹੈਂ ਵਾ ਇੰਦਰੇ ਰੂਪ ਗਊਆਂ ਕੇ ਪਾਲਕ ਸੁਧ ਚੇਤੰਨਘਨ ਹੈਂ ਗੋਬਿੰਦ ਸਰੂਪ ਹੈਂ ਬੇਦੋਂ ਕਰ ਜਾਨਣੇ ਯੋਗ ਹੈਂ। ਅਰ ਦਇਆ ਕੇ ਘਰ ਸਤਿਗੁਰੂ ਹੈਂ ਸਦਾ ਹੀ ਪਾਪ ਰੂਪ ਅਉਗਣਾਂ ਕੇ ਬਖਸ਼ਣੇਹਾਰੇ ਹਾਂ। ਹੇ ਮੇਰੇ ਆਤਮਾਂ ਸਤਿਗੁਰ ਹੀ ਸ਼ਾਸਤਰ ਰੂਪ ਹੈਂ ਸਤਿਗੁਰ ਹੀ ਸਿਮ੍ਰਿਤੀ ਰੂਪ ਹੈਂ। ਸਤਿਗੁਰ ਹੀ ਖਟ ਕਰਮ ਰੂਪ ਹੈਂ ਅਥਵਾ ਖਟ ਕਰਮਾਂ ਕਾ ਸਿਧਾਂਤ ਹੈਂ। ਅੌਰ ਜੇਤੇ ਗੁਰਾਂ ਕੇ ਅਸਥਾਨ ਹੈਂ ਸੋ ਸਰਬ ਹੀ ਪਵਿਤਰ ਹੈਂ। ਅਥਵਾ ਸਤਿਗੁਰ ਜੋ ਸਰਬ ਕੇ ਪੂਜਣੇ ਕਾ ਅਸਥਾਨ ਹੈਂ। ਸੋ ਸਦਾ ਹੀ ਪਵਿਤਰ ਹੈਂ। ਵਾ ਸਰਬ ਪਵਿਤਰ ਅਸਥਾਨਾਂ ਤੇ ਸਤਿਗੁਰ ਪਵਿਤ੍ਰ ਹੈਂ॥ ੧ ॥ ਹੇ ਹਰੀ ਲਾਲ ਬਹੁੜ ਸਤਿਗੁਰ ਕੈਸੇ ਹੈਂ ਜਿਨਕੇ

ਉਪਦੇਸ਼ ਕੇ ਸਿਮਰਨੇ ਕਰ ਅਥਵਾ ਜਿਨਕੇ ਨਾਮ ਕੌ ਸਿਮਰਨੇ ਕਰ ਕਿਆ ਗੁਰੂ ਨਾਨਕ ਗੁਰੂ ਨਾਨਕ ਗੁਰੂ ਨਾਨਕ ਐਸੇ ਸਿਮ-ਰਨੇ ਕਰ ਕਿਲ ਕਹੀਏ ਨਿਸਚੇ ਕਰਕੇ ਵਿਖ ਕੀ ਨਿਆਈਂ ਜੋ ਪਾਪ ਹੈਂ ਇਸ ਜੀਵ ਕੇ ਨਾਸ ਕਰਨੇ ਹਾਰੇ ਸੋ ਸਰਬ ਹੀ ਨਾਸ ਹੋਇ ਜਾਤੇ ਹੈਂ। ਹੇ ਮੇਰੇ ਨਿਜਾਤਮਾਂ ਸਤਿਗੁਰ ਕੇ ਉਪਦੇਸ਼ ਕੌ ਅਥਵਾ ਗੁਰਾਂ ਕੇ ਨਾਮ ਕਉ ਸਿਮਰਨ ਕਰਕੇ ਜਮ ਕੀ ਫਾਹੀ ਕੇ ਸੰਗ ਫੇਰ ਨਹੀ ਫਸਤਾ। ਵਾ ਜਨਮ ਮਰਨ ਕੇ ਦੇਣੇ ਵਾਲੇ ਜੋ ਵਿਕਾਰ ਹੈਂ ਸੋ ਤਿਨਕੇ ਸੰਗ ਅਥਵਾ ਤਿਨਕੀ ਸੰਗਤ ਵਾਲਿਓਂ ਕੇ ਸੰਗ ਨਹੀ ਫਸਤਾ। ਤਿਨਕੀ ਸੰਗਤ ਤੇ ਉਦਾਸ ਰਹਤਾ ਹੈ। ਤਥਾ ਜਮਗਣੋਂ ਕਾ ਸੰਗ ਤਿਸਕੋ ਨਹੀ ਹੋਤਾ। 'ਗੁਰ ਸਿਮਰਤ ਮਨ ਨਿਰਮਲ ਹੋਵੈ'। ਗੁਰਾਂ ਕੇ ਉਪਦੇਸ਼ ਕੇ ਸਿਮਰਨੇ ਕਰ ਵਾ ਸਤਿਗੁਰੋਂ ਕਾ ਨਾਮ ਸਿਮਰਨ ਕਰ ਕਿਆ ਗੁਰੂ ਨਾਨਕ ਗੁਰੂ ਅੰਗਦ ਗੁਰੂ ਅਮਰਦਾਸ ਇਤਾਦਿ ਨਾਮ ਸਿਮਰਨ ਕਰ ਮਨ ਜੋ ਪਾਪਾਂ ਰੂਪ ਮੈਲ ਕਰ ਭਰਿਆ ਹੂਆ ਹੈ। ਸੋ ਨਿਰਮਲ ਕਹੀਏ ਸੁਧ ਹੋਇ ਜਾਤਾ ਹੈ। ਬਹੁੜ ਸਤਿਗੁਰ ਕੈਸੇ ਹੈਂ ਮਨ ਅਪਮਾਨ ਰੂਪ ਜੋ ਬੰਧਨ ਹੈਂ ਸੋ ਤਿਨਕੇ ਕਾਟਣੇਹਾਰੇ ਹੈਂ ਅਥਵਾ ਅਭਿਮਾਨ ਕੇ ਕਾਟਨੇਹਾਰੇ ਹੈਂ ਸਤਿਗੁਰੋਂ ਕੇ ਪਰਤਾਪ ਕਰ ਸਰਬ ਥਾਉਂ ਇਸਕਾ ਆਦਰ ਹੀ ਹੋਤਾ ਹੈ।ਅਪਮਾਨ ਕਾਹੂ ਭੀ ਨਹੀ ਹੋਤਾ ॥੨॥ ਹੇ ਨਿਜਾਤਮਾਂ ਸਤਿਗੁਰੋਂ ਕਾ ਸੇਵਕ ਅਥਵਾ ਸਤਿਗੁਰੋਂ ਕੇ ਉਪਦੇਸ਼ ਕੋ ਸੇਵਣੇਹਾਰਾ ਜੋ ਪੁਰਖ ਹੈ ਸੋ ਨਰਕਾਂ ਕਉ ਪਰਾਪਤ ਨਹੀ ਹੋਤਾ। ਐਸਾ ਜੋ ਸਤਿਗੁਰੋਂ ਕਾ ਸੇਵਕ ਹੈ ਸੋਈ ਪਾਰਬ੍ਰਹਮ ਕੋ ਧਿਆਵਨੇਹਾਰਾ ਹੋਤਾ ਹੈ। ਹੇ ਮੇਰੇ ਆਤਮਾ ਐਸਾ ਜੋ ਸਤਿਗੁਰੋਂ ਕਾ ਸੇਵਕ ਹੈ ਸੋ ਸੰਤਾਂ ਕੇ ਸੰਗ ਮੈਂ ਪ੍ਰਾਪਤ ਹੋਤਾ ਹੈ। ਤਾਂਤੇ ਹੇ ਭਾਈ ਜਨਹੁ ਸਤਿਗੁਰ ਨਿਤ ਹੀ ਜੀਵਾਂ ਕੋ

ਜੀਅ ਦਾਨ ਦੇਤੇ ਹੈਂ ਅਰਥੇਹ ਕਿ ਜਨਮ ਮਰਨ ਰੂਪ ਦੁਖ ਤੇ ਜੀਵਾਂ ਕੀ ਰਖਿਆ ਕਰਤੇ ਹੈਂ । ਕੈਸੇ ਨਾਮ ਦਾਨ ਗਿਆਨ ਦਾਨ ਦੇਕੇ ਅਥਵਾ ਨਿਤ ਪ੍ਰਾਪਤ ਰੂਪ ਜੋ ਆਪਣਾ ਆਪ ਹੈ ਤਿਸਕਾ ਦਾਨ ਜੀਵਾਂ ਕਉ ਕਰਤੇ ਹੈਂ ॥ ੩ ॥ ਗੁਰਦੁਆਰੈ ਹਰਿ ਕੀਰਤਨ ਸੁਣੀਐ। ਹੇ ਨਿਜਾਤਮਾ ਸਤਿਗੁਰਾਂ ਦੁਆਰੇ ਹਰਿ ਕੀਰਤਨ ਸੁਣੀਤਾ ਹੈ ਅਰ ਸਤਿਗੁਰਾਂ ਕੇ ਮਿਲਣੇ ਕਰ ਹਰੀ ਕਾ ਜਸ ਭੀ ਮੁਖ ਕਰ ਉਚਾਰਨ ਕਰੀਤਾ ਹੈ । ਕਲਿ ਕਲੇਸ ਮਿਟਾਏ ਸਤਿਗੁਰ। ਕਲਹ ਔਰ ਕਲੇਸ ਭੀ ਮਿਟਾਇ ਦੇਤੇ ਹੈਂ ਸਤਿਗੁਰ। ਕੌਨ ਕਲੇਸ਼ ਹੈਂ । ਪੰਜ ਕਲੇਸ ਹੈਂ। ਅਵਿ-ਦਿਆ ੧ ਅਸਮਤਾ ੨ ਰਾਗ ੩ ਦਵੈਖ ੪ ਅਭਿਨਵੇਸ ੫ ਤਥਾ ਕਲਜੁਗ ਕੇ ਕਲੇਸ ਕੇ ਨਾਸ ਕਰਨੇਹਾਰੇ ਸਤਿਗੁਰ ਹੈਂ । ਅਰ ਹਰੀ ਪ੍ਰਮੇਸ਼ਰ ਕੀ ਦਰਗਾਹ ਵਿਖੇ ਆਦਰ ਦੇਣੇਹਾਰੇ ਹੈਂ ਵਾ ਆਦਰ ਦਿਵਾਵਣੇ ਹਾਰੇ ਹੈਂ ਸਤਿਗੁਰ ॥ ੪ ॥ ਅਗਮ ਅਗੋਚਰ ਸਤਿਗੁਰੂ ਦਿਖਾਇਆ । ਹੇ ਨਿਜਾਤਮਾਂ ਮਨ ਬਾਣੀ ਕੀ ਗਮਤਾ ਤੇ ਰਹਿਤ ਅਰ ਅਸਥੂਲ ਦ੍ਰਿਸ਼ਟ ਤੇ ਅਗੋਚਰ ਐਸਾਂ ਪਰਮ ਬ੍ਰਹਮ ਆਤਮਾਂ ਸਰਬ ਵਿਆਪਕ ਆਪਣੀ ਕਿਰਪਾ ਕਰਕੇ ਸਤਿਗੁਰਾਂ ਨੇ ਹਮ ਕਉ ਦਿਖਾਇਆ ਹੈ। ਅਥਵਾ ਮੋਖ ਕੀ ਇਛਾ ਵਾਲੇ ਸਰਧਾਲੂਆਂ ਕੋ ਦਿਖਾਇਆ ਹੈ। ਅਰ ਭੂਲਾ ਹੂਆ ਜੀਵ ਜਨਮ ਜਨਮਾਂਤਰਾਂ ਕਾ ਪਰਮੇਸ਼ਰ ਕੀ ਓਰ ਤੇ ਤਿਸ ਪਰ ਆਪਣੀ ਕਿਰਪਾ ਕਰ ਸਤਿਗੁਰੋਂ ਨੇ ਪਰਮੇਸਰ ਕੇ ਰਸਤੇ ਪਾ ਦੀਆ ਹੈ। ਤਾਂਤੇ 'ਗੁਰ ਸੇਵਕ ਕਉ ਬਿਘਨ ਨ ਭਗਤੀ।'ਸਤਿਗੁਰਾਂ ਕੇ ਸੇਵਕ ਕਉ ਭਗਤੀ ਕਰਨ ਵਿਖੇ ਬਿਘਨ ਨਹੀ ਪੜਤਾ। ਕਾਹੇ ਤੇ 'ਹਰਿ ਪੂਰ ਦ੍ਰਿੜਾਇਆ ਗਿਆਨਾ ਹੇ ॥ ੫ ॥ ਹਰੀ ਕਾ ਪੂਰਨ ਗਿਆਨ ਜਿਉਂ ਕਾ ਤਿਉਂ ਦ੍ਰਿੜ ਕਰਾਇ ਦੀਆ ਹੈ

ਸਤਿਗੁਰਾਂ ਨੇ। ਅਰਥਾਤ ਕਿ ਹਰੀ ਸਰਬ ਵਿਖੇ ਪੂਰਨ ਹੈ॥੫॥ 'ਗੁਰ ਦ੍ਰਿਸਟਾਇਆ ਸਭਨੀ ਠਾਂਈ'। ਹੇ ਨਿਜਾਤਮਾਂ ਸਤਿਗੁਰ ਨੇ ਕਿਰਪਾ ਕਰਕੇ ਸਭਨਾਂ ਅਸਥਾਨਾਂ ਵਿਖੇ ਪਰੀ ਪੂਰਨ ਬ੍ਰਹਮ ਹੀ ਹਮ ਕਉ ਦਿਖਾਇ ਦੀਆ ਹੈ। ਜਲਾਂ ਮੈਂ ਥਲਾਂ ਮੈਂ ਸਾਰੇ ਪੂਰਨ ਹੀ ਗੋਸਾਂਈ ਪ੍ਰਿਥਵੀ ਕਾ ਮਾਲਕ ਜੋ ਹੈ ਸੋ 'ਊਚ ਊਨ ਸਭ ਏਕ ਸਮਾਨਾ ਮਨ ਲਾਗਾ ਸਹਜ ਧਿਆਨਾ ਹੇ' ॥ ੬ ॥ ਹੇ ਮੇਰੇ ਆਤਮਾਂ ਊਚ ਅਸਥਾਨਾਂ ਮੈਂ ਅਰ ਨੀਚ ਅਸਥਾਨਾਂ ਮੈਂ ਵਾ ਊਚੇ ਅਸਥਾਨਾਂ ਮੈਂ ਤਥਾ ਊਚ ਮੈਂ ਨੀਚ ਮੈਂ ਸਰਬ ਮੈਂ ਏਕ ਸਾਮਾਨਜ ਵਿਆਪਕ ਹੋਇ ਰਹਿਆ ਹੈ। ਐਸੇ ਜਾਨ ਕਰਕੇ ਹੇ ਮੇਰੇ ਆਤਮਾ ਸ੍ਰੀ ਗੁਰੂ ਅਰਜਨ ਦੇਵ ਜੀ ਕਹੇ ਹੈਂ ਯਾਤੇ ਹੁਣ ਅਸਾਡਾ ਮਨ ਹੇ ਭਾਈ ਸੰਤ ਜਨ ਮਹਾਤਮਾਹੋ ਸਰਬ ਵਿਆਪਕ ਕਉ ਦੇਖਕੇ ਸਰਬ ਅਸਥਾਨੋ ਮੈਂ ਸਹਜੇ ਹੀ ਲਾਗਰਹਾ ਹੈ ਬ੍ਰਹਮਕੇ ਧਿਆਨ ਵਿਖੇ । ਅਥਵਾ ਸ੍ਵਾਸ ਰੂਪ ਆਪਣੇ ਆਪ ਵਿਖੇ ਹੁਣ ਸਾਡਾ ਸਹਜੇ ਹੀ ਧਿਆਨ ਲਾਗ ਰਹਾ ਹੈ॥ ੬ ॥'ਗੁਰ ਮਿਲਿਐ ਸਭ ਤ੍ਰਿਸਨਬੁਝਾਈ॥'' ਹੇ ਨਿਜਾਤਮਾ ਸ੍ਰੀਗੁਰੂਅਰਜਨ ਦੇਵ ਜੀ ਕਹੇ ਹੈਂ। ਹੇ ਭਾਈ ਜਨਹੁ ਸਤਿਗੁਰਾਂ ਕੇ ਮਿਲਣੇ ਕਰਕੇ ਸਰਬ ਹੀ ਤ੍ਰਿਸ਼ਨਾ ਸਾਡੀ ਬੁਝ ਗਈ ਹੈ । ਅਥਵਾ ਜਬ ਹਮ ਸਤਿਗੁਰਾ ਕਉ ਮਿਲੇ ਤਬ ਸਤਿਗੁਰਾਂ ਨੇ ਕਿਰਪਾ ਕਰ ਸਭ ਤ੍ਰਿਸ਼ਨਾਂ ਅਗਨੀ ਸਾਡੀ ਬੁਝਾਇ ਦਿਤੀ ਹੈ ਪੁਨਾਂ ਸਤਿਗੁਰਾਂ ਕੇ ਮਿਲਣੇ ਕਰ ਨਹੀਂ ਦੁਖ ਦੇਂਦੀ ਹੁਣ ਅਸਾਂ ਨੂੰ ਮਾਇਆ ਜੇਹੜੀ ਸਰਬ ਜੀਵਾਂ ਕਉ ਦੁਖ ਦੇਂਦੀ ਸੀ। ਕਿਸਤੇ ਜੋ ਸਤਿਗੁਰਾਂ ਨੇ ਕਿਰਪਾ ਕਰ ਅਸਾਂ ਨੂੰ ਸਤਿ ਬਖਸ਼ਿਆ ਸੰਤੋਖ ਬਖਸ਼ਿਆ ਨਾਮ ਬਖਸ਼ਿਆ ਜਿਸ ਨਾਮ ਰੂਪ ਅੰਮ੍ਰਿਤ ਕਉ ਪਾਨ ਕਰਕੇ ਅਸੀ ਤ੍ਰਿਪਤ ਚਿਤ ਹੋਇ ਹਾਂ। ਅਥਵਾ ਪੀਪ ਾਨਾਹੇ।

ਪਾਨ ਕਰਨੇ ਜੋਗ ਜੋ ਅਮ੍ਰਿਤ ਰੂਪ ਨਾਮ ਸੀ ਅਮਰ ਕਰਨੇ ਹਾਰਾ ਤਿਸ ਕਉ ਅਸਾਂ ਨੇ ਪੀਤਾ । ਵਾ ਪਾਨ ਕਰਕੇ ਅੰਮ੍ਰਿਤ ਰੂਪ ਨਾਮ ਕਉ ਪੀਆ ਕਉ ਅਸਾਂ ਨੇ ਪਾਇ ਲੀਤਾ ॥ ੭ ॥ "ਗੁਰ ਕੀ ਬਾਣੀ ਮਨ ਮਾਹਿ ਸਮਾਣੀ।' ਹੇ ਨਿਜਾਤਮਾ ਗੁਰਾਂ ਕੀ ਬਾਣੀ ਕਰਕੇ ਸਰਬ ਵਿਖੇ ਸਮਾਈ ਹੂਈ ਜੋਤ ਪਾਰਬ੍ਰਹਮ ਪ੍ਰਮਾਤਮਾਂ ਕੀ ਅਸਾਂ ਨੂੰ ਦ੍ਰਿਸ਼ਟ ਆਈ ਹੈ। ਆਪ ਸੁਣੀ ਤੈ ਆਪ ਵਖਾਣੀ । ਬਹੁੜ ਆਪ ਹੀ ਸਿਖ਼ ਰੂਪ ਹੋਇ ਕਰਕੇ ਸੁਣੀ ਹੈ ॥ ਅਤੇ ਆਪ ਹੀ ਗੁਰੂ ਰੂਪ ਹੋਇਕੇ ਵਖਿਆਣ ਕਰੀ ਹੈ। ਜਿਨ ਜਿਨ ਜਪੀ ਤੇਈ ਸਭ ਨਿਸਤਰੇ । ਜਿਨਾਂ ਜਿਨਾਂ ਜਗਿਆਸੂ ਜਨਹੁ ਨੇ ਜਪੀ ਤੇ ਸਭ ਹੀ ਨਿਸਤਰੇ। ਤਿਨ ਪਾਇਆ ਨਿਹ-ਚਲ ਥਾਨਾ ਹੇ॥ ੮ ॥ ਹੇ ਮੇਰੇ ਆਤਮਾ ਤਿਨਾਂ ਪੁਰਖਾਂ ਨੇ ਨਿਹ-ਚਲ ਥਾਂਨ ਜੋ ਹੈ ਗੁਣਾਤੀਤ ਸੋ ਤਿਨਾਂ ਨੇ ਤਿਸ ਕਉ ਪਾਇਆ ਹੈ ॥੮॥ ਸਤਿਗੁਰ ਕੀ ਮਹਿਮਾ ਸਤਿਗੁਰ ਜਾਣੈ। ਹੇ ਭਾਈ ਜਨਹੁ ਸਤਿਗੁਰੋਂ ਕੀ ਮਹਿਮਾ ਸਤਿਗੁਰ ਹੀ ਜਾਨੇ ਹੋਰ ਕੋਈ ਨਹੀਂ ਜਾਨ ਸਕਤਾ । ਕਾਹੇਤੇ "ਜੋ ਕਿਛ ਕਰੈ ਸੋ ਆਪਣ ਭਾਣੈ। ਜੋ ਕਿਛ ਕਰਦੇ ਹੈਨ ਸੋ ਆਪਣੇ ਭਾਣੇ ਅਨਸਾਰ ਕਰਦੇ ਹੈਨ । ਅਰਥਾਤ ਜੋ ਸਤਿਗੁਰਾਂ ਨੂੰ ਗੱਲ ਭਾਂਵਦੀ ਹੈ ਸਾਈ ਕਰਦੇ ਹੈਨ। ਸਾਧੂ ਧੂਰ ਜਾਚਹਿ ਜਨ ਤੇਰੇ।ਹੇ ਦੀਨਾ ਨਾਥ ਅਨਾਥਾਂ ਪਰ ਦਯਾ ਕਰਨੇ ਯੋਗ ਅਸਮੀ ਆਦ ਜੋ ਤੇਰੇ ਜਨ ਹੈਂ। ਸੋ ਤੇਰੇ ਸੰਤਾ ਕੀ ਧੂੜੀ ਕੀ ਯਾਚਨਾ ਕਰਦੇ ਹਾਂ ਤੇਰੇ ਪਾਸ । ਤਾਂਤੇ ਆਪਣੀ ਕ੍ਰਿਪਾ ਕਰਕੈ ਅਸਾਂ ਨੂੰ ਆਪਣੇ ਸੰਤਾਂ ਕੀ ਧੂੜੀ ਦੇਹ। ਨਾਨਕ ਸਦਿ ਕੁਰਬਾਨਾ ਹੇ । ਹੇ ਨਿਜਾਤਮਾ ਸ੍ਰੀ ਗੁਰੂ ਅਰਜਨ ਦੇਵ ਜੀ ਕਹੇ ਹੈਂ । ਹੇ ਅੰਤਰਯਾਮੀ ਪ੍ਰਮਾਤਮਾ ਵਾ ਸਤਿਗੁਰੋ ਮੈਂ ਆਪ ਕੇ ਚਰਨ ਕਮਲੋਂ ਤੇ ਸਦਕੇ ਕੁਰਬਾਨ ਬਲਿਹਾਰ ਬਲਿਹਾਰ

ਜਾਤਾ ਹੋਂ ॥੯॥ ਹੇ ਮੇਰੇ ਨਿਜਾਤਮਾ ਐਸਾ ਸਤਿਗੁਰ ਕਾ ਪ੍ਰਤਾਪ ਹੈ ਜਿਨਾਂਕ ਪੁਰਸ਼ਾਂ ਨੇ ਸਤਿਗੁਰਾਂ ਕਾ ਧਿਆਨ ਕੀਆ ਹੈ ਵਾ ਸਤਿਗੁਰਾਂ ਕੇ ਨਾਮ ਕਉ ਜਪਿਆ ਹੈ ।ਅਥਵਾ ਸਤਿਗੁਰਾ ਕੇ ਉਪਦੇਸ਼ ਕਾ ਸਿਮਰਨ ਕੀਆ ਹੈ ਤੇਤੇ ਪੁਰਸ਼ ਸੰਸਾਰ ਬੰਧਨ ਕਉ ਕਾਟ ਕਰ ਸਰਬ ਸੰਪਤਾ ਕਉ ਪਾਇਕੇ ਸ਼ਾਂਤਵਾਨ ਹੂਏ ਹੈਂ ਇਸ ਮੈਂ ਸ੍ਰੀ ਗੁਰੂ ਅਮਰ ਦੇਵ ਜੀਦੀ ਸਾਖੀ ਹੈ॥ਪਉੜੀ॥

ਧੰਨ ਧੰਨ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ । ਧੰਨ ਧੰਨ ਸਤਿਪੁਰਖ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਹਰਿ ਭਗਤਿ ਪਾਈ । ਧੰਨ ਧੰਨ ਹਰਿਭਗਤ ਸਤਿਗੁਰੂ ਹਮਾਰਾ ਜਿਸਕੀ ਸੇਵਾ ਤੇ ਹਮ ਹਰਿ ਨਾਮ ਲਿਵਲਾਈ। ਧੰਨ ਧੰਨ ਹਰਿ ਗਿਆਨੀ ਸਤਿਗੁਰੂ ਹਮਾਰਾ ਜਿਨ ਵੈਰੀ ਮਿਤ੍ਰ ਹਮ ਕਉ ਸਭ ਸਮਦ੍ਰਿਸਟ ਦਿਖਾਈ । ਧੰਨ ਧੰਨ ਸਤਿਗੁਰੂ ਮਿਤ੍ਰ ਹਮਾਰਾ ਜਿਨ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ ॥੨॥ ਹੇ ਨਿਜਾਤਮਾਂ ਸ੍ਰੀ ਗੁਰੂ ਅਮਰਦਾਸ ਜੀ ਆਪਣੀ ਅਵ-ਸਥਾ ਕਹੇ ਹੈਂ। ਕਿਆ ਕਿ ਜਬ ਹਮ ਸਤਿਗੁਰਾਂ ਕਉ ਮਿਲੇ ਹੈਂ। ਅਰ ਤਿਨ ਕੀ ਸਰਣ ਕਉ ਪਾਇ ਕਰ ਤਿਨਕੇ ਉਪਦੇਸ਼ ਕਉ ਸਿਮਰਨ ਕੀਆ ਹੈ। ਤਬਤੇ ਹਮ ਕਉ ਏਤੇ ਸੁਖ ਪ੍ਰਾਪਤ ਭਏ ਹੈਂ ਤਾਂਤੇ ਆਦ ਅੰਤ ਮਧ ਧੰਨਤਾ ਕੇ ਯੋਗ ਹੈਂ ਸਤਿਪੁਰਖ ਸਤਿਗੁਰੂ ਹਮਾਰਾ ਜਿਸਕੇ ਮਿਲਣੇ ਕਰ ਹਮ ਕਉ ਸਾਂਤ ਕੀ ਪ੍ਰਾਪਤ ਭਈ ਹੈ। ਧੰਨ ਧੰਨ ਹੈ ਸਤਿਪੁਰਖ ਸਤਿਗੁਰੂ ਹਮਾਰਾ ਜਿਸਕੇ ਮਿਲਣੇ ਕਰਕੇ ਹਮ ਕਉ ਹਰਿ ਕੀ ਭਗਤ ਪ੍ਰਾਪਤ ਭਈ ਹੈ। ਧੰਨ ਧੰਨ ਹੈ ਹਰੀ ਪ੍ਰਮਾਤਮਾ ਕਾ ਭਗਤ ਸਤਿਗੁਰੂ ਹਮਾਰਾ ਜਿਸਕੀ ਸੇਵਾ ਕਰਨੇ ਤੇ ਹਮਨੇ ਹਰਿ ਨਾਮ ਵਿਖੇ ਲਿਵ ਲਗਾਈ ਹੈ। ਧੰਨ ਧੰਨ ਹੈ ਹਰਿ ਗਿਆਨੀ ਕਿਆ ਸਮਸ਼ਟੀ ਗਿਆਨ ਵਾਲਾ ਸਤਿਗੁਰੂ

ਹਮਾਰਾ ਜਿਨਾਂ ਨੇ ਕਿਰਪਾ ਕਰ ਵੈਰੀ ਅਤੇ ਮਿਤਰ ਸਰਬ ਮੇਂ ਸਮ ਦ੍ਰਿਸ਼ਟੀ ਦਿਖਾਈ ਹੈ ਕਿਆ ਸਰਬ ਮੈਂ ਏਕ ਆਤਮਾ ਹੀ ਪੂਰਨ ਹੈ। ਨਾ ਕੋਊ ਮਿਤਰ ਹੈ ਨ ਕੋਊ ਸਤਰ ਹੈ ਏਕ ਗੋਬਿੰਦ ਹੀ ਹੈ। ਤਾਂਤੇ ਧੰਨ ਹੈ ਸਤਿਗੁਰੂ ਹਮਾਰਾ ਮਿਤਰ ਜਿਸਨੇ ਹਰਿਨਾਮ ਸਿਉਂ ਹਮਾਰੀ ਪਰੀਤ ਬਣਾਈ ਹੈ ॥ ੧ ॥ ਐਸੇ ਸਤਿਗੁਰੋਂ ਕੀ ਹਮ ਕਉਨ ਸੇ ਮੁਖ ਕਰਕੇ ਉਪਮਾ ਕਰੈਂ ਹਮਾਰੇ ਤੇ ਕਹੀ ਨਹੀਂ ਜਾਤੀ। ਕੇਵਲ ਏਕ ਨਮਸਕਾਰ ਹੀ ਕਹੀ ਜਾਤੀ ਹੈ। ਹੇ ਨਿਜਾਤਮਾਂ ! ਤਾਂਤੇ ਤੂੰ ਭੀ ਐਸੇ ਸਤਿਗੁਰੂ ਗੁਰੂ ਨਾਨਕ ਦੇਵ ਜੀ ਕੀ ਸਰਣ ਕਉ ਪਰਾਪਤ ਹੋਕਰ ਤਿਨਕੇ ਨਾਮ ਕਉ ਸਿਮਰ ਅਥਵਾ ਤਿਨਕੇ ਉਪਦੇਸ਼ ਕਉ ਸਿਮਰ। ਜਬ ਤੂੰ ਭੀ ਐਸੇ ਹੀ ਕਰੈਂਗਾ ਤਬ ਤੂੰ ਭੀ ਸਰਬ ਨਿਧੋਂ ਕਉ ਪਰਾਪਤ ਹੋਕਰ ਸਮਤਾ ਦ੍ਰਿਸ਼ਟ ਕਉ ਪਾਇਕੈ ਸ਼ਾਂਤ ਆਤਮਾ ਹੋਵੇਂਗਾ । ਅਬ ਸ੍ਰੀ ਗੁਰ ਭਗਤਮਾਲ ਬਸੰਤ ਰਾਗ ਕੀ ਅਸਟਪਦੀ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਹੀ ਥੀ। ਸੋ ਤਉ ਮੈਨੇ ਤੇਰੇ ਪ੍ਰਤੀ ਯਥਾ ਬੁਧ ਅਨੁਸਾਰ ਪੰਚਮ ਪ੍ਰਧਾਨ ਗੁਰੂ ਦੀ ਕਿਰਪਾ ਤੇ ਕਹੀ ਹੈ। ਆਗੇ ਜੇਕਰ ਤੇਰੇ ਚਿਤ ਮੈਂ ਸ਼ਾਂਤ ਕੀ ਪਰਾਪਤ ਭਈ ਹੈ ਅਰ ਹਰਿ ਕੀ ਭਗਤ ਮੈਂ ਤੇਰੀ ਦ੍ਰਿੜਤਾ ਹੂਈ ਹੈ ਤਉ ਭੀ ਕਹੋ ਜੇਕਰ ਕੁਛ ਸੇਸ ਸੰਦੇਹ ਰਹਿਤਾ ਹੈ ਤਉ ਭੀ ਕਹੋ। ਜਿਸਤੇ ਮੈਂ ਗ੍ਰੰਥ ਕੀ ਸਮਾਪਤੀ ਕਰੋਂ ॥ ੧ ॥ ੯੩ ॥ ੧੦੭ ॥

ਇਤਿ ਸ੍ਰੀ ਗੁਰ ਭਗਤ ਮਾਲ ਗ੍ਰੰਥੇ ਆਤਮ ਦਰਸੀ ਨਿਜਾਤਮ ਪ੍ਰਬੋਧ ਗੁਰੰ ਉਸਤਤ ਵਰਨਨੰ ਨਾਮ ਬਾਸਠਵੋਂ ਉਪਾਖਿਆਨ ॥ ੬੨ ॥



# ਅਬ ਤ੍ਰੇਸਠਵੇਂ ਅਧਯਾਇ ਲਿਖ੍ਯਤੇ

ਆਗੇ ਸਾਖੀ ਸੰਮਨ ਮੂਸਨ ਜੀ ਕੀ ਚਲੀ

੧ ਓ ਸਤਿਗੁਰਪ੍ਰਸਾਦਿ ॥

ਨਿਜਾਤਮਾਓਂ ਵਾਚ ॥ ਹੇ ਆਤਮ ਦਰਸੀ ਜੀ ! ਆਪ ਨੇ ਤਉ ਪਾਵਨ ਦ੍ਰਿਸ਼ਟ ਕਰ ਮੇਰੇ ਪੈ ਮੁਝ ਕਉ ਕ੍ਰਿਤਾਰਥ ਕੀਆ ਹੈ। ਅਬ ਮੈਂ ਨਿਰਸੰਦੇਹ ਹੂਆ ਹੌਂ। ਪਰ ਏਕ ਬਾਤ ਕਾ ਸੰਸਾ ਹੈ ਸੋ ਭੀ ਆਪ ਕ੍ਰਿਪਾ ਕਰ ਨਿਵਾਰਨ ਕਰੋ। ਹੇ ਦੀਰਘ ਦਰਸੀ ਜੀ ਔਰ ਤਉ ਮੇਰੇ ਪੂਛਨੇ ਪਰ ਸਰਬ ਭਗਤੋਂ ਕੀ ਗਾਥਾ ਆਪ ਨੇ ਕਹੀ ਹੈ। ਪਰ ਭੀਖਨ ਭਗਤ ਕੀ ਔਰ ਸ਼ੇਖ ਫਰੀਦ ਜੀ ਕੀ ਗਾਥਾ ਆਪ ਨੇ ਨਹੀਂ ਕਹੀ। ਕਾਹੇ ਤੇ ਜੋ ਸ੍ਰੀ ਗੁਰਦੇਵ ਜੀ ਨੇ ਇਨ ਕਉ ਭੀ ਆਪਨਾਂ ਅਰਧ ਸਿੰਘਾਸਨ ਦੀਆ ਹੈ। ਅਤੇ ਆਦਰ ਸਨਮਾਨਭੀ ਇਨਕਾ ਭਾਰੀ ਕਰਾ ਹੈ। ਤਾਂਤੇ ਇਨ ਕੀ ਭੀ ਸਾਖੀ ਮੇਰੇ ਪ੍ਰਤੀ ਕਿਰਪਾ ਕਰ ਕਹੋ ॥ ੧ ॥

ਆਤਮ ਦਰਸੀਓ ਵਾਚ ॥ ਹੇ ਮੇਰੇ ਆਤਮਾ ਭੀਖਨ ਭਗਤ ਕੀ ਸਾਖੀ ਤਉ ਮੈਨੇ ਬਹੁਤ ਟੋਲ ਕਰੀ ਹੈ ਪਰ ਕਹੂ ਪ੍ਰਾਪਤ ਨਹੀਂ ਹੂਈ। ਅਰ ਸੇਖ ਫਰੀਦ ਜੀ ਕੀ ਗਾਥਾ ਭੀ ਕਿਧਰੇ ਨਹੀਂ ਸ੍ਰਵਣ ਕਰੀ।ਅਤੇ ਨਾਭਾ ਜੀਨੇ ਭੀ ਆਪਣੀ ਭਗਤ ਮਾਲ ਮੈਂ ਨਹੀਂ ਕਰੀ। ਔਰ ਇਹ ਭੀ ਸ੍ਰਵਣ ਕੀਆ ਹੈ ਕਿ ਫਰੀਦ ਜੀ ਭਗਤੋਂ ਮੈਂ ਨਹੀਂ ਸਾਦਕੋਂ ਮੈਂ ਹੈਂ। ਤਾਂਤੇ ਅਣਸੁਣੀ ਬਾਰਤਾ ਮੈਂ ਤੁਝਕੋ ਕੈਸੇ ਕਹੌਂ ॥ ੨ ॥ ਨਿਜਾਤਮਾਓਂ ਵਾਚ ॥ ਹੇ ਸਮਦਰਸੀ ਜੀ ਇਹੁ ਜੋ ਚਉਬੋਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਮਨ ਮੂਸਨ ਕੇ ਨਾਮ ਪਰ ਕਹੇ ਹੈਂ। ਸੋ ਸੰਮਨ ਕਉਨ

ਹੂਆ ਹੈ। ਮੂਸਨ ਕਉਨ ਹੂਆ ਹੈ। ਇਨ ਕੀ ਸਾਖੀ ਭੀ, ਜੈਸੇ ਹੈ ਤੈਸੇ ਮੁਝ ਅਨਾਥ ਕਉ ਕ੍ਰਿਪਾ ਕਰ ਸ੍ਰਵਣ ਕਰਾਵੋ।।੩।।

ਆਤਮ ਦਰਸੀਓ ਵਾਚ ॥ ਹੇ ਨਿਜਾਤਮਾ ਇਹੁ ਭੀ ਸੁਣਿ ਜਿਸਤੇ ਤੁਝ ਕਉ ਸੰਸਾ ਨਾ ਰਹੈ ॥ ਇਹੁ ਦੋਨੋਂ ਗੁਰੂ ਜੀਕੇ ਭਗਤ ਹੂਏ ਹੈਂ। ਪਰ ਕੈਸੇ ਹੂਏ ਹੈਂ ਬਡੇ ਭਾਰੀ ਸਿਦਕੀ ਭਰੋਸੇਵਾਨ ਹੂਏ ਹੈਂ। ਸੋ ਏਕ ਕਾਲ ਸ੍ਰੀ ਗੁਰੂ ਅਰਜਨ ਦੇਵ ਜੀ ਲਾਹੌਰ ਮੇਂ ਗਏ। ਤਹਾਂ ਸਰਬ ਸੰਗਤਾਂ ਸ੍ਰੀ ਗੁਰਦੇਵ ਜੀ ਕੇ ਚਰਨੋਂ ਮੈਂ ਆਇ ਪ੍ਰਾਪਤ ਭਈਆਂ। ਔਰ ਨਾਨਾ ਪ੍ਰਕਾਰਕੀ ਅਕੋਰ ਆਗੇ ਰਾਖ ਕਰ ਲਾਗੇ ਰਾਤ੍ਰ ਦਿਨ ਸ੍ਰੀ ਗੁਰੂ ਜੀ ਕੀ ਸੇਵਾ ਕਰਨੇ। ਤਬ ਇਹੁ ਮੂਸਨ ਆਪਨੇ ਸੰਮਨ ਪੁਤ੍ਰ ਕੇ ਪ੍ਰਤੀ ਕਹਤਾ ਭਯਾ। ਹੇ ਪੁਤ੍ਰ ਹਮਾਰੇ ਗ੍ਰਹ ਮੇਂ ਸੰਪਤ ਨਹੀਂ ਹੈ। ਜੇਕਰ ਹਮਾਰੇ ਪਾਸ ਧਨ ਹੋਤਾ ਤਉ ਹਮ ਭੀ ਸ੍ਰੀ ਗੁਰੂ ਜੀ ਕਾ ਭੰਡਾਰਾ ਕਰਤੇ। ਐਸੇ ਸੁਣਿ ਕਰ ਪੁਤ੍ਰ ਨੇ ਕਹਾ ਹੇ ਪਿਤਾ ਔਰ ਤਉ ਉਪਾਇ ਕੋਈ ਨਜ਼ਰ ਨਹੀਂ ਆਵਤਾ ਏਕ ਚੋਰੀ ਕਾ ਉਪਾਇ ਹੈ ਜੇਕਰ ਹੋਇ ਸਕੈ ਤਉ ਕਰੈਂ। ਐਸੇ ਸੁਣਿ ਕਰ ਪਿਤਾ ਮੂਸਨ ਨੇ ਕਹਾ ਹੇ ਪੁਤ੍ਰ ਗੁਰੂ ਜੀ ਕੇ ਅਰਥ ਚੋਰੀ ਕਰਨੀ ਭੀ ਭਲੀ ਹੈ। ਐਸੇ ਬਿਚਾਰ ਕਰ ਏਕ ਧਨੀ ਕੇ ਘਰ ਮੈਂ ਬਿਵਾਹ ਥਾ ਤਹਾਂ ਅਰਧ ਰਾਤ੍ਰ ਕੇ ਸਮੇਂ ਪਿਤਾ ਪੁਤ੍ਰ ਦੋਨੋ ਜਾਇ ਕਰ ਛਤ ਕਉ ਪਾੜਤੇ ਭਏ। ਅਰ ਮੂਸਨ ਕਉ ਨੀਚੇ ਉਤਾਰਕਰ ਜੇਤੀ ਖੰਡ ਘ੍ਰਿਤ ਦਾਲ ਚਾਵਲ ਸੀਧੇ ਕੀਲੋੜ ਥੀ ਸੋ ਸਰਬ ਹੀ ਲਈ। ਪਰ ਕੈਸੇਲਈ ਨੀਚੇ ਤੇ ਸੰਮਨ ਬਾਂਧ ਕਰ ਪੋਟ ਪਿਤਾ ਮੂਸਨ ਕੇ ਪ੍ਰਤੀ ਦੇਈ ਜਾਇ ਅਰ ਮੂਸਨ ਉਠਾਇ ਕਰ ਆਪਨੇ ਗ੍ਰਹ ਪਹੁਚਾਇ ਆਵੈ। ਜਬ ਸਰਬ ਸਮਿਗਰੀ ਘਰ ਮੈਂ ਪਹੁੰਚਗਈ। ਤਬ ਪਿਤਾ ਲਾਗਾ ਪੁਤ੍ਰ ਕੌ ਨੀਚੇ ਸੰਧ ਤੇ ਨਿਕਾਲਣੇ। ਹੇ ਨਿਜਾਤਮਾ ਬਹੁਤ ਹੀ ਯਤਨ

ਪਿਤਾ ਨੇ ਪੁਤ੍ਰ ਕੇ ਨਿਕਾਸਨੇ ਅਰਥ ਕੀਆ। ਪਰ ਕਿਸੀ ਭਾਂਤ ਭੀ ਛੱਤਕੀ ਸੰਧ ਤੇਨਾਹੀਂ ਨਿਕਸ ਸਕਿਆ। ਤਬ ਪਿਤਾ ਨੇ ਕਹਾ ਹੇ ਪੁਤ੍ਰ ਅਬ ਕੈਸੇ ਕਰੀਏ। ਜਬ ਦਿਨ ਹੋਤੇ ਤੁਮ ਕਉ ਕੋਠੇ ਕੇ ਭੀਤਰ ਦੇਖੈਂਗੇ। ਤਬ ਹਮ ਦੋਨੋਂ ਹੀ ਬਾਦਸ਼ਾਹ ਕੇ ਬਾਧੇ ਮਾਰੇ ਜਾਵਹਿੰਗੇ। ਹੇ ਮੇਰੇ ਆਤਮਾ ਐਸੇ ਸੁਣ ਕਰ ਸੰਮਨ ਪੁਤ੍ਰ ਨੇ ਕਹਾ ਹੇ ਪਿਤਾ ਜੀ ਸਾਰੀ ਪਹਚਾਨ ਸਿਰ ਕੀ ਹੈ। ਤਾਂਤੇ ਤੁਮ ਮੇਰਾ ਸਿਰ ਉਤਾਰ ਕਰ ਲੈ ਜਾਵੋ। ਐਸੇ ਜਬ ਪੁਤਰ ਨੇ ਕਹਾ । ਤਬ ਤਿਸੀ ਖਿਣ ਤੀਖਣ ਕਾਤੀ ਲਿਆਇ ਕਰ ਸੰਮਨ ਪੁਤਰ ਕਾ ਮੂਸਨ ਜੀ ਸੀਸ ਕਾਟ ਲੇਤੇ ਭਏ । ਅਰ ਧੜ ਉਹਾਂ ਹੀ ਰਹਿਣ ਦੀਆ। ਹੇ ਨਿਜਾਤਮਾਂ ਤਿਸ ਪੁਤਰ ਕੇ ਸਿਰ ਕਉ ਲਿਆਇ ਕਰ ਆਪਣੇ ਗ੍ਰਹ ਕੇ ਅੰਤਰ ਲੁਕਾਇ ਰਾਖਿਆ। ਜਬ ਪਰਭਾਤ ਕਾਲ ਕਾ ਸਮਾ ਹੂਆ। ਤਬ ਹਾਥ ਜੋੜ ਕਰ ਸ੍ਰੀ ਗੁਰੂ ਜੀ ਕੇ ਚਰਨੋਂ ਮੇ ਪ੍ਰਾਰਥਨਾ ਕਰਕੇ ਪਰਸਾਦ ਮਨਾਇ ਆਵਤਾ ਭਇਆ। ਅਰ ਹਲਵਾਈ ਬੁਲਾਇ ਕਰ ਨਾਨਾ ਪਰਕਾਰ ਕਾ ਪਕਵਾਨ ਤਿਆਰ ਕਰਵਾਵਤਾ ਭਇਆ । ਹੇ ਨਿਜਾਤਮਾਂ ਉਧਰ ਜਬ ਸ਼ਾਹੂਕਾਰ ਹੱਟ ਕਾ ਕਿਵਾੜ ਖੋਲ ਕਰ ਦੇਖੈ। ਤਬ ਅੰਤਰ ਰੁਦਰ ਕਰ ਸਾਰਾ ਹੀ ਪੂਰਨ ਤਿਸ ਕਉ ਨਜਰ ਆਇਆ । ਅਰ ਏਕ ਧੜ ਸਿਰ ਤੋਂ ਬਿਨਾਂ ਭੀ ਪੜਾ ਹੂਆ ਤਿਨੋਂ ਨੇ ਦੇਖਿਆ। ਹੇ ਮੇਰੇ ਆਤਮਾ ਧੜ ਕਉ ਦੇਖਤੇ ਹੀ ਵਹੁ ਧਨੀ ਪੁਰਸ਼ ਭਾਰੀ ਸ਼ੋਕ ਚਿੰਤਾ ਮੈਂ ਪੜ ਗਏ । ਅਰ ਲਾਗੇ ਵੀਚਾਰ ਕਰਨੇ ਕਿ ਅਬ ਹੁਣ ਕਿਆ ਉਪਾਇ ਕਰੀਏ । ਕਿਸਤੇ ਜਬ ਇਹ ਬਾਤ ਕਿਸੀ ਦੁਆਰਾ ਰਾਜਾ ਸ੍ਰਵਣ ਕਰੇਗਾ । ਤਬ ਹਮਾਰਾ ਧਨ ਧਾਮ ਸਰਬ ਹੀ ਲੂਟ ਲੇਵੇਗਾ। ਅਰ ਹਮ ਕਉ ਭੀ ਸਾਸਨਾ ਭਾਰੀ ਦੇਵੇਗਾ। ਹੇ ਨਿਜਾਤਮਾਂ ਐਸੇ ਵੀਚਾਰ ਕਰ ਔਰ ਉਪਾਇ ਤੋ

ਕੋਈ ਨਜਰ ਨ ਆਇਆ। ਏਕ ਮੂਸਨ ਕੀ ਸਰਣ ਕਾ ਉਪਾਇ ਦੇਖਿਆ। ਤਬ ਝਟਤ ਹੀ ਆਇ ਕਰ ਬ੍ਰਹਮ ਮਹੂਰਤ ਮੈਂ ਪਾਗ ਉਤਾਰ ਕਰ ਮੂਸਨ ਜੀ ਕੀ ਸਰਣ ਮੈਂ ਗਿਰ ਪੜਾ। ਅਰ ਹਾਥ ਜੋੜ ਕਰ ਗਲ ਮੈਂ ਪਲੂ ਪਾਇਕੇ ਦੰਦੀਆਂ ਨਿਕਾਸ ਕਰ ਬੇਨਤੀ ਕਰੀ । ਹੇ ਭ੍ਰਾਈ ਮੂਸਨ ਜੀ ਹਮ ਤੁਮਾਰੀ ਸਰਣ ਆਏ ਹੈਂ। ਤੁਮ ਪਰਉਪਕਾਰੀ ਹੋ । ਸ੍ਰੀ ਗੁਰੂ ਜੀ ਕੇ ਭਗਤ ਹੋ। ਪਰਮੇਸਰ ਕੇ ਪਿਆਰੇ ਹੋ । ਜਿਸ ਪਰਕਾਰ ਜਾਣੋਂ ਤਿਸੀ ਪ੍ਰਕਾਰ ਹਮਾਰੀ ਰਖਿਆ ਕਰੋ। ਐਸੇ ਸੁਣ ਕਰ ਮੂਸਨ ਜੀ ਨੇ ਪੂਛਾ ਕਹੋ ਭ੍ਰਾਈ ਤੁਮਾਰਾ ਕਿਆ ਅਰਥ ਹੈ । ਤਬ ਸਾਹੂਕਾਰ ਨੇ ਸਾਰੀ ਵਾਰਤਾ ਮੁਰਦੇ ਕੇ ਗਿਰੇ ਹੂਏ ਕੀ ਪ੍ਰਗਟ ਕਰੀ ਅਤੇ ਪਾਂਚ ਸੌ ਰੁਪਿਆ ਭੀ ਭੇਟਾ ਕਰਾ ਤਬ ਮੂਸਨ ਜੀ ਨੇ ਕਹਾ ਚਿੰਤਾ ਨਾ ਕਰੋ। ਮੈਂ ਆਪਣੇ ਗ੍ਰਹ ਲਿਆਇ ਰਾਖਤਾ ਹੋਂ।ਕੱਲ ਸਾਂਝ ਕਉ ਜੈਸੇ ਹੋਗੀ ਤੈਸੇ ਮੈਂ ਕਰ ਲਵੋਂਗਾ। ਹੇ ਮੇਰੇ ਆਤਮਾ ਐਸੇ ਕਹ ਕਰ ਭੂਰਾ ਬਗਲ ਕੇ ਨੀਚੇ ਦੇਕੇ ਤਿਨਕੇ ਗ੍ਰਹ ਮੈਂ ਜਾਇ ਕਰ ਸੰਮਨਕਉ ਲਪੇਟ ਲਿਆਇ ਸਿਰ ਕੇ ਪਾਸ ਰਖਿਆ ਅਤੇ ਮਹਾਂ ਸੁੰਦਰ ਪਕਵਾਨ ਤਿਆਰ ਕਰਕੇ ਨਾਨਾ ਭਾਤ ਕਾ ਬਡੇ ਉਤਸ਼ਾਹ ਯੁਕਤ ਜਾਇ ਅਰਜ਼ ਕਰਕੇ ਸਤਿਗੁਰਾਂ ਕਉ ਗ੍ਰਹ ਮੈਂ ਲੇਆਵਤਾ ਭਇਆ। ਔਰ ਭੀ ਅਨੇਕ ਸਿੱਖ ਸੰਗਤ ਕੀ ਭੀੜ ਸ੍ਰੀ ਗੁਰੂ ਪੰਚਮ ਭਰਧਾਨ ਜੀ ਕੇ ਸਾਥ ਆਵਤ ਭਈ। ਔਰ ਵਡੀ ਭਾਰੀ ਪੰਗਤ ਮੂਸਨ ਕੇ ਗ੍ਰਹ ਸਾਧ ਸੰਗਤ ਕੀ ਲਾਗਤ ਭਈ । ਹੇ ਨਿਜਾਤਮਾ ਜਬ ਮੂਸਨ ਜੀ ਨੇ ਥਾਲ ਪਰੋਸ ਕਰ ਸ੍ਰੀ ਗੁਰੂ ਅਰਜਨ ਦੇਵ ਜੀ ਕੇ ਆਗੇ ਰਾਖਿਆ । ਔਰ ਸਰਬ ਸੰਗਤ ਪੱਤਲ ਮੈਂ ਭੋਜਨ ਪਰੋਸਿਆ ਤਬ ਸ੍ਰੀ ਗੁਰਦੇਵ ਜੋ ਜਾਣੀ ਜਾਣ ਪੁਰਖ ਹੈਂ । ਸੋ ਸਰਬ

ਬਿਰਤਾਂਤ ਮੂਸਨ ਕਾ ਕੀਆ ਹੂਆ ਅਨਭਵ ਕਰਤੇ ਭਏ। ਐਸੇ ਜਾਣ ਕਰ ਪ੍ਰਾਨ ਪੁਰਖੋਤਮ ਸ੍ਰੀ ਗੁਰਦੇਵ ਜੀ ਵਚਨ ਕਰਤੇ ਭਏ। ਹੇ ਮੂਸਨ ਜੀ ਸੰਮਨ ਕਹਾਂ ਹੈ। ਤਿਸ ਕਉ ਬੁਲਾਵੇ। ਜੋ ਸਰਬ ਸੰਗਤ ਭੋਜਨ ਕਰੇ। ਐਸੇ ਸੁਣ ਕਰ ਮੂਸਨ ਜੀਨੇ ਕਹਾ। ਹੇ ਸਤਿਗੁਰ ਜੀ ਆਵਤਾ ਹੈ। ਆਪ ਭੋਜਨ ਕਰੀਏ। ਬਹੁੜ ਸ੍ਰੀ ਗੁਰੂ ਅਰਜਨ ਦੇਵ ਜੀ ਕਹਾ ਹੇ ਮੂਸਨ ਸੰਮਨ ਕਉ ਬੁਲਾਵੇ। ਜੈਸੇ ਤਿਸ ਨੇ ਨਿਉਤਾ ਦੀਆ ਹੈ ਤੈਸੇ ਆਇ ਕਰ ਸਾਧ ਸੰਗਤ ਕੀ ਸੇਵਾ ਕਰੇ। ਤਬ ਮੂਸਨ ਜੀ ਨੇ ਕਹਾ ਹੇ ਅੰਤ੍ਰਯਾਮੀ ਹੇ ਸਰਬ ਘਟ ਵਿਆਪਕ ਸੰਮਨ ਕਹੂੰ ਕਾਰਯ ਕਉ ਗਿਆ ਹੈ। ਅਬ ਹੀ ਆਵਤਾ ਹੈ। ਆਪ ਭੋਜਨ ਕਰੀਏ। ਹੇ ਮੇਰੇ ਆਤਮਾਂ ਦੇਖ ਤੂੰ ਭੀ ਹਰਿ ਭਗਤ ਸਦਾਵਨਾ ਹੈਂ ਅੰਤ੍ਰ ਤਉ ਪੁਤ੍ਰ ਮ੍ਰਿਤੂ ਹੂਆ ਪੜਾ ਹੈ। ਆਪਣੇ ਹਾਥੋਂ ਕਰ ਪੁਤ੍ਰ ਕਾ ਗਲਾ ਕਾਟਿਆ ਹੈ। ਧੜ ਤੇ ਸਿਰ ਦੋਨੋਂ ਜੁਦਾ ਪੜੇ ਹੈਂ ਅਰ ਰਾਗ ਦਵੈਖ ਤੇ ਰਹਿਤ ਹੋਇ ਕਰ ਹਾਥ ਜੋੜੀ ਸ੍ਰੀ ਗੁਰੂ ਅਰਜਨ ਜੀ ਕੇ ਆਗੇ ਖੜਾ ਹੈ ਸੋਕ ਮੋਹ ਕੀ ਲੇਸ ਭੀ ਨਹੀਂ ਜਿਸਕੇ ਚਿਤ ਕੋ ਪ੍ਰਾਪਤ ਭਈ ਐਸਾ ਪ੍ਰਸੰਨ ਬਦਨ ਸ੍ਰੀ ਗੁਰੂ ਜੀ ਕੀ ਸੇਵਾ ਮੇਂ ਸਮਾਧਾਨ ਖੜਾ ਹੈ। ਹੇ ਨਿਜਾਤਮਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਿਸਕੇ ਅੰਦਰ ਬਾਹਿਰ ਕਾ ਪ੍ਰੇਮ ਏਕ ਸਦਰਸ ਦੇਖਿਆ। ਤਬ ਪ੍ਰਸੰਨ ਚਿਤ ਹੋਇ ਕਰ ਸਰਬ ਕੇ ਸੁਖਦਾਈ ਬਹੁੜ ਬਚਨ ਤੀਸਰਾ ਕਰਤੇ ਭਏ। ਹੇ ਭਾਈ ਮੂਸਨ ਕੇਤੀਕ ਦੂਰ ਸੰਮਨ ਗਿਆ ਹੈ ਅਬ ਤਿਸ ਕਉ ਛੇਤੀ ਬੁਲਾਵੇ। ਸੰਗਤ ਉਦਾਸ ਹੋਇ ਰਹੀ ਹੈ। ਜਬ ਸੰਮਨ ਆਵੈਗਾ ਤਬ ਹੀ ਹਮ ਭੋਜਨ ਕਰੈਂਗੇ। ਐਸੇ ਬਚਨ ਸਤਿਗੁਰ ਦੇਵ ਜੀ ਕੇ ਸੁਣਿ ਕਰ ਦੋਨੋ ਹਾਥ ਜੋੜਕੈ ਮੂਸਨ ਜੀ ਨੇ ਕਹਾ। ਹੇ ਘਟਿ ਘਟਿ ਵਾਸੀ ਹੇ ਸਰਬ ਨਿਵਾਸੀ ਹੇ

ਸਰਬ ਖਿਧ ਕੇ ਜਾਨਨੇ ਹਾਰੇ ਆਪ ਹੀ ਕਿਰਪਾ ਕਰ ਬੁਲਾਈਏ ਆਪਕਾ ਬੁਲਾਇਆ ਆਵੈਗਾ ਮੇਰਾ ਬੁਲਾਯਾ ਨਹੀਂ ਆਵਤਾ। ਹੇ ਹਰੀ ਲਾਲ ਜਬ ਐਸੇ ਮੂਸਨ ਨੇ ਕਹਾ। ਤਬ ਸ੍ਰੀ ਗੁਰਦੇਵ ਪੰਚਮ ਪ੍ਰਧਾਨ ਪਾਤਸ਼ਾਹ ਊਚੀ ਸੁਰ ਕਰ ਸਬਦ ਕਰਤੇ ਭਏ। ਕਿਆ ਕਿ ਹੇ ਭਾਈ ਸੰਮਨ ਜਿਸ ਭਾਂਤ ਨਿਉਤਾ ਤੈਨੇ ਮਨਾਇਆ ਹੈ ਪ੍ਰੇਮ ਕਰਕੇ ਤਿਸੀ ਭਾਂਤ ਅਬ ਆਇ ਕਰ ਪ੍ਰੇਮ ਸਾਥ ਭੋਜਨ ਛਕਾਵੇ। ਦੇਰ ਕਿਉਂ ਕਰਤਾ ਹੈਂ। ਸੰਗਤ ਤੁਝ ਕਉ ਉਡੀਕਤੀ ਪੜੀ ਹੈ। ਛਬਦੇ ਆਓ। ਹੇ ਨਿਜਾਤਮਾ ਐਸੇ ਭਾਂਤ ਜਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਹਾ। ਤਬ ਜੈਸੇ ਚੰਦ੍ਰਮਾਂ ਸੂਰਜ ਬਦਲ ਫੋੜ ਕਰ ਨਿਕਸਤਾ ਹੈ ਤੈਸੇ ਹੀ ਸੰਮਨ ਗ੍ਰਹ ਕੇ ਭੀਤਰ ਤੇ ਨਿਕਸਤਾ ਭਇਆ। ਅਰ ਦੋਨੋ ਹਾਥ ਜੋੜ ਕਰ ਸ੍ਰੀ ਗੁਰਦੇਵ ਜੀ ਕੇ ਚਰਨੋਂ ਮੈਂ ਆਇ ਸੀਸ ਰਾਖਿਆ। ਤਬ ਸ੍ਰੀ ਗੁਰਦੇਵ ਜੀ ਬੋਲੇ। ਹੇ ਸੰਮਨ ਸੋਇ ਰਿਹਾਸੀ ? ਆਗੇ ਤੇ ਸੰਮਨ ਨੇ ਹਾਥ ਜੋੜ ਕਰ ਬੇਨਤੀ ਕਰੀ। ਹੇ ਸ੍ਰੀ ਅੰਤਰਯਾਮੀ ਗੁਰਦੇਵ ਜੀ ਜਾਂ ਆਪ ਨੇ ਸੁਆਲਿਆ ਤਉ ਸੋਇ ਰਿਹਾ। ਜਦ ਆਪ ਨੇ ਜਗਾਇਆ ਤਉ ਦਾਸ ਜਾਗ ਪੜਾ। ਹੇ ਮੇਰੇ ਆਤਮਾ ਐਸੇ ਸੁਣ ਕਰ ਸ੍ਰੀ ਗੁਰੂ ਅਰਜਨ ਦੇਵ ਜੀ ਬਹੁਤ ਹੀ ਪਰਸੰਨ ਭਏ। ਅਰ ਮੂਸਨਭੀ ਬਹੁਤ ਹੀ ਪਰਸੰਨ ਹੂਆ। ਔਰ ਪਰੇਮ ਕਰਕੇ ਗਦ ਗਦ ਹੋਇਆ ਹੂਆ ਨੇਤਰੋਂ ਤੇ ਆਸੂ ਗੇਰਤਾ ਭਇਆ। ਔਰ ਜੇਤੀ ਸੰਗਤ ਤਹਾਂ ਬੈਠੀ ਥੀ ਸੋ ਇਸ ਅਸਚਰਜ ਕੀ ਬਾਤ ਕਉ ਦੇਖ ਕਰ ਸਰਬ ਹੀ ਅਸਚਰਜ ਹੋਤੇ ਭਏ। ਅਰ ਵਾਰੰਵਾਰ ਸ੍ਰੀ ਗੁਰੂ ਪੰਚਮ ਪ੍ਰਧਾਨ ਜੀ ਕੇ ਚਰਨੋਂ ਮੈਂ ਨਮਸਕਾਰ ਕਰਤੇ ਭਏ। ਔਰ ਭਾਰੀ ਸਰਧਾ ਅਤੇ ਭਾਰੀ ਭਰੋਸਾ ਸ੍ਰੀ ਗੁਰੂ ਜੀਕੇ ਚਰਨੋਂ ਮੈਂ ਕਰਤੇਭਏ ਤਿਸ ਕਾਲ ਮੈਂ ਜੈ ਜੈ ਸਬਦ ਸਾਰੀ ਪੰਗਤ ਮੈਂ ਹੋਤਾ ਭਇਆ

ਅਰ ਮੂਸਨ ਜੀ ਪ੍ਰੇਮ ਕਰ ਭਰੇ ਹੂਏ ਪੁਤਰ ਸੰਮਨ ਕਉ ਕੰਠ ਸਾਥ ਲਾਇ ਕਰ ਬਡੇ ਹਰਖਤ ਭਏ । ਤਿਸਤੇ ਅਨੰਤਰ ਭੋਜਨ ਪਾਇ ਕਰ ਸ੍ਰੀ ਗੁਰੂ ਜੀ ਆਪਣੇ ਆਸ਼ਰਮ ਪਰ ਆਇ ਪਰਾਪਤ ਭਏ। ਹੇ ਹਰੀ ਲਾਲ ਜਬ ਸ੍ਰੀ ਗੁਰੂ ਜੀ ਆਪਣੇ ਸਿੰਘਾਸਨ ਪਰ ਬਿਰਾਜਮਾਨ ਹੂਏ। ਤਬ ਆਪਣੇ ਚਿਤ ਮੈਂ ਵਿਚਾਰਤ ਭਏ ਕਿਆ ਕਿ ਸੰਮਨ ਨੇ ਸਿਰ ਤੋਂ ਪਰੇ ਹੋਇ ਕਰ ਪਰੇਮਾ ਭਗਤ ਕਰੀ ਹੈ ਪਰੰਤੂ ਨ ਜਾਣੀਐ ਮਤ ਅਭਿਮਾਨ ਕਰਕੇ ਖੋਇ ਦੇਵੈ ਐਸੇ ਵਿਚਾਰ ਕਰ ਭੁਜਾ ਫੜ ਕਰ ਸੰਮਨ ਕੋ ਕਹਤੇ ਭਏ।'ਸੰਮਨ ਜਉ ਇਸ ਪ੍ਰੇਮ ਕੀ ਦਮ ਕਿਉ ਹੋਤੀ ਸਾਟ। ਰਾਵਨ ਹੁਤੇ ਸੁ ਰੰਕ ਨਹਿ ਜਿਨ ਸਿਰ ਦੀਨੇ ਕਾਟ'॥ ੧ ॥ ਹੇ ਸੰਮਨ ਜੇਕਰ ਇਸ ਪਰੇਮ ਕੀ ਦੰਮਾਂ ਕਰਕੇ ਹੋਤੀ ਵਟਸਟ । ਅਰਥੇਹ ਜੋ ਪਦਾਰਥਾਂ ਕੇ ਸਾਂਵੇ ਸਾਟੇ ਪਰੇਮਾ ਭਗਤਿ ਕੀ ਪਰਾਪਤਿ ਹੋਤੀ, ਤਬ ਰਾਵਨ ਜੋ ਥਾ ਸੋ ਕੰਗਾਲ ਤੋ ਨਹੀਂ ਥਾ ਜਿਸਕੀ ਤਿੰਨ ਸੈ ਸਠ ਕੋਸ ਵਿਖੇ ਲੰਕਾ ਨਾਮ ਨਗਰੀ ਹੀ ਸੁਅਰਨ ਕੀ ਥੀ । ਸੋ ਸੁਅਰਨ ਦੇਕਰ ਪਰੇਮ ਲੇ ਲੇਤਾ। ਪਰ ਦੇਖਾ ਜੋ ਸੁਅਰਨ ਕੇ ਸਾਂਵੇਂ ਸਾਟੇ ਪਰੇਮ ਨਹੀ ਮਿਲਤਾ । ਕਿਸਤੇ ਹੇ ਸੰਮਨ ਦਸ ਹੀ ਸਿਰ ਵਾਰੋ ਵਾਰ ਕਾਟ ਕਰ ਸ਼ਿਵਾਂ ਕਉ ਚੜ੍ਹਾਵਤ ਭਯਾ । ਬਹੁੜੋ ਸਿਰ ਕੇ ਕਾਟੇ ਕਾ ਅਭਿਮਾਨ ਨ ਕਰਤਾ ਭਯਾ ਤਬ ਹੀ ਸ਼ਿਵ ਪਰਸੰਨ ਹੋਇ ਕਰ ਤਿਸ ਕਉ ਲੰਕਾ ਕਾ ਰਾਜ ਦੇਤੇ ਭਏ। ਤਾਂਤੇ ਹੇ ਸੰਮਨ ਤੈਨੇ ਭੀ ਕਿਸੀ ਬਾਤ ਕਾ ਅਹੰਕਾਰ ਨਹੀ ਕਰਨਾ। ਸਰਬ ਕਾਲ ਜਗਤ ਪਾਵਨ ਕੀ ਸਰਣ ਕਰ ਆਪਣਾ ਮੁਖ ਰਾਖਣਾ। ਅਰ ਯਾ ਜਗਤ ਪ੍ਰਪੰਚ ਕਉ ਸਰਬ ਕਾਲ ਮਿਥਿਆ ਹੀ ਜਾਨਣਾ ਅਰ ਮਾਤਾ ਪਿਤਾ ਭਰਾਤਾ ਇਸਤ੍ਰੀ ਪੁਤਰਾਦਿਕੋਂ ਕੀ ਪਰੀਤ ਕਉ ਝੂਠਾ ਸਮਝਣਾ। ਹੇ ਸੰਮਨ ਜਬ ਤੂ ਐਸੇ ਕਰੈਂਗਾ ਤਬ ਪਿਤਾ

